# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ

ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਰਮ-ਸੰਸਥਾ ਦਾ ਇਕ ਕੇਂਦਰੀ ਅਸਥਾਨ ਹੈ, ਜੋ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਣਵਾਇਆ ਸੀ । ਸਿੱਖ ਮਾਨਸਿਕਤਾ ਇਸ ਕੇਂਦਰੀ ਅਸਥਾਨ ਨਾਲ ਭਾਵੁਕ ਤੌਰ 'ਤੇ ਜੁੜੀ ਹੋਈ ਹੈ ਤੇ ਹਰ ਨਾਜ਼ੁਕ ਘੜੀ 'ਤੇ ਸਿੱਖ ਕੌਮ ਦੀਆਂ ਨਜ਼ਰਾਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਲੱਗ ਜਾਂਦੀਆਂ ਹਨ । ਸਿੱਖ ਕੌਮ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਮਸਲਿਆਂ ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹਮੇਸ਼ਾ ਪੰਥ ਦੀ ਅਗਵਾਈ ਕੀਤੀ ਜਾਂਦੀ ਹੈ ।

ਪਿਛਲੀ ਇਕ ਸਦੀ ਦੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ ਤੇ ਸੰਦੇਸ਼ਾਂ ਨੂੰ ਇਸ ਪੁਸਤਕ ਵਿਚ ਸੰਭਾਲਣ ਦਾ ਉੱਦਮ ਕੀਤਾ ਗਿਆ ਹੈ । ਤਤਕਾਲੀਨ ਇਤਿਹਾਸ-ਲੇਖਣ ਲਈ ਇਹ ਦਸਤਾਵੇਜ਼ ਅਹਿਮ ਸਰੋਤ ਹਨ, ਜਿਨ੍ਹਾਂ ਦੀ ਰੌਸ਼ਨੀ ਵਿਚ ਤਤਕਾਲੀਨ ਇਤਿਹਾਸਕ ਘਟਨਾਵਾਂ ਦਾ ਮੁਲਾਂਕਣ ਕਰਨਾ ਵਧੇਰੇ ਸਾਰਥਕ ਹੋ ਸਕੇਗਾ ।



ਰੂਪ ਸਿੰਘ (ਜਨਮ 20-4-1963) ਨੇ ਐਮ.ਏ. (ਪੰਜਾਬੀ ਤੇ ਧਰਮ ਅਧਿਐਨ) ਕਰਨ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਤ ਕੀਤੇ ਜਾਂਦੇ ਮਾਸਕ ਪੱਤਰ *ਗੁਰਮਤਿ ਪ੍ਰਕਾਸ਼* ਦੇ ਸੰਪਾਦਨ ਦੀ ਸੇਵਾ 9 ਸਾਲ ਤੋਂ ਵਧੇਰੇ ਸਮੇਂ ਲਈ ਨਿਭਾਈ ਤੇ ਆਪਣੀ ਲਗਨ, ਸਖ਼ਤ ਮਿਹਨਤ ਤੇ ਨਿਰਮਲ ਸੋਚ ਸਦਕਾ ਇਸ ਨਿਰੋਲ ਧਾਰਮਿਕ ਪੱਤਰ ਨੂੰ ਸਿੱਖ-ਪਰਿਵਾਰਾਂ ਵਿਚ ਬੇਹੱਦ ਮਕਬੂਲ ਕਰਵਾ ਕੇ ਆਪਣੀ ਸੁਚੱਜੀ ਸੰਪਾਦਨ-ਕਲਾ ਦਾ ਸਿੱਕਾ ਮਨਵਾਇਆ ਹੈ ।

ਗੁਰਮਤਿ ਕਾਲਜ ਪਟਿਆਲਾ ਦੇ ਇਸ ਸੁਯੋਗ ਵਿਦਿਆਰਥੀ ਨੇ ਉੱਘੇ ਸਿੱਖ ਵਿਦਵਾਨਾਂ ਦੀ ਸੰਗਤ ਮਾਣਦਿਆਂ ਗੁਰਮਤਿ ਦੀ ਬਾਰੀਕ ਸੂਝ ਹਾਸਲ ਕੀਤੀ ਹੈ । ਇਸੇ ਕਰਕੇ ਉਹ ਗੁਰਮਤਿ ਦੇ ਹਰ ਨੁਕਤੇ ਬਾਰੇ ਸਪੱਸ਼ਟ ਸੋਚ ਰੱਖਦਾ ਹੈ ਤੇ ਧੁੰਦ ਖਿਲਾਰਨ ਵਾਲਿਆਂ ਪ੍ਰਤਿ ਬਹੁਤ ਉਦਾਸ ਹੈ ।

ਕਈ ਪੰਥਕ ਸੰਸਥਾਵਾਂ ਦੁਆਰਾ ਸਨਮਾਨਿਤ ਸੰਪਾਦਕ ਰੂਪ ਸਿੰਘ ਹੁਣ ਸਿੱਖ ਧਰਮ ਦੇ ਅਧਿਐਨ ਤੇ ਅਧਿਆਪਨ ਲਈ ਸਮੱਗਰ ਰੂਪ ਵਿਚ ਸਮਰਪਿਤ ਹੈ । *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*, *ਸੇ ਭਗਤ ਸਤਿਗੁਰ ਮਨਿ ਭਾਇ*, *ਗੁਰਦੁਆਰੇ ਗੁਰਧਾਮ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ* ਤੇ *ਸੋ ਥਾਨੁ ਸੁਹਾਵਾ* ਆਦਿ ਖੋਜ-ਭਰਪੂਰ ਰਚਨਾਵਾਂ ਰਾਹੀਂ ਉਸਨੇ ਇਕ ਮਿਹਨਤੀ ਵਿਦਵਾਨ ਵਜੋਂ ਵੀ ਆਪਣੀ ਸਾਖ਼ ਬਣਾ ਲਈ ਹੈ ।

# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ

ਸੰਪਾਦਕ

**ਰੂਪ ਸਿੰਘ**



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

HUKAMNAME ADESH SANDESH...
SRI AKAL TAKHT SAHIB
[A collection of edicts, orders and messages issued from Sri Akal Takht Sahib]

*Edited by*
ROOP SINGH

ਫ਼ੋਟੋਆਂ :
ਸਤਪਾਲ ਸਿੰਘ 'ਦਾਨਿਸ਼'
ਹਰਬੰਸ ਸਿੰਘ



ISBN 81-7205-287-1



ਪਹਿਲੀ ਵਾਰ ਜੂਨ 2003

ਮੁੱਲ : 200-00 ਰੁਪਏ

ਪ੍ਰਕਾਸ਼ਕ :
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

ਛਾਪਕ :
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

5

# ਸਮਰਪਣ

ਆਪਣੇ ਸਤਿਕਾਰਯੋਗ ਪਿਤਾ ਸ: ਦਰਸ਼ਨ ਸਿੰਘ ਜੀ ਦੀ ਯਾਦ ਨੂੰ,
ਜੋ ਸਿੱਖੀ ਸਰੂਪ ਤੇ ਸਿਧਾਂਤ ਪ੍ਰਤੀ ਅਥਾਹ ਸ਼ਰਧਾ-ਸਤਿਕਾਰ
ਰੱਖਦੇ ਹੋਏ, ਸੰਜਮੀ, ਸੰਤੋਖੀ ਤੇ ਸਾਦਗੀ ਵਾਲਾ ਗੁਰਸਿੱਖੀ
ਜੀਵਨ ਗੁਜ਼ਾਰਨ ਲਈ ਯਤਨਸ਼ੀਲ ਰਹਿੰਦਿਆਂ,
ਸਿੱਖੀ ਜੀਵਨ-ਜਾਚ ਦੀ ਸੱਚੀ-ਸੁੱਚੀ
ਹੁੱਬ ਪਾਲਦੇ ਰਹੇ !

# ਤਤਕਰਾ





ਹੁਕਮਨਾਮੇ

## ਆਦੇਸ਼/ਸੰਦੇਸ਼



## ਅੰਤਿਕਾ

# ਅਸੀਸ

ਅਮਰੀਕਾ ਫੇਰੀ ਸਮੇਂ ਮੈਨੂੰ ਰੂਪ ਸਿੰਘ ਨੇ ਇਸ ਪੁਸਤਕ ਬਾਰੇ ਦੱਸਿਆ ਸੀ ਤਾਂ ਮੈਂ ਤੁਰਤ ਛਪਵਾਉਣ ਦੀ ਸਲਾਹ ਦਿੱਤੀ ਸੀ। ਹੁਣ ਛਪ ਗਈ ਹੈ ਤਾਂ ਵਧਾਈ ਦੇਂਦਾ ਹਾਂ। ਕੌਮਾਂ ਲਈ ਇਤਿਹਾਸ ਸਿਰਜਣਾ ਜਿੰਨਾ ਜ਼ਰੂਰੀ ਹੈ, ਓਨਾ ਹੀ ਜ਼ਰੂਰੀ ਇਤਿਹਾਸ ਨੂੰ ਲਿਖਣਾ ਵੀ ਹੈ। ਵਿਦਵਾਨਾਂ ਦਾ ਕੰਮ ਇਤਿਹਾਸ ਦੇ ਪੰਨਿਆਂ ਨੂੰ ਸੰਭਾਲਣਾ ਵੀ ਹੈ ਅਤੇ ਕੌਮ ਦੇ ਵਾਰਸਾਂ ਤਕ ਪਹੁੰਚਾਉਣਾ ਵੀ ਹੈ। ਇਸ ਕਾਰਜ ਵਿਚ ਲੱਗੀਆਂ ਹੋਈਆਂ ਟਕਸਾਲਾਂ ਕਮਜ਼ੋਰ ਪੈ ਗਈਆਂ ਹਨ ਜਾਂ ਹੋਰ ਪਾਸਿਆਂ ਵੱਲ ਤੁਰ ਪਈਆਂ ਹਨ। ਰੂਪ ਸਿੰਘ ਦੀ ਇਸ ਪੁਸਤਕ ਨਾਲ ਕੀਤੀ ਜਾ ਰਹੀ ਸੇਵਾ ਮੈਨੂੰ ਇਸ ਪੱਖੋਂ ਬਹੁਤ ਪਸੰਦ ਆਈ। ਸਿਆਸਤ ਤੋਂ ਬਚ ਕੇ ਕੰਮ ਕਰ ਰਹੇ ਪੰਥਕ ਹਿਤੈਸ਼ੀਆਂ ਨੂੰ ਇਹ ਪ੍ਰਵਾਨ ਕਰ ਕੇ ਤੁਰਨਾ ਚਾਹੀਦਾ ਹੈ ਕਿ ਪੰਥਕ ਸੇਵਾ ਜੇ ਬਿਖਮ ਨਹੀਂ ਤਾਂ ਸੌਖੀ ਵੀ ਨਹੀਂ ਹੈ। ਗੁਰੂ ਜੀ ਵੱਲੋਂ ਸੌਂਪੀ ਗਈ ਸੇਵਾ ਨੂੰ ਨਿਭਾਉਂਦਿਆਂ ਅਤੇ ਸਿੱਖ ਸੰਸਥਾਵਾਂ ਨਾਲ ਵਰਤਦਿਆਂ ਜਿਨ੍ਹਾਂ ਕੌੜੇ ਕਸੈਲੇ ਤਜਰਬਿਆਂ ਦੇ ਸਨਮੁਖ ਕਿਸੇ ਸਿੱਖ ਨੂੰ ਹੋਣਾ ਪੈ ਸਕਦਾ ਹੈ, ਉਹ 'ਪੰਥ ਵਸੇ ਮੈਂ ਉਜੜਾਂ' ਵਰਗੀ ਬਿਖਮ ਰੀਝ ਹੈ ਅਤੇ ਇਸਦਾ ਜ਼ਿਕਰ ਮੇਰੀ ਇਕ ਕਵਿਤਾ 'ਬਾਗ਼ੀ' ਵਿਚ ਇਸ ਤਰ੍ਹਾਂ ਆ ਗਿਆ ਹੈ :

*ਅੱਜ ਮੈਂ ਬਾਗ਼ੀ ਹੋ ਗਿਆ, ਕਿ ਮੇਰਾ ਪੰਥ ਜਿਊ ਪਵੇ।*
*ਮੇਰੇ ਚੰਮ ਦੀਆਂ ਸਿਊਣ ਜੁੱਤੀਆਂ, ਕਿ ਇਹ ਚੱਲ ਪਵੇ।* *(ਫ਼ੁਰਮਾਨ ਖ਼ਾਲਸਾ)*

ਮੈਂ ਆਪਣੇ ਤਜਰਬੇ ਵਿੱਚੋਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗੁਰੂ, ਜਿਸ ਤੋਂ ਕੰਮ ਲੈਣਾ ਚਾਹੇ, ਉਸ ਲਈ ਕੋਈ ਨਾ ਕੋਈ ਬਿੱਧ ਆਪੇ ਬਣਾ ਲੈਂਦਾ ਹੈ। ਸਿਆਸੀ ਗ਼ਰਜ਼ਾਂ 'ਤੇ ਪਰਦਾ ਪਾਉਣ ਲਈ, ਗੁਰੂ ਦੇ ਨਾਂ ਦੀ ਨਾਜਾਇਜ਼ ਵਰਤੋਂ ਵੀ ਜ਼ਰੂਰ ਹੋਈ ਹੈ। ਪਰ ਸਿੱਖ ਵਿਦਵਾਨ ਅਜੇ ਇਸ ਤੋਂ ਬਚੇ ਹੋਏ ਲਗਦੇ ਹਨ, ਕਿਉਂਕਿ ਰੂਪ ਸਿੰਘ ਵਾਂਗ ਕੌਮੀ ਵਿਰਸੇ ਨੂੰ ਸੰਭਾਲਣ ਦੇ ਯਤਨ ਏਸੇ ਵਰਗ ਵੱਲੋਂ ਹੀ ਹੋ ਰਹੇ ਹਨ। ਸਿੰਘ ਬ੍ਰਦਰਜ਼ ਵਾਲੇ ਵੀ ਵਧਾਈ ਦੇ ਹੱਕਦਾਰ ਹਨ। ਗੁਰੂ ਜੀ ਸਾਰਿਆਂ 'ਤੇ ਮਿਹਰ ਕਰਨ ਅਤੇ ਸਿੱਖ ਵਿੱਚੋਂ ਗੁਰੂ ਦਾ ਸਿੱਖ ਵੇਖਣ ਦੀ ਜਾਚ ਸਾਨੂੰ ਆ ਜਾਵੇ। ਆਪਾਂ ਰੂਪ ਸਿੰਘ ਦੇ ਸਦਾ ਰਿਣੀ ਰਹਾਂਗੇ, ਜਿਸਨੇ ਹਿੰਮਤ, ਜੁਰਅਤ ਤੇ ਸੱਚ ਦੀ ਓਟ ਲੈ ਕੇ ਇਹ ਇਤਿਹਾਸਕ ਕੰਮ ਕੀਤਾ ਹੈ।

*-/ਸਹੀ*

**(ਸ੍ਰੀ ਸਿੰਘ ਸਾਹਿਬ ਭਾਈ ਹਰਿਭਜਨ ਸਿੰਘ ਖ਼ਾਲਸਾ ਯੋਗੀ)**

ਮਈ, 2003 ਐਸਪੇਨੋਲਾ (ਅਮਰੀਕਾ)

# ਭੂਮਿਕਾ

ਪੁਸਤਕ *ਹੁਕਮਨਾਮੇ ਆਦੇਸ਼ ਸੰਦੇਸ਼...* ਦੀ ਭੂਮਿਕਾ ਲਿਖਣ ਲੱਗਿਆਂ ਹੁਕਮ-ਨਾਮਿਆਂ ਨਾਲ ਜੁੜੇ ਹੋਏ ਪ੍ਰਸ਼ਨ ਮੇਰੇ ਜ਼ਿਹਨ ਵਿਚ ਹਨ। ਇਹ ਪ੍ਰਸ਼ਨ ਇਕਪਰਤੀ ਨਹੀਂ, ਸਗੋਂ ਬਹੁਪਰਤੀ ਹਨ। ਆਮ ਸਿੱਖ ਦੇ ਮਨ ਵਿਚ ਹੁਕਮਨਾਮਿਆਂ ਪ੍ਰਤੀ ਪਰੰਪਰਕ ਸ਼ਰਧਾ ਕਾਇਮ ਹੈ। ਪਰ ਇਸ ਸੁੱਚੀ ਭਾਵਨਾ ਦੇ ਅਪਹਰਣ ਦੀਆਂ ਸੰਭਾਵਨਾਵਾਂ ਵਰਤਮਾਨ ਵਿਚ ਪਹਿਲਾਂ ਨਾਲੋਂ ਵਧ ਗਈਆਂ ਹਨ। ਇਹ ਸਥਿਤੀ ਪੈਦਾ ਕਰਨ ਵਿਚ ਆਪਣਿਆਂ ਤੇ ਬੇਗਾਨਿਆਂ ਵਿੱਚੋਂ ਕੋਈ ਵੀ ਬਚਿਆ ਹੋਇਆ ਨਹੀਂ ਕਿਹਾ ਜਾ ਸਕਦਾ। ਵਾਰਸ ਜੇ ਅਵੇਸਲੇ, ਅਗਿਆਨੀ ਅਤੇ ਲਾਲਚੀ ਹੋ ਜਾਣ ਤਾਂ ਵਿੱਥ ਤੋਂ ਗੱਲ ਕਰਨ ਵਾਲਿਆਂ ਨੂੰ ਖੁੱਲ੍ਹ ਖੇਡ ਪ੍ਰਾਪਤ ਹੋ ਜਾਂਦੀ ਹੈ। ਹੁਣ ਤਾਂ ਹਾਲਤ ਇਥੋਂ ਤਕ ਜਾ ਪਹੁੰਚੀ ਹੈ ਕਿ ਸਿੱਖ ਅਕਾਦਮਿਕਤਾ ਵਿਚ ਵੀ ਬਹੁਤੀਆਂ ਲਿਖਤਾਂ ਰੀਐਕਸ਼ਨਰੀ ਪਹੁੰਚ ਅਧੀਨ ਹੀ ਲਿਖੀਆਂ ਜਾ ਰਹੀਆਂ ਹਨ। ਇਹ ਗੁਰਮਤਿ ਪਹੁੰਚ ਵਿਧੀ ਨਹੀਂ ਹੈ। ਗੁਰੂ ਜੁਗਤਿ ਆਪਣੀ ਲਕੀਰ ਲੰਮੀ ਖਿਚਣ ਦੀ ਹੈ। ਸਿੱਖ ਧਰਮ ਚਿੰਤਨ ਦੇ ਯੋਗਦਾਨੀਆਂ (ਭਾਈ ਗੁਰਦਾਸ ਤੋਂ ਲੈ ਕੇ ਭਾਈ ਵੀਰ ਸਿੰਘ ਤਕ) ਦੇ ਯੋਗਦਾਨ ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ। ਸਿੱਖ ਅਕਾਦਮਿਕਤਾ ਸਮੇਂ ਦਾ ਹਾਣੀ ਹੋਣ ਤੋਂ ਤਾਂ ਪਛੜੀ ਹੀ ਕਹਿਣੀ ਚਾਹੀਦੀ ਹੈ। ਪਰ ਨਾਲ ਹੀ ਆਪਣੀ ਵਿਰਾਸਤ ਨੂੰ ਸੰਭਾਲਣ ਵਿਚ ਵੀ ਸਫਲ ਨਹੀਂ ਹੋ ਸਕੀ। ਵਿਰਾਸਤ ਨਾਲ ਜੁੜੇ ਬਹੁਤੇ ਸ੍ਰੋਤ ਜਾਂ ਤਾਂ ਗੁਆਚ ਗਏ ਹਨ ਜਾਂ ਅਪ੍ਰਸੰਗਕ ਸਮਝ ਲਏ ਗਏ ਹਨ। ਆਪਣੀਆਂ ਕੇਂਦਰੀ ਸੰਸਥਾਵਾਂ ਨਾਲ ਸੰਬੰਧਤ ਡਾਕੂਮੈਂਟਸ ਨੂੰ ਸੰਭਾਲਣ ਦਾ ਸਭਿਆਚਾਰ ਅਜੇ ਵੀ ਅਸੀਂ ਪੈਦਾ ਨਹੀਂ ਕਰ ਸਕੇ। ਇਸ ਨਾਲ ਸਿੱਖ ਧਰਮ ਚਿੰਤਨ ਦੀ ਸੁਤੰਤਰ ਸਥਾਪਨਾ ਦਾ ਰਾਹ ਰੁਕਿਆ ਹੈ। ਕੌਮੀ ਆਤਮ ਚਿੰਤਨ ਦੀ ਭੂਮਿਕਾ ਨਾ ਹੀ ਸੰਸਥਾਵਾਂ ਵੱਲੋਂ ਨਿਭਾਈ ਜਾ ਰਹੀ ਹੈ ਅਤੇ ਨਾ ਹੀ ਪ੍ਰਬੰਧਕੀ ਸ਼੍ਰੇਣੀ ਵੱਲੋਂ ਨਿਭਾਈ ਜਾ ਰਹੀ ਹੈ। ਪਰੰਪਰਾਵਾਂ ਦੀ ਸੁੱਚੀ ਤਾਜ਼ਗੀ ਨੂੰ ਅਗਿਆਨ ਕਲਪਿਤ ਵਿਵਾਦਾਂ ਦੀ ਭੇਟ ਚੜ੍ਹਾਇਆ ਜਾ ਰਿਹਾ ਹੈ। ਹੁਣ ਸਮਾਂ ਜ਼ਿੰਮੇਵਾਰੀ ਮਿਥਣ ਦਾ ਨਹੀਂ, ਸਗੋਂ ਜ਼ਿੰਮੇਵਾਰੀ ਕਬੂਲਣ ਦਾ ਆ ਗਿਆ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਅਹੁਦੇਦਾਰੀਆਂ ਨੂੰ ਅਧਿਕਾਰ ਮੂਲਕ ਨੌਕਰੀਆਂ ਸਮਝਣ ਦੀ ਥਾਂ, ਸੇਵਾ ਮੂਲਕ ਸੇਵਾਵਾਂ ਸਮਝਣ ਦਾ ਸਿੱਖ ਸੁਭਾ ਪੈਦਾ ਕੀਤਾ ਜਾਵੇ। ਇਸ ਦੀ ਵਿਵਸਥਾ ਸਿੱਖ ਧਰਮ ਚਿੰਤਨ ਵਿਚ ਕਾਇਮ ਹੈ। ਲੋੜ ਇਸਦੀ ਚੇਤਨਾ ਨੂੰ ਪ੍ਰਚੰਡ ਕਰਨ ਦੀ ਹੈ। ਇਹ ਗੁਰਬਾਣੀ ਵੱਲ ਮੁੜਿਆਂ ਹੀ ਸੰਭਵ ਹੋ ਸਕਦਾ ਹੈ। ਇਸ ਵਾਸਤੇ ਆਪਣੀ ਸ੍ਰੋਤ-ਵਿਰਾਸਤ ਨੂੰ ਸੁਜਗਤਾ ਨਾਲ ਸੰਭਾਲਣਾ ਪਵੇਗਾ। ਰੂਪ ਸਿੰਘ ਦੀ ਇਹ ਪੁਸਤਕ ਇਸ ਪਾਸੇ ਇਕ ਕਦਮ ਪ੍ਰਵਾਨ ਕੀਤੀ ਜਾ ਸਕਦੀ ਹੈ।

ਇਸ ਪੁਸਤਕ ਦੇ ਦੋ ਭਾਗ ਹਨ। ਪਹਿਲੇ ਭਾਗ ਵਿਚ ਹੁਕਮਨਾਮਿਆਂ ਨਾਲ ਜੁੜੀ

ਹੋਈ ਸੰਸਥਾ ਅਕਾਲ ਤਖ਼ਤ ਸਾਹਿਬ ਤੋਂ ਇਲਾਵਾ ਹੁਕਮਨਾਮਿਆਂ ਦਾ ਮੂਲ, ਇਤਿਹਾਸ ਤੇ ਪਰੰਪਰਾ, ਗੁਰੂ ਪੰਥ : ਪਰੰਪਰਾ ਤੇ ਇਤਿਹਾਸ, ਪੰਚ ਪ੍ਰਧਾਨ : ਪਰੰਪਰਾ ਤੇ ਇਤਿਹਾਸ, ਸ੍ਰੀ ਅਕਾਲ ਤਖ਼ਤ ਸਾਹਿਬ: ਹੁਕਮਨਾਮੇ, ਤਨਖ਼ਾਹ ਤੇ ਤਨਖ਼ਾਹੀਏ: ਪਰੰਪਰਾ ਤੇ ਇਤਿਹਾਸ ਆਦਿ ਬਾਰੇ ਜ਼ਿਕਰ ਆ ਗਿਆ ਹੈ। ਦੂਜਾ ਤੇ ਅਸਲੀ ਹਿੱਸਾ ਵਰਤਮਾਨ ਵਿਚ ਜਾਰੀ ਕੀਤੇ ਗਏ ਹੁਕਮਨਾਮਿਆਂ ਦੇ ਮੂਲ ਪਾਠ ਦਾ ਹੈ। ਜੋ ਪ੍ਰਾਪਤ ਹੈ, ਉਸ ਨੂੰ ਰੂਪ ਸਿੰਘ ਨੇ ਸਾਹਮਣੇ ਲੈ ਆਂਦਾ ਹੈ ਅਤੇ ਜੋ ਚਾਹੀਦਾ ਹੈ, ਉਸਨੂੰ ਸਾਹਮਣੇ ਲਿਆਉਣ ਦੀ ਜ਼ਿੰਮੇਵਾਰੀ ਵਿਦਵਾਨਾਂ ਅਤੇ ਪਾਠਕਾਂ 'ਤੇ ਛੱਡ ਦਿੱਤੀ ਗਈ ਹੈ। ਇਸ ਭੂਮਿਕਾ ਰਾਹੀਂ ਪਿਛਲੀ ਗੱਲ ਨੂੰ ਤੋਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਹੁਕਮਨਾਮਿਆਂ ਦਾ ਇਤਿਹਾਸ ਗੁਰੂ ਕਾਲ ਤਕ ਜਾਂਦਾ ਪ੍ਰਾਪਤ ਹੈ, ਪਰ ਗੁਰੂ ਕਾਲ ਦੇ ਹੁਕਮਨਾਮਿਆਂ ਦੀ ਵਰਤਮਾਨ ਕਾਲ ਦੇ ਹੁਕਮਨਾਮਿਆਂ ਨਾਲ ਕੋਈ ਵੀ ਸਾਂਝ ਸਥਾਪਤ ਕਰਨੀ ਮੁਸ਼ਕਲ ਹੈ। ਗੁਰੂ ਕਾਲ ਵਿਚ ਜਥੇਦਾਰ ਵਜੋਂ ਹੁਕਮਨਾਮਾ ਜਾਰੀ ਕਰਨ ਦੀ ਕੋਈ ਲੋੜ ਹੀ ਨਹੀਂ ਸੀ। ਪਹਿਲੇ ਜਥੇਦਾਰ ਭਾਈ ਗੁਰਦਾਸ ਜੀ ਨੇ ਕੋਈ ਹੁਕਮਨਾਮਾ ਜਾਰੀ ਨਹੀਂ ਕੀਤਾ। ਉੱਤਰ ਗੁਰੂ ਕਾਲ ਵਿਚ ਭਾਈ ਮਨੀ ਸਿੰਘ (ਸੰਮਤ 1794 ਤਕ), ਨਵਾਬ ਕਪੂਰ ਸਿੰਘ (ਸੰਮਤ 1810 ਤਕ), ਜੱਸਾ ਸਿੰਘ ਆਹਲੂਵਾਲੀਆ (ਸੰਮਤ 1840 ਤਕ), ਅਤੇ ਅਕਾਲੀ ਫੂਲਾ ਸਿੰਘ (ਸੰਮਤ 1876 ਤਕ) ਵਲੋਂ ਵੀ ਕੋਈ ਹੁਕਮਨਾਮਾ ਲਿਖਤੀ ਰੂਪ ਵਿਚ ਸਾਹਮਣੇ ਨਹੀਂ ਹੈ। ਇਸ ਤੋਂ ਪਿੱਛੋਂ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਅੰਗਰੇਜ਼ ਸਰਕਾਰ ਦੀ ਮਰਜ਼ੀ ਨਾਲ ਚੱਲਦਾ ਰਿਹਾ ਹੈ। ਬੁੱਢਾ ਦਲ ਦੀ ਜਥੇਦਾਰੀ ਸਮੇਂ ਵੀ ਉਹਨਾਂ ਨੂੰ ਕੋਈ ਇਤਰਾਜ਼ ਨਹੀਂ ਸੀ। ਉਹਨਾਂ ਦੀ ਅਗਵਾਈ ਵਿਚ ਅਰੂੜ ਸਿੰਘ (1920 ਈ: ਤਕ) ਸਰਬਰਾਹ ਸੀ। ਅਕਾਲੀ ਸੁਰ ਵਿਚ ਪਹਿਲਾ ਜਥੇਦਾਰ ਤੇਜਾ ਸਿੰਘ ਭੁੱਚਰ (1920-21 ਈ:) ਬਣਿਆ। ਪਹਿਲਾ ਹੁਕਮਨਾਮਾ ਜੋ ਇਸ ਪੁਸਤਕ ਵਿਚ ਸ਼ਾਮਲ ਹੈ, ਉਹ ਪ੍ਰੋਫ਼ੈਸਰ ਗੁਰਮੁਖ ਸਿੰਘ ਦੇ ਖ਼ਿਲਾਫ਼ 1887 ਈ: ਵਿਚ ਕੀਤਾ ਗਿਆ ਸੀ। ਇਹੋ ਜਿਹਾ ਹੋਰ ਕੋਈ ਹੁਕਮਨਾਮਾ ਨਹੀਂ ਹੋਇਆ। ਜੋ ਹੋਏ ਹਨ, ਉਹ ਪੰਥ ਦੇ ਨਾਮ ਅਪੀਲ ਦੀ ਸੁਰ ਵਿਚ ਹੀ ਹਨ। ਸੋ, ਜਿਹਨਾਂ ਹੁਕਮਨਾਮਿਆਂ ਨੂੰ ਇਸ ਪੁਸਤਕ ਵਿਚ ਕੇਂਦਰੀਅਤਾ ਪ੍ਰਾਪਤ ਹੈ, ਉਹਨਾਂ ਦਾ ਸੰਬੰਧ 1920 ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਚੱਲਣ ਤੋਂ ਬਾਅਦ ਦੇ ਸਮੇਂ ਨਾਲ ਹੈ। ਇਉਂ ਇਹ ਹੁਕਮਨਾਮੇ ਅਕਾਲੀਅਤ ਨਾਲ ਹੀ ਜੁੜੇ ਹੋਏ ਹਨ ਅਤੇ ਇਹਨਾਂ ਹੁਕਮਨਾਮਿਆਂ ਨਾਲ ਅਕਾਲੀਆਂ ਦੀ ਅਕਾਲੀਅਤ ਵੀ ਸਾਹਮਣੇ ਆ ਜਾਂਦੀ ਹੈ। ਭਾਵੇਂ ਇਸਦਾ ਜ਼ਿਕਰ ਕਰਨ ਦੀ ਲੋੜ ਲੇਖਕ ਰੂਪ ਸਿੰਘ ਨੇ ਮਹਿਸੂਸ ਨਹੀਂ ਕੀਤੀ।

ਗੁਰਦੁਆਰਾ ਐਕਟ ਵਿਚ ਜਥੇਦਾਰੀ ਸੰਸਥਾ ਨੂੰ ਸੁਤੰਤਰ ਰੱਖਣ ਲਈ ਵਿਵਸਥਾ ਪ੍ਰਾਪਤ ਹੈ ਅਤੇ ਐਕਟ ਵਿਚ ਪ੍ਰਾਪਤ 'ਹੈੱਡਮਨਿਸਟਰ' ਸ਼ਬਦ ਮੁੱਖ ਗ੍ਰੰਥੀ ਲਈ ਵਰਤਿਆ ਹੋਇਆ ਸਪੱਸ਼ਟ ਹੈ। ਇਸ ਪਰਥਾਏ ਇਕ ਮਤਾ ਜੋ ਮੈਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਦੀ ਹੈਸੀਅਤ ਵਿਚ ਪੇਸ਼ ਕੀਤਾ ਸੀ, ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਪ੍ਰਧਾਨਗੀ ਵਿਚ ਪਾਸ ਹੋਇਆ ਸੀ। ਅਸਲ ਵਿਚ ਇਹ ਸਾਰਾ ਮਾਮਲਾ ਐਕਟ ਵਿਚਲੇ ਸ਼ਬਦ 'ਹੈੱਡਮਨਿਸਟਰ' ਨੂੰ ਜਥੇਦਾਰ ਤਖ਼ਤ ਸਾਹਿਬ ਲਈ ਵਰਤ ਲੈਣ ਨਾਲ ਪਿਆ ਹੈ। ਇਹ ਅਕਾਲੀ ਸਿਆਸਤ ਦੀ ਲੋੜ ਸੀ ਅਤੇ ਹੋ ਵੀ ਸਕਦੀ ਹੈ, ਪਰ ਇਸ ਨਾਲ 'ਤਖ਼ਤ' ਸੰਸਥਾ ਸੁਤੰਤਰ ਨਹੀਂ ਰਹੀ। ਸ਼੍ਰੋਮਣੀ ਕਮੇਟੀ ਨੇ ਜਥੇਦਾਰ ਦੀ ਨਿਯੁਕਤੀ ਨੂੰ ਕਮੇਟੀ 'ਤੇ ਲਾਗੂ ਹੁੰਦੇ ਸੇਵਾ ਨਿਯਮਾਂ ਤੋਂ ਮੁਕਤ ਰੱਖਣ ਦੀ ਕੋਸ਼ਿਸ਼ ਤਾਂ ਕੀਤੀ ਹੈ, ਪਰ ਇਸ ਨੂੰ ਲਾਗੂ

ਪ੍ਰਬੰਧ ਅਧੀਨ ਸੁਤੰਤਰ ਰੱਖ ਸਕਣਾ ਸੰਭਵ ਹੀ ਨਹੀਂ ਹੈ। ਨਤੀਜਾ ਸਭ ਦੇ ਸਾਹਮਣੇ ਹੈ। ਕਿਸੇ ਵੀ ਜਥੇਦਾਰ ਲਈ ਸਿਆਸਤਦਾਨ ਨਾਲ ਗੱਠਜੋੜ ਦਾ ਹਿੱਸਾ ਹੋਏ ਬਿਨਾਂ ਜਥੇਦਾਰੀ ਕਰ ਸਕਣਾ ਮੁਸ਼ਕਲ ਹੋ ਗਿਆ ਹੈ। ਏਸੇ ਲਈ 1925 ਤੋਂ ਬਾਅਦ ਕੀਤੇ ਗਏ ਹੁਕਮਨਾਮੇ, ਤਨਖ਼ਾਹ ਲਾਉਣ ਜਾਂ ਬਰੀ ਕਰਨ ਵਰਗੇ ਸੰਸਥਾਈ ਫ਼ੈਸਲਿਆਂ ਵਾਂਗ ਲੱਗਣ ਲੱਗ ਪਏ ਹਨ। ਇਹਨਾਂ ਨੂੰ ਮੰਨਣ ਦੀ ਪੰਥਕ ਪਾਬੰਦੀ ਕਮਜ਼ੋਰ ਪੈ ਗਈ ਹੈ ਤੇ ਸਹੂਲਤ ਮੁਤਾਬਿਕ ਮੰਨਣ ਜਾਂ ਨਾ ਮੰਨਣ ਦੀ ਸਿਆਸਤ ਦਾ ਬੋਲਬਾਲਾ ਹੋ ਗਿਆ ਹੈ। ਪੰਥਕ ਜੁਗਤਿ ਮਤੇ ਨੂੰ ਵੀ ਪਕਾਉਣ ਦੀ ਆਗਿਆ ਦੇਂਦੀ ਹੈ। ਪਰ ਜਿਹੜੇ ਹੁਕਮਨਾਮੇ ਪਕਾਉਣ ਦੀ ਪੰਥਕ ਮਰਜ਼ੀ ਦੀ ਥਾਂ, ਜਥੇਦਾਰ ਇਕਪਾਸੜ-ਮਰਜ਼ੀ ਮੁਤਾਬਿਕ ਹੋ ਗਏ ਹਨ, ਉਹ ਜਥੇਦਾਰੀ ਸੰਸਥਾ ਦੀ ਸੁਤੰਤਰਤਾ ਨੂੰ ਸਥਾਪਤ ਕਰਨ ਵਿਚ ਰੁਕਾਵਟ ਹੋ ਗਏ ਹਨ। ਪੰਥ ਸਮੂਹਕ ਸਿੱਖ ਚੇਤਨਾ ਦੀ ਸੰਗਯਾ ਹੈ। ਸੋ, ਪੰਥ ਨੂੰ ਧੜਿਆਂ ਵਿਚ ਗ੍ਰਹਿਣ ਨਹੀਂ ਕੀਤਾ ਜਾ ਸਕਦਾ। ਸਿੱਖ ਸਿਆਸਤ ਨੇ ਪੰਥ ਨੂੰ ਧੜਿਆਂ ਵਿਚ ਗ੍ਰਹਿਣ ਕਰਨ ਦੀ ਸਿਆਸੀ ਮਜਬੂਰੀ ਅੱਗੇ ਗੋਡੇ ਟੇਕ ਦਿੱਤੇ ਹਨ ਅਤੇ ਇਸ ਵਿਚ ਤਖ਼ਤਾਂ ਨੂੰ ਵੀ ਭਾਈਵਾਲ ਬਣਾ ਲਿਆ ਹੈ। ਸੋ, ਹੁਕਮਨਾਮੇ ਦੀ ਪੰਜ ਪ੍ਰਧਾਨੀ ਪੰਥ ਪ੍ਰਵਾਨਤ ਸੰਸਥਾ ਨੂੰ ਸਥਾਨਕ ਲੋੜ ਮੁਤਾਬਿਕ ਬਣਾ ਦਿੱਤਾ ਗਿਆ ਹੈ। ਪੰਥਕ ਸੁਰਤ ਵਿੱਚੋਂ ਜਥੇਦਾਰ ਨੂੰ ਚੁਣਨ ਦੀ ਪੰਥਕ ਵਿਧੀ ਹੀ ਕੇਰ ਦਿੱਤੀ ਗਈ ਹੈ। ਸਿਆਸਤਦਾਨ ਨੇ ਤਾਂ ਕੀ ਮੰਨਣਾ ਹੈ, ਕਿਉਂਕਿ ਸਿਆਸਤ ਅਜਿਹਾ ਕਲਜੁਗੀ ਵਰਤਾਰਾ ਹੋ ਗਈ ਹੈ, ਜਿਥੇ ਗਉਂ-ਪੂਰਤੀ ਲਈ ਝੂਠ ਤੇ ਠੱਗੀ ਆਦਿ ਕੋਈ ਵੀ ਵਿਕਾਰੀ ਵਿਧੀ ਜਾਇਜ਼ ਪ੍ਰਵਾਨ ਕਰ ਲਈ ਗਈ ਹੈ। ਇਸ ਨੂੰ ਗੁਰੂ ਜੀ ਦੇ ਸ਼ਬਦਾਂ ਵਿਚ "ਕਲਜੁਗਿ ਰਥੁ ਅਗਨਿ ਕਾ....." ਪੰਨਾ 470 ਰਾਹੀਂ ਸੌਖਿਆਂ ਸਮਝਿਆ ਜਾ ਸਕਦਾ ਹੈ। ਕੂੜ ਦੀਆਂ ਸਾਰੀਆਂ ਪਰਤਾਂ ਜੋ ਬਾਣੀ ਵਿਚ ਪ੍ਰਾਪਤ ਹਨ, ਵਰਤਮਾਨ ਸਿਆਸਤ ਦਾ ਲੇਖਾ-ਜੋਖਾ ਹੀ ਲੱਗਦੀਆਂ ਹਨ। ਸਿੱਖ ਸਿਆਸਤਦਾਨ ਇਸਦਾ ਹਿੱਸਾ ਹੋ ਗਿਆ ਹੈ। ਹਾਲਾਂਕਿ ਸਿਆਸਤਦਾਨ ਨੂੰ ਨਾਰਾਜ਼ ਕੀਤੇ ਤੋਂ ਬਿਨਾਂ ਵੀ ਇਸ ਬਾਰੇ ਸੰਬਾਦ ਕੌਮ ਦੇ ਚੇਤੰਨ ਹਲਕਿਆਂ ਵਿਚ ਛੇੜਿਆ ਜਾ ਸਕਦਾ ਸੀ। ਇਸ ਦੇ ਵਿਸਥਾਰ ਦੀ ਇਥੇ ਗੁੰਜਾਇਸ਼ ਨਹੀਂ ਹੈ। ਪਰ ਇਸਦਾ ਅਮਰਵੇਲੀ ਪ੍ਰਭਾਵ ਹੁਕਮਨਾਮਿਆਂ 'ਤੇ ਪ੍ਰਤੱਖ ਨਜ਼ਰ ਆਉਂਦਾ ਹੈ। ਵਰਤਮਾਨ ਵਿਚ ਹੋਏ ਹੁਕਮਨਾਮਿਆਂ ਦਾ ਲਿਖਤ ਰੂਪ ਪਹਿਲੀ ਵਾਰ ਸਾਹਮਣੇ ਆ ਰਿਹਾ ਹੈ। ਸ਼ਾਇਦ ਇਹ ਪੁਸਤਕ ਇਸ ਪਾਸੇ ਸੋਚਣ ਵਿਚਾਰਨ ਦਾ ਰਾਹ ਹੀ ਖੋਲ੍ਹ ਦੇਵੇ ? ਅਕਾਲ ਤਖ਼ਤ ਸਾਹਿਬ ਦਾ ਅਕਸ ਹੁਕਮਨਾਮਿਆਂ ਰਾਹੀਂ ਹੀ ਸਾਹਮਣੇ ਆਉਂਦਾ ਰਿਹਾ ਹੈ, ਪਰ ਇਸਦਾ ਪ੍ਰਸੰਗਕ ਲੇਖਾ-ਜੋਖਾ ਅਜੇ ਤਕ ਨਹੀਂ ਹੋਇਆ। ਮੈਨੂੰ ਇਹ ਵਿਸ਼ਾ ਯੂਨੀਵਰਸਿਟੀਆਂ ਵਿਚ ਖੋਜ ਦੇ ਵਿਸ਼ੇ ਵਜੋਂ ਵੀ ਪ੍ਰਵਾਨ ਹੁੰਦਾ ਨਜ਼ਰ ਆ ਰਿਹਾ ਹੈ। ਹੋਰ ਮੁੱਦੇ ਜਿਵੇਂ ਜਥੇਦਾਰੀ ਸੰਸਥਾ, ਜਥੇਦਾਰ ਬਨਾਮ ਸ਼੍ਰੋਮਣੀ ਕਮੇਟੀ, ਤਖ਼ਤਾਂ ਦੀ ਸਿਆਸੀ ਭੂਮਿਕਾ ਅਤੇ ਹੁਕਮਨਾਮੇ ਬਨਾਮ ਸਿੱਖ ਮਾਨਸਿਕਤਾ ਆਦਿ ਵੀ ਵਿਚਾਰੇ ਜਾਣ ਦੀ ਉਡੀਕ ਵਿਚ ਹਨ। ਇਸ ਨਾਲ ਇਸ ਪੁਸਤਕ ਦੇ ਹਵਾਲਾ ਪੁਸਤਕ ਹੋ ਜਾਣ ਦੀਆਂ ਸੰਭਾਵਨਾਵਾਂ ਪੈਦਾ ਹੋ ਗਈਆਂ ਹਨ।

ਹੁਕਮਨਾਮਿਆਂ ਦੇ ਇਤਿਹਾਸ ਨੂੰ ਧਿਆਨ ਵਿਚ ਰੱਖ ਕੇ ਕਿਹਾ ਜਾ ਸਕਦਾ ਹੈ ਕਿ ਹੁਕਮਨਾਮੇ ਦੀ ਲੋੜ ਬਾਕੀ ਸਭ ਹੀਲੇ ਮੁੱਕ ਜਾਣ 'ਤੇ ਪੈਣੀ ਚਾਹੀਦੀ ਹੈ। ਪਰ ਪਿਛਲੇ ਕੁਝ ਸਮੇਂ ਤੋਂ ਇਸ ਨੂੰ ਧਿਆਨ ਵਿਚ ਨਹੀਂ ਰਖਿਆ ਗਿਆ ਅਤੇ ਨਤੀਜੇ ਸਾਹਮਣੇ ਹਨ। ਹੁਕਮਨਾਮਾ, ਅਹੁਦੇ ਦੇ ਆਤੰਕ ਦਾ ਮਾਧਿਅਮ ਕਦੇ ਵੀ ਨਹੀਂ ਰਿਹਾ ਅਤੇ ਨਾ ਹੀ

ਹੁਕਮਨਾਮੇ ਦਾ ਸੰਬੰਧ ਪਦਵੀ ਦੇ ਅਧਿਕਾਰ ਨਾਲ ਹੋਣਾ ਚਾਹੀਦਾ ਹੈ। ਹੁਕਮਨਾਮਾ ਤਾਂ ਸਮੂਹਿਕ ਸਿੱਖ ਮਾਨਸਿਕਤਾ ਦਾ ਪ੍ਰਤੀਨਿਧਤਵ ਕਰਨ ਦੀ ਨੈਤਿਕਤਾ ਰਿਹਾ ਹੈ ਅਤੇ ਰਹਿਣਾ ਚਾਹੀਦਾ ਹੈ। ਇਹ ਪੁਸਤਕ ਇਹਨਾਂ ਸਾਰੇ ਮਸਲਿਆਂ ਨੂੰ ਸਮਝਣ ਸਮਝਾਉਣ ਵੱਲ ਇਕ ਕ਼ਦਮ ਤਾਂ ਹੈ, ਪਰ ਇਸ ਨੂੰ ਅੱਗੇ ਤੋਰਨ ਦੀ ਵੰਗਾਰ ਅਜੇ ਕਾਇਮ ਹੈ। ਜੇ ਅਸੀਂ ਇਸ ਪਾਸੇ ਨਹੀਂ ਤੁਰਾਂਗੇ ਤਾਂ ਵਿੱਥ 'ਤੇ ਖਲੋਤਾ ਕੋਈ ਵਿਦਵਾਨ, ਪੰਥਕ ਮਰਜ਼ੀ ਦੀ ਥਾਂ ਆਪਣੀ ਮਰਜ਼ੀ ਸਾਹਮਣੇ ਲੈ ਆਵੇਗਾ। ਪਹਿਲਾਂ ਹੀ ਖਰੜੇਬਾਜ਼ੀ ਦੀ ਆੜ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਿੰਤੂ-ਮੁਕਤ ਸੰਪਾਦਨਾ ਨੂੰ ਸੁਲਝਾਉਣ ਵਿਚ ਬਹੁਤ ਸ਼ਕਤੀ ਲੱਗ ਚੁੱਕੀ ਹੈ। ਇਸ ਅਕਾਦਮਿਕ ਬਿਰਤੀ ਨਾਲ ਡਾਂਗੋ ਸੋਟੀ ਹੋਣ ਵਿਚ ਵਕਤ ਗੁਆਉਣ ਦੀ ਥਾਂ ਸਾਨੂੰ ਸਿੱਖ ਸ੍ਰੋਤ ਸਾਹਿਤ ਨੂੰ ਸਾਹਮਣੇ ਲਿਆਉਣਾ ਚਾਹੀਦਾ ਹੈ। ਇਸਦੀ ਕੋਈ ਘਾਟ ਨਹੀਂ ਹੈ। ਪਰ ਇਹ ਖਰੜਿਆਂ ਦੇ ਰੂਪ ਵਿਚ ਖ਼ਾਸ ਕਰਕੇ ਅਤੇ ਪੰਜਾਬੀ ਲਿਪੀ ਵਿਚ ਆਮ ਕਰਕੇ ਹੋਣ ਸਦਕਾ ਖੋਜ ਕਰਨ ਵਾਲਿਆਂ ਦੀ ਪਹੁੰਚ ਵਿਚ ਨਹੀਂ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਭਾਈ ਕਾਨ੍ਹ ਸਿੰਘ ਨਾਭਾ ਦੇ *ਮਹਾਨ ਕੋਸ਼* ਨੂੰ ਅੰਗਰੇਜ਼ੀ ਵਿਚ ਅਨੁਵਾਦਨ ਦਾ ਪ੍ਰਾਜੈਕਟ ਹੱਥ ਵਿਚ ਲਿਆ ਹੈ। ਇਹ ਚੰਗਾ ਕੰਮ ਹੈ ਅਤੇ ਇਸ ਦੀ ਰੀਸ ਹੋਰ ਅਕਾਦਮਿਕ ਸੰਸਥਾਵਾਂ ਨੂੰ ਵੀ ਕਰਨੀ ਚਾਹੀਦੀ ਹੈ। ਸਿੱਖ ਸੰਸਥਾਵਾਂ ਦਾ ਅਕਾਦਮਿਕਤਾ ਵੱਲ ਓਨਾ ਧਿਆਨ ਨਹੀਂ ਹੈ, ਜਿੰਨੇ ਦੀ ਵਰਤਮਾਨ ਵਿਚ ਲੋੜ ਹੈ। ਏਸੇ ਕਰਕੇ ਪ੍ਰਾਪਤ ਵਿਦਵਤਾ ਨੂੰ ਵਿਧੀਵਤ ਢੰਗ ਨਾਲ ਵਰਤਣ ਲਈ, ਕਦੇ ਕਿਸੇ ਸਿੱਖ ਸੰਸਥਾ ਨੇ ਯੋਜਨਾਬੱਧ ਪ੍ਰਾਜੈਕਟ ਨਹੀਂ ਬਣਾਇਆ। ਕੌਮ ਦੀ ਇਹ ਖ਼ੁਸ਼ਕਿਸਮਤੀ ਹੈ ਕਿ ਸਿੰਘ ਬ੍ਰਦਰਜ਼ ਵਰਗਾ ਪ੍ਰਕਾਸ਼ਨ ਅਦਾਰਾ ਕੌਮ ਕੋਲ ਹੈ। ਸੋ, ਰੂਪ ਸਿੰਘ ਦੇ ਨਾਲ ਨਾਲ ਗੁਰਸਾਗਰ ਸਿੰਘ ਵੀ ਵਧਾਈ ਦੇ ਪਾਤਰ ਹਨ। ਮੇਰਾ ਵਿਸ਼ਵਾਸ ਹੈ ਕਿ ਇਸ ਪੁਸਤਕ ਨੂੰ ਖੋਜਾਰਥੀਆਂ ਅਤੇ ਪਾਠਕਾਂ ਵੱਲੋਂ ਭਰਪੂਰ ਹੁੰਗਾਰਾ ਮਿਲੇਗਾ।

**ਬਲਕਾਰ ਸਿੰਘ (ਡਾ.)**

ਮਈ, 2003 *ਪ੍ਰੋਫ਼ੈਸਰ ਰਿਟਾਇਰਡ*

# ਦੋ ਸ਼ਬਦ

ਹੁਕਮਨਾਮਿਆਂ ਨਾਲ ਸਿੱਖ ਸੰਗਤਾਂ ਦੀਆਂ ਅੰਤਰੀਵ ਭਾਵਨਾਵਾਂ ਜੁੜੀਆਂ ਹੋਈਆਂ ਹਨ। ਗੁਰਸਿੱਖ ਇਤਿਹਾਸਕ ਹੁਕਮਨਾਮਿਆਂ ਦੇ ਦਰਸ਼ਨ ਕਰਨੇ ਸੁਭਾਗ ਸਮਝਦਾ ਹੈ, ਪਰ ਹੁਕਮਨਾਮੇ ਕਿਉਂਕਿ ਬਹੁਤ ਥੋੜੀ ਗਿਣਤੀ ਵਿਚ ਜਾਰੀ ਹੁੰਦੇ ਸਨ ਤੇ ਵੱਖ-ਵੱਖ ਥਾਵਾਂ 'ਤੇ ਗੁਰਸਿੱਖਾਂ ਤੇ ਸੰਗਤਾਂ ਨੂੰ ਭੇਜੇ ਜਾਂਦੇ ਸਨ, ਇਸ ਕਰਕੇ ਹੁਕਮਨਾਮਿਆਂ ਦੇ ਦਰਸ਼ਨ ਕਰਨੇ ਸਾਰੇ ਗੁਰਸਿੱਖਾਂ ਵਾਸਤੇ ਮੁਸ਼ਕਲ ਸਨ। ਦੂਸਰਾ, ਹੁਕਮਨਾਮੇ ਹੱਥ-ਲਿਖਤ ਰੂਪ ਹੋਣ ਕਰਕੇ ਹਰੇਕ ਦੀ ਪਹੁੰਚ ਵਿਚ ਵੀ ਨਹੀਂ ਸਨ। ਜਿਸ ਵੀ ਗੁਰਸਿੱਖ ਨੂੰ ਹੁਕਮਨਾਮਾ ਪ੍ਰਾਪਤ ਹੁੰਦਾ, ਉਹ ਇਸ ਨੂੰ ਧਾਰਮਿਕ ਵਿਰਾਸਤੀ ਪੂੰਜੀ ਸਮਝ, ਸੰਭਾਲ ਲੈਂਦਾ। ਡਾ. ਗੰਡਾ ਸਿੰਘ ਅਤੇ ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਬਹੁਤ ਮਿਹਨਤ-ਮੁਸ਼ੱਕਤ ਕਰ ਕੇ ਹੱਥ-ਲਿਖਤ ਹੁਕਮਨਾਮੇ ਇਕੱਤਰ ਕਰ ਪ੍ਰਕਾਸ਼ਤ ਕਰਾਉਣ ਦਾ ਇਤਿਹਾਸਕ ਕਾਰਜ ਕੀਤਾ। ਪਰ ਇਨ੍ਹਾਂ ਦੋਨਾਂ ਹੀ ਵਿਦਵਾਨਾਂ ਨੇ ਗੁਰੂ-ਪੰਥ ਦੇ ਪ੍ਰਮਾਣਿਤ ਤਖ਼ਤਾਂ ਦੇ ਕੇਵਲ ਚਾਰ ਹੁਕਮਨਾਮੇ ਹੀ ਅੰਕਿਤ ਕੀਤੇ, ਹਾਲਾਂਕਿ 1967 ਈ:, ਜਦੋਂ ਇਹ ਪੁਸਤਕਾਂ ਪ੍ਰਕਾਸ਼ਤ ਹੋਈਆਂ, ਉਸ ਸਮੇਂ ਤਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੀ 'ਗੁਰੂ-ਪੰਥ' ਵੱਲੋਂ ਬਹੁਤ ਹੀ ਮਹੱਤਵਪੂਰਨ ਹੁਕਮਨਾਮੇ ਜਾਰੀ ਹੋ ਚੁੱਕੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਨੂੰ ਸਮੁੱਚੇ ਰੂਪ ਵਿਚ ਇਨ੍ਹਾਂ ਪੁਸਤਕਾਂ ਵਿਚ ਸ਼ਾਮਲ ਨਾ ਕਰਨ ਦਾ ਇਕ ਹੀ ਕਾਰਨ ਲੱਗਦਾ ਹੈ, ਕਿ ਇਨ੍ਹਾਂ ਵਿਦਵਾਨਾਂ ਨੇ ਆਪਣੇ ਕਾਰਜ ਖੇਤਰ ਨੂੰ 'ਹੱਥ-ਲਿਖਤ' ਹੁਕਮਨਾਮਿਆਂ ਤੇ ਨੀਸਾਣਾਂ ਤਕ ਹੀ ਸੀਮਿਤ ਰੱਖਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ-ਗ੍ਰੰਥ ਤੇ ਪੰਥ ਨੂੰ ਬਖ਼ਸ਼ਿਸ਼ ਕਰ, 'ਵਿਅਕਤੀ' ਗੁਰੂ ਦੀ ਪਰੰਪਰਾ ਨੂੰ ਹਮੇਸ਼ਾ ਲਈ ਖ਼ਤਮ ਕਰ ਦਿੱਤਾ। ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ 'ਪੰਜ ਪਿਆਰੇ' ਗੁਰੂ-ਪੰਥ ਦੇ ਰੂਪ ਵਿਚ ਗੁਰਮਤਿ ਅਨੁਸਾਰ ਜੋ ਵੀ ਫ਼ੈਸਲਾ ਕਰਨ, ਗੁਰਸਿੱਖ ਉਸ ਨੂੰ ਸਤਿ ਕਰ ਮੰਨਦੇ ਹਨ। ਹੁਕਮਨਾਮਿਆਂ ਦੀ ਪਰੰਪਰਾ ਅਨੁਸਾਰ ਬਿਖੜੇ ਸਮਿਆਂ ਦੌਰਾਨ 'ਗੁਰੂ-ਪੰਥ' ਸਰਬੱਤ ਖ਼ਾਲਸੇ ਦੇ ਰੂਪ ਵਿਚ ਵੈਸਾਖੀ-ਦੀਵਾਲੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਇਕੱਤਰ ਹੁੰਦਾ ਤੇ ਪੰਥਕ ਕਾਰਜਾਂ ਲਈ ਪੰਥਕ ਫ਼ੈਸਲੇ ਕਰਦਾ, ਜਿਨ੍ਹਾਂ ਨੂੰ ਗੁਰਸਿੱਖ 'ਹੁਕਮ' ਸਮਝ, ਸਵੀਕਾਰਦੇ। ਅਸਲ ਵਿਚ ਸਰਬੱਤ ਖ਼ਾਲਸਾ ਸਮੁੱਚੇ ਖ਼ਾਲਸਾ ਪੰਥ ਦਾ ਪ੍ਰਤੀਨਿਧ ਇਕੱਠ ਹੁੰਦਾ ਸੀ ਅਤੇ ਸਰਬੱਤ ਖ਼ਾਲਸੇ ਵਿੱਚੋਂ ਹੀ ਫਿਰ ਪੰਜ-ਪਿਆਰੇ ਚੁਣੇ ਜਾਂਦੇ ਸਨ, ਜੋ ਪੰਥਕ ਫ਼ੈਸਲੇ ਕਰਨ ਦੇ ਅਧਿਕਾਰੀ ਸਨ। ਕਹਿਣ ਤੋਂ ਭਾਵ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੋਂ ਖ਼ਾਲਸਾ ਪੰਥ ਦੀ ਅਗਵਾਈ 'ਪੰਜ-ਪਿਆਰੇ' ਹੀ ਕਰਦੇ ਰਹੇ, ਜੋ 'ਗੁਰੂ-ਪੰਥ' ਦੇ ਰੂਪ ਵਿਚ ਪ੍ਰਮਾਣਿਤ ਹਨ। ਆਮ ਕਰਕੇ 'ਪੰਜ-ਪਿਆਰੇ' ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਿਲ-ਬੈਠ ਕੇ ਫ਼ੈਸਲੇ ਕਰਦੇ

ਜਿਨ੍ਹਾਂ ਨੂੰ ਹੁਕਮਨਾਮੇ, ਆਦੇਸ਼, ਫ਼ੈਸਲੇ ਆਦਿ ਕਿਹਾ ਗਿਆ। ਨਾਂ ਭਾਵੇਂ ਕੋਈ ਹੋਵੇ, ਗੁਰਮਤਿ ਵਿਧਾਨ ਅਨੁਸਾਰ 'ਪੰਜ-ਪਿਆਰਿਆਂ' ਦਾ ਨਿਰਣਾ 'ਗੁਰੂ-ਪੰਥ' ਦਾ ਹੁਕਮ ਹੈ, ਜਿਸ ਨੂੰ ਮੰਨਣਾ ਹਰ ਗੁਰਸਿੱਖ ਲਈ ਜ਼ਰੂਰੀ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਕਿਉਂਕਿ ਸਿੱਖਾਂ ਦੀ ਸਰਵਉੱਚ ਸੰਸਥਾ ਹੈ, ਇਸ ਲਈ ਇਥੇ ਹੋਏ ਫ਼ੈਸਲੇ ਨੂੰ ਵਿਸ਼ਵ-ਵਿਆਪੀ ਸਿੱਖ ਭਾਈਚਾਰਾ ਬਿਨਾਂ ਕਿਸੇ ਕਿੰਤੂ-ਪਰੰਤੂ ਦੇ ਮੰਨਦਾ ਹੈ। ਸ਼ਰਤ ਕੇਵਲ ਇਹੀ ਹੈ ਕਿ 'ਹੁਕਮਨਾਮੇ' ਸੰਬੰਧੀ ਗੁਰਸਿੱਖ ਨੂੰ ਜਾਣਕਾਰੀ ਹੋਵੇ। ਪਰ ਅਫ਼ਸੋਸ ਕਿ ਅੱਜ ਵੀ ਅਸੀਂ ਆਪਣੇ ਵਡਮੁੱਲੇ ਇਤਿਹਾਸਕ ਸਰਮਾਏ ਤੋਂ ਗੁਰਸਿੱਖਾਂ ਨੂੰ ਜਾਣੂ ਨਹੀਂ ਕਰਵਾ ਸਕੇ। 20ਵੀਂ ਸਦੀ ਵਿਚ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਮਹੱਤਵਪੂਰਨ ਫ਼ੈਸਲਿਆਂ ਬਾਰੇ ਬਹੁਤ ਸਾਰੇ ਗੁਰਸਿੱਖ ਨਹੀਂ ਜਾਣਦੇ, ਹਾਲਾਂਕਿ ਅੱਜ ਸੰਚਾਰ ਸਾਧਨ ਇਤਨੇ ਵਿਕਸਤ ਹੋ ਗਏ ਹਨ ਕਿ 'ਗੁਰੂ-ਪੰਥ' ਵੱਲੋਂ ਲਏ ਗਏ ਫ਼ੈਸਲਿਆਂ ਨੂੰ ਵਿਸ਼ਵ ਭਰ ਵਿਚ ਭੇਜਿਆ ਜਾ ਸਕਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸੁਣਾਏ ਗਏ ਫ਼ੈਸਲਿਆਂ ਸੰਬੰਧੀ ਕਿਸੇ ਕਿਸਮ ਦੀ ਟਿੱਪਣੀ ਕਰਨ ਦਾ ਅਧਿਕਾਰ ਕਿਸੇ ਗੁਰਸਿੱਖ ਨੂੰ ਨਹੀਂ, ਕਿਉਂਕਿ ਗੁਰਸਿੱਖ 'ਗੁਰੂ-ਪੰਥ' ਦਾ ਹੁਕਮੀ ਬੰਦਾ ਬਣ ਕੇ ਜੀਵਨ ਸਫਲਾ ਕਰਨਾ ਲੋਚਦਾ ਹੈ। ਇਹੀ ਕਾਰਨ ਹੈ ਕਿ 'ਗੁਰੂ-ਪੰਥ' ਵੱਲੋਂ ਹੁਕਮਨਾਮਿਆਂ, ਆਦੇਸ਼ਾਂ, ਫ਼ੈਸਲਿਆਂ ਆਦਿ ਨੂੰ ਹੂ-ਬ-ਹੂ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਰੀਝ ਇਕ ਹੀ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈਆਂ ਪੰਥਕ ਗਤੀਵਿਧੀਆਂ ਦੀ ਜਿੰਨੀ ਵੀ ਸੰਭਾਲ ਹੋ ਸਕੇ, ਚੰਗੀ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਗੁਰਸਿੱਖਾਂ ਵਾਸਤੇ ਧਾਰਮਿਕ, ਸਮਾਜਿਕ, ਰਾਜਸੀ, ਭਾਈਚਾਰਕ ਮਸਲਿਆਂ ਸੰਬੰਧੀ ਸਰਵ-ਸ੍ਰੇਸ਼ਟ ਸਰਵਉੱਚ ਅਦਾਲਤ ਹੈ। ਸਮੇਂ-ਸਮੇਂ ਇਥੋਂ ਹੋਏ ਫ਼ੈਸਲਿਆਂ ਨੂੰ ਜਾਨਣ ਦੀ ਹਰ ਸਮੇਂ ਹਰ ਗੁਰਸਿੱਖ ਦੀ ਰੀਝ ਰਹੀ ਹੈ।

ਅਸਲ ਵਿਚ ਜਿਵੇਂ ਸਟੇਟਾਂ ਦੀਆਂ ਹਾਈਕੋਰਟਾਂ ਤੇ ਦੇਸ਼ ਦੀ ਸਰਵਉੱਚ ਅਦਾਲਤ ਸੁਪਰੀਮ ਕੋਰਟ ਦੀਆਂ ਕਾਰਵਾਈਆਂ ਆਲ ਇੰਡੀਆ ਰੀਪੋਰਟਰ ਵਿਚ ਪ੍ਰਕਾਸ਼ਤ ਹੁੰਦੀਆਂ ਹਨ, ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਮੁੱਚੀ ਕਾਰਵਾਈ ਪ੍ਰਕਾਸ਼ਤ ਹੋਣੀ ਚਾਹੀਦੀ ਹੈ, ਤਾਂ ਜੋ ਆਉਣ ਵਾਲੇ ਸਮੇਂ ਵਿਚ ਸੰਬੰਧਤਾਂ ਨੂੰ ਸੰਦਰਭ ਦੇਖਣ ਦੀ ਆਸਾਨੀ ਹੋ ਸਕੇ।

ਇਸ ਹੀ ਮਨੋਰਥ ਨੂੰ ਲੈ ਕੇ ਗੁਰੂ ਨੇ ਬਖ਼ਸ਼ਿਸ਼ ਕਰ ਕੇ ਇਹ ਕਾਰਜ ਦਾਸਰੇ ਪਾਸੋਂ ਅਰੰਭ ਕਰਵਾਇਆ ਹੈ। ਸਮੇਂ ਦੇ ਬੀਤਣ ਕਰਕੇ ਬਹੁਤ ਸਾਰੇ ਹੁਕਮਨਾਮੇ, ਆਦੇਸ਼ ਹੋ ਸਕਦਾ ਹੈ ਕਿ ਅਸੀਂ ਪ੍ਰਾਪਤ ਕਰਨ ਵਿਚ ਸਫਲ ਨਾ ਹੋ ਸਕੇ ਹੋਈਏ। ਇਸ ਲਈ ਪਾਠਕਾਂ ਨੂੰ ਬੇਨਤੀ ਹੈ ਕਿ ਜਿਸ ਪਾਸ ਅਜਿਹੀ ਅਮੋਲਕ ਸਮੱਗਰੀ ਹੋਵੇ, ਉਹ ਭੇਜਣ ਦੀ ਕੋਸ਼ਿਸ਼ ਕਰੇ ਤਾਂ ਕਿ ਆਉਣ ਵਾਲੇ ਐਡੀਸ਼ਨਾਂ ਵਿਚ ਸ਼ਾਮਲ ਹੋ ਸਕੇ।

ਇਨ੍ਹਾਂ ਹੁਕਮਨਾਮਿਆਂ ਤੋਂ ਸਾਨੂੰ ਵੱਖ-ਵੱਖ ਸਮਿਆਂ ਦੀਆਂ ਧਾਰਮਿਕ ਪ੍ਰਸਥਿਤੀਆਂ, ਇਤਿਹਾਸਕ ਵਾਕਿਆਤ, ਰਾਜਸੀ ਹਾਲਾਤ ਤੋਂ ਇਲਾਵਾ ਗੁਰਮਤਿ ਵਿਚਾਰਧਾਰਾ ਦੀ ਵੀ ਭਰਪੂਰ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਹੁੰਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਹੀ ਸੰਬੰਧਤ ਹੋਈਆਂ ਕੁਝ ਇਤਿਹਾਸਕ ਗਤੀਵਿਧੀਆਂ ਨੂੰ ਅੰਤਿਕਾ ਵਿਚ ਸ਼ਾਮਲ ਕੀਤਾ ਗਿਆ ਹੈ।

ਇਹ ਪੁਸਤਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ-ਸਮੇਂ ਜਾਰੀ ਹੋਏ ਹੁਕਮਨਾਮਿਆਂ

ਦਾ ਅਧਿਐਨ ਨਹੀਂ, ਅਧਿਐਨ ਵੱਲ ਪਹਿਲਾ ਕਦਮ ਹੈ, ਤਾਂ ਜੋ ਆਉਣ ਵਾਲੇ ਸਮੇਂ ਵਿਚ ਵਿਦਵਾਨਾਂ ਲਈ ਹੁਕਮਨਾਮਿਆਂ, ਆਦੇਸ਼ਾਂ ਦੇ ਰੂਪ ਵਿਚ ਪ੍ਰਮਾਣਿਕ, ਧਾਰਮਿਕ, ਇਤਿਹਾਸਕ, ਸਮਾਜਿਕ ਜਾਣਕਾਰੀ ਇਕ ਥਾਂ ਪ੍ਰਾਪਤ ਹੋ ਸਕੇ।

ਪੁਸਤਕ ਦੇ ਅਰੰਭ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ, ਗੁਰੂ-ਪੰਥ : ਪਰੰਪਰਾ ਤੇ ਇਤਿਹਾਸ, ਪੰਚ ਪ੍ਰਧਾਨ : ਪਰੰਪਰਾ ਤੇ ਇਤਿਹਾਸ, ਹੁਕਮਨਾਮਾ : ਮੂਲ ਪਰੰਪਰਾ ਤੇ ਇਤਿਹਾਸ, ਸ੍ਰੀ ਅਕਾਲ ਤਖ਼ਤ ਸਾਹਿਬ : ਹੁਕਮਨਾਮੇ, ਤਨਖ਼ਾਹ ਤੇ ਤਨਖ਼ਾਹੀਏ : ਪਰੰਪਰਾ ਤੇ ਇਤਿਹਾਸ, ਆਦਿ ਵਿਸ਼ਿਆਂ ਸੰਬੰਧੀ ਸੰਖੇਪ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ। ਮਨੋਰਥ ਕੇਵਲ ਇਹੀ ਹੈ, ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ-ਸਮੇਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਦੇ ਅਸਲ ਨੂੰ ਪੜ੍ਹਨ ਤੋਂ ਪਹਿਲਾਂ ਪਰੰਪਰਾ ਤੇ ਇਤਿਹਾਸ ਨੂੰ ਜਾਣਿਆ ਜਾ ਸਕੇ। ਪਰੰਪਰਾ ਤੇ ਇਤਿਹਾਸ ਨੂੰ ਲਿਖਤੀ ਰੂਪ ਵਿਚ ਇਕ ਥਾਂ ਇਕੱਤਰ ਕੀਤਾ ਹੈ, ਫ਼ੈਸਲਾ ਨਹੀਂ ਕੇਵਲ ਰਾਇ ਹੈ।

10 ਮਈ, 2003 **ਰੂਪ ਸਿੰਘ**

# ਧੰਨਵਾਦ

ਗੁਰੂ-ਪੰਥ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਨੂੰ ਹਰ ਗੁਰਸਿਖ ਮਨ ਬਚਨ ਕਰਮ ਤੋਂ ਮੰਨ ਕੇ, ਆਪਣੀ ਗੁਰੂ-ਪੰਥ ਪ੍ਰਤੀ ਸਮਰਪਣ ਭਾਵਨਾ ਨੂੰ ਪ੍ਰਗਟ ਕਰਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਕਾਰਜਕਾਰੀ ਜਥੇਦਾਰ ਪ੍ਰੋ: ਮਨਜੀਤ ਸਿੰਘ ਨਾਲ ਕੁਝ ਸਮਾਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਮੇਂ-ਸਮੇਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਦੀ ਧਾਰਮਿਕ, ਸਮਾਜਿਕ, ਇਤਿਹਾਸਕ ਮਹੱਤਤਾ ਦਾ ਡੂੰਘਾ ਅਹਿਸਾਸ ਹੋਇਆ। ਇਸ ਅਹਿਸਾਸ ਨੇ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਨੂੰ ਇਕੱਤਰ ਕਰਨ ਦੀ ਰੀਝ ਪੈਦਾ ਕੀਤੀ। ਗੁਰੂ ਕਿਰਪਾ ਸਦਕਾ ਉਹ ਰੀਝ ਇਸ ਪੁਸਤਕ ਨਾਲ ਸੰਪੂਰਨ ਹੋ ਗਈ ਹੈ। 'ਗੁਰੂ-ਪੰਥ' ਦੇ ਪ੍ਰਤੀਨਿਧ 'ਪੰਜ ਪਿਆਰਿਆਂ' ਵੱਲੋਂ ਸਮੇਂ-ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਨੂੰ ਹੂ-ਬ-ਹੂ, ਇੰਨ-ਬਿੰਨ, ਅੱਖਰ-ਅੱਖਰ ਦਰਜ ਕਰਨ ਦਾ ਯਤਨ ਕੀਤਾ ਹੈ। ਸਮੁੱਚੀ ਕਾਰਵਾਈ ਨੂੰ ਮਿਤੀ-ਵਾਰ ਦਿੱਤਾ ਗਿਆ ਹੈ ਤੇ ਪਾਠਕਾਂ ਦੀ ਸਹੂਲਤ ਵਾਸਤੇ ਕ੍ਰਮ-ਅੰਕ ਲਾ ਦਿੱਤੇ ਹਨ। 24-07-2002 ਤੀਕ ਉਪਲਬਧ ਜਾਣਕਾਰੀ ਨੂੰ ਇਕੱਤਰ ਕੀਤਾ ਗਿਆ ਹੈ, ਪਰ ਇਹ ਆਰੰਭਕ ਯਤਨ ਹੋਣ ਕਰਕੇ ਹੋ ਸਕਦਾ ਹੈ ਕਿ ਕੁਝ ਮਹੱਤਵਪੂਰਨ ਦਸਤਾਵੇਜ਼ ਸ਼ਾਮਲ ਹੋਣੋਂ ਰਹਿ ਗਏ ਹੋਣ।

ਜਿਨ੍ਹਾਂ ਹੁਕਮਨਾਮਿਆਂ 'ਤੇ ਮੋਹਰ ਅੰਕਿਤ ਸੀ, ਉਨ੍ਹਾਂ 'ਤੇ ਮੋਹਰ ਦੇ ਸ਼ਬਦ ਮੋਹਰ ਰੂਪ ਵਿਚ ਸ਼ਾਮਲ ਕੀਤੇ ਹਨ। ਹੁਕਮਨਾਮਿਆਂ ਸੰਬੰਧੀ ਮੂਲ ਜਾਣਕਾਰੀ, ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਨੂੰ ਆਰੰਭ ਵਿਚ ਸ਼ਾਮਲ ਕਰ ਕੇ ਹੋਰ ਜਾਣਕਾਰੀ ਨੂੰ ਅੰਤਿਕਾਵਾਂ ਵਿਚ ਸ਼ਾਮਲ ਕੀਤਾ ਹੈ।

ਇਹ ਕਾਰਜ ਹੋਣ 'ਤੇ ਸਭ ਤੋਂ ਪਹਿਲਾਂ ਮੈਂ ਸਦ ਬਖ਼ਸ਼ਿੰਦ ਕਰਤਾ ਪੁਰਖ ਵਾਹਿਗੁਰੂ ਦਾ ਸ਼ੁਕਰਗੁਜ਼ਾਰ ਹਾਂ, ਜਿਸ ਨੇ ਰਹਿਮਤ ਕਰ ਕੇ ਇਹ ਕਾਰਜ ਆਪ ਸਹਾਈ ਹੋ ਕਰਵਾ ਲਿਆ। ਇਹ ਵਡਮੁੱਲੀ ਜਾਣਕਾਰੀ ਇਕੱਤਰ ਕਰਨ-ਕਰਾਉਣ ਵਿਚ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ (ਗੁਰਪੁਰਵਾਸੀ) ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਰਿਵਾਰ; ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ ਸਾਬਕਾ ਕਾਰਜਕਾਰੀ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ; ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ; ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ; ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦਾ ਰਿਣੀ ਹਾਂ, ਜਿਨ੍ਹਾਂ ਮੈਨੂੰ

ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ ਦੀਆਂ ਕਾਪੀਆਂ ਮੁਹੱਈਆ ਕਰਵਾਈਆਂ। ਉਨ੍ਹਾਂ ਵਿਦਵਾਨ ਲੇਖਕਾਂ ਜਿਨ੍ਹਾਂ ਦੀਆਂ ਬਹੁਮੁੱਲੀਆਂ ਕਿਰਤਾਂ ਵਿੱਚੋਂ ਮੈਨੂੰ ਭਰਪੂਰ ਜਾਣਕਾਰੀ ਪ੍ਰਾਪਤ ਹੋਈ, ਦਾ ਹਾਰਦਿਕ ਧੰਨਵਾਦੀ ਹਾਂ। ਸਿੰਘ ਸਾਹਿਬ ਭਾਈ ਹਰਿਭਜਨ ਸਿੰਘ ਜੀ ਯੋਗੀ (ਅਮਰੀਕਾ), ਡਾ. ਬਲਕਾਰ ਸਿੰਘ ਸਾਬਕਾ ਪ੍ਰੋਫ਼ੈਸਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਮੈਨੂੰ ਇਹ ਕਾਰਜ ਕਰਨ ਲਈ ਉਤਸ਼ਾਹਿਤ ਕਰਨ ਵਾਸਤੇ ਅਸੀਸ ਤੇ ਭੂਮਿਕਾ ਵਜੋਂ ਕੁਝ ਸ਼ਬਦ ਲਿਖ ਕੇ ਨਿਵਾਜਿਆ।

ਸਿੱਖ ਵਿਰਸੇ ਦੀ ਸੰਭਾਲ ਕਰਨ ਵਾਲੇ ਸ: ਸਤਪਾਲ ਸਿੰਘ 'ਦਾਨਿਸ਼' ਤੇ ਫ਼ੋਟੋਗ੍ਰਾਫ਼ਰ ਸ: ਹਰਬੰਸ ਸਿੰਘ ਦਾ ਧੰਨਵਾਦ ਜਿਨ੍ਹਾਂ ਦੇ ਸਹਿਯੋਗ ਸਦਕਾ ਬਹੁਮੁੱਲੀਆਂ ਤਸਵੀਰਾਂ ਪ੍ਰਾਪਤ ਹੋਈਆਂ, ਜਿਸ ਨਾਲ ਇਸ ਪੁਸਤਕ ਦੀ ਇਤਿਹਾਸਕਤਾ ਤੇ ਸਾਰਥਕਤਾ ਸਾਖਸ਼ਾਤ ਹੋਈ। ਸ: ਗੁਰਸਾਗਰ ਸਿੰਘ 'ਸਿੰਘ ਬ੍ਰਦਰਜ਼' ਵਾਲਿਆਂ ਦਾ ਰਿਣੀ ਹਾਂ, ਜਿਨ੍ਹਾਂ ਨੇ ਪੁਸਤਕ ਨੂੰ ਪ੍ਰਕਾਸ਼ਤ ਕਰਨ ਦਾ ਇਤਿਹਾਸਕ ਕਾਰਜ ਕੀਤਾ।

ਆਪਣੇ ਸੱਜਣਾਂ, ਮਿੱਤਰਾਂ, ਸਨੇਹੀਆਂ, ਸੁਪਤਨੀ ਤੇ ਸਪੁੱਤਰ ਹਰਿਲਿਵਲੀਨ ਸਿੰਘ ਦਾ ਵੀ ਹਾਰਦਿਕ ਧੰਨਵਾਦੀ ਹਾਂ, ਜਿਨ੍ਹਾਂ ਸਭ ਨੇ ਮਿਲ ਕੇ ਮੈਨੂੰ ਇਹ ਕਾਰਜ ਕਰਨ ਲਈ ਪ੍ਰੇਰਨਾ, ਉਤਸ਼ਾਹ ਤੇ ਸਹਿਯੋਗ ਦਿੱਤਾ।

*ਗੁਰੂ ਪੰਥ ਦਾ ਦਾਸ,*

11 ਮਈ, 2003 **ਰੂਪ ਸਿੰਘ**

# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ

# ਸ੍ਰੀ ਅਕਾਲ ਤਖ਼ਤ ਸਾਹਿਬ

ਗੁਰਮਤਿ ਵਿਚਾਰਧਾਰਾ ਤੇ ਸਿੱਖ ਇਤਿਹਾਸ ਸੰਬੰਧੀ ਜਾਣਕਾਰੀ ਤਦ ਤਕ ਮੁਕੰਮਲ ਨਹੀਂ ਹੋ ਸਕਦੀ, ਜਦ ਤਕ ਗੁਰਮਤਿ ਵਿਚਾਰਧਾਰਾ ਤੇ ਸਿੱਖ ਇਤਿਹਾਸ ਦਾ ਵਿਦਿਆਰਥੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਧਾਂਤ, ਸੰਸਥਾ ਤੇ ਇਤਿਹਾਸ ਤੋਂ ਜਾਣੂ ਨਹੀਂ ਹੋ ਜਾਂਦਾ ਪਰ ਅੱਜ ਸਥਿਤੀ ਇਹ ਹੈ, ਕਿ ਬਹੁਤੇ ਸਿੱਖ ਵਿਦਿਆਰਥੀ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਇਹੀ ਜਾਣਦੇ ਹਨ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਹੋਰ ਵੱਡਾ ਗੁਰਦੁਆਰਾ ਹੈ, ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਣਾਇਆ ਤੇ ਭਾਰਤ ਸਰਕਾਰ ਨੇ ਜੂਨ, 1984 ਵਿਚ ਬੁਰੀ ਤਰ੍ਹਾਂ ਢਾਹ ਦਿੱਤਾ ਸੀ।

'ਤਖ਼ਤ' ਦਾ ਸਿਧਾਂਤ ਤੇ ਇਤਿਹਾਸ ਗੁਰਦੁਆਰੇ ਦੀ ਸੰਸਥਾ ਤੋਂ ਬਹੁਤ ਭਿੰਨ ਹੈ। ਗੁਰਬਾਣੀ ਵਿਚ 'ਤਖ਼ਤ' ਸ਼ਬਦ ਦੀ ਵਰਤੋਂ 'ਤਖ਼ਤ, ਤਖਤੁ, ਤਖਤਿ' ਆਦਿ ਵੱਖ-ਵੱਖ ਰੂਪਾਂ ਵਿਚ ਹੋਈ ਹੈ। ਇਹ ਸ਼ਬਦ ਗੁਰਬਾਣੀ ਵਿਚ ਲਗਭਗ 50 ਵਾਰੀ ਵੱਖ-ਵੱਖ ਅਰਥਾਂ ਵਿਚ ਵਰਤਿਆ ਗਿਆ ਹੈ। 'ਤਖ਼ਤ' ਸ਼ਬਦ ਦੇ ਸ਼ਬਦੀ-ਅਰਥ ਬੈਠਣ ਦੀ ਚੌਕੀ ਤੇ ਰਾਜ ਸਿੰਘਾਸਨ ਦੇ ਕੀਤੇ ਮਿਲਦੇ ਹਨ, ਭਾਵ ਉਹ ਥਾਂ ਜਿਥੇ ਬੈਠ ਕੇ ਰਾਜਾ ਰਾਜ ਦੀ ਕਾਰਵਾਈ ਨੂੰ ਚਲਾਉਂਦਾ ਹੈ। ਇਸ ਅਰਥ ਵਾਲੇ ਬਹੁਤ ਸਾਰੇ 'ਤਖ਼ਤ' ਦੁਨੀਆ 'ਤੇ ਹੋਏ ਤੇ ਸਮੇਂ ਦੀ ਗਲਵਕੜੀ ਵਿਚ ਆ ਕੇ ਆਪਣਾ ਨਾਮੋ-ਨਿਸ਼ਾਨ ਮਿਟਾ ਚੁੱਕੇ ਹਨ, ਪਰ ਜਿਸ ਰੂਪ ਵਿਚ 'ਤਖ਼ਤ' ਸ਼ਬਦ ਦੀ ਵਰਤੋਂ 'ਗੁਰਮਤਿ ਵਿਚਾਰਧਾਰਾ' ਵਿਚ ਹੋਈ ਹੈ, ਉਹ 'ਤਖ਼ਤ' ਨਾਸ਼ਵਾਨ ਨਹੀਂ ਸਦੀਵੀ ਹੈ, ਕਾਲ ਦੇ ਘੇਰੇ ਵਿਚ ਨਹੀਂ 'ਅਕਾਲ' ਹੈ, ਭਾਵ ਸਮੇਂ, ਸਥਾਨ ਦੇ ਪ੍ਰਭਾਵ ਤੋਂ ਸੁਤੰਤਰ ਹੈ। 'ਤਖ਼ਤ' ਦੇ ਅਜਿਹੇ ਸਿਧਾਂਤ ਨੂੰ ਗੁਰੂ ਸਾਹਿਬਾਨ ਨੇ ਆਪਣੇ ਜੀਵਨ-ਕਾਲ ਵਿਚ ਅਮਲੀ ਜਾਮਾ ਪਹਿਨਾਇਆ ਤੇ ਇਹ ਸਾਬਤ ਕਰ ਦਿੱਤਾ ਕਿ 'ਤਖ਼ਤ' ਕਿਸੇ ਵਿਅਕਤੀ ਵਿਸ਼ੇਸ਼ ਦੀਆਂ ਰਾਜਸੀ-ਖੇਤਰੀ ਗਤੀਵਿਧੀਆਂ ਦਾ ਕੇਂਦਰ ਨਹੀਂ, ਸਗੋਂ ਸੁਤੰਤਰ, ਪ੍ਰਭੂਸੱਤਾ ਸੰਪੰਨ ਸੰਸਥਾ ਹੈ।

ਬਹੁਤ ਸਾਰੇ ਇਤਿਹਾਸਕਾਰ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਗੁਰਿਆਈ ਦੇ ਰੂਪ ਵਿਚ ਅਚਾਨਕ ਪਰਿਵਰਤਨ ਹੋਇਆ ਵੇਖਦੇ ਹਨ। ਇਨ੍ਹਾਂ ਇਤਿਹਾਸਕਾਰਾਂ ਦਾ ਮਤ ਹੈ, ਕਿ ਪਹਿਲੇ ਗੁਰੂ ਸਾਹਿਬਾਨ ਦੈਵੀ ਧਾਰਮਿਕ ਨੇਤਾ ਸਨ ਤੇ 'ਸੰਤ' ਭਾਵ ਧਾਰਮਿਕ ਪਹਿਰਾਵੇ ਵਿਚ ਜੀਵਨ ਗੁਜ਼ਾਰਦੇ ਸਨ, ਪਰ ਗੁਰੂ ਹਰਿਗੋਬਿੰਦ ਜੀ ਵੱਲੋਂ 'ਤਖ਼ਤ' ਦੀ ਸਿਰਜਣਾ ਕਰਨਾ, 'ਸੱਚਾ-ਪਾਤਸ਼ਾਹ' ਅਖਵਾਉਣਾ, 'ਮੀਰੀ-ਪੀਰੀ' ਦੀਆਂ ਕਿਰਪਾਨਾਂ ਧਾਰਨ ਕਰਨਾ, 'ਫ਼ੌਜੀ ਕਰਤਵ' ਕਰਨਾ ਆਦਿ ਪਰਿਵਰਤਨ ਸਿੱਖ ਧਰਮ ਨੂੰ ਵੱਖਰਾ ਧਰਮ ਸਥਾਪਤ ਕਰਨ ਵੱਲ ਰਾਜਸੀ ਪਹੁੰਚ ਸੀ।

ਪਰ ਇਹ ਵਿਚਾਰ ਉਨ੍ਹਾਂ ਇਤਿਹਾਸਕਾਰਾਂ ਦੇ ਹਨ, ਜੋ ਗੁਰਬਾਣੀ, ਗੁਰਮਤਿ

ਵਿਚਾਰਧਾਰਾ, ਸਿੱਖ ਇਤਿਹਾਸ ਤੇ ਪਰੰਪਰਾ ਤੋਂ ਅਨਜਾਣ ਹਨ। 'ਤਖ਼ਤ', 'ਸੱਚਾ ਪਾਤਸ਼ਾਹ', 'ਰਾਜ ਦਰਬਾਰ' ਆਦਿ ਸ਼ਬਦ ਤਾਂ ਗੁਰਮਤਿ ਵਿਚ ਵੱਖ-ਵੱਖ ਪ੍ਰਕਰਣਾਂ ਵਿਚ ਪਹਿਲਾਂ ਹੀ ਵਰਤੋਂ ਵਿਚ ਮਿਲਦੇ ਹਨ, ਨਾ ਕਿ ਇਨ੍ਹਾਂ ਸ਼ਬਦਾਂ ਦੀ ਕਾਢ ਤੇ ਵਰਤੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਹੋਈ। ਉਕਤ ਵਰਤੇ ਗਏ ਸ਼ਬਦਾਂ ਦੇ ਅਰਥ ਗੁਰਮਤਿ ਵਿਚਾਰਧਾਰਾ ਅਨੁਸਾਰ ਕਿਸੇ ਤਰ੍ਹਾਂ ਵੀ ਖੇਤਰੀ ਰਾਜਸੀ ਵਿਚਾਰਧਾਰਾ ਨਾਲ ਸੰਬੰਧਿਤ ਨਹੀਂ, ਸਗੋਂ ਇਨ੍ਹਾਂ ਸ਼ਬਦਾਂ ਦੇ ਅਰਥਾਂ ਦਾ ਦੈਵੀਕਰਣ ਕੀਤਾ ਗਿਆ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਲੋਕਾਈ ਵਿਚ ਰਾਜਸੀ, ਧਾਰਮਿਕ, ਸਮਾਜਿਕ ਤੇ ਸਭਿਆਚਾਰਕ ਅਧੋਗਤੀ ਨੂੰ ਅਨੁਭਵ ਕਰ, ਇਸ ਨੂੰ ਦੂਰ ਕਰਨ ਦਾ ਭਰਪੂਰ ਯਤਨ ਕੀਤਾ। ਇਸ ਕਾਰਜ ਨੂੰ ਅਮਲੀ ਜਾਮਾ ਪਹਿਨਾਉਣ ਲਈ ਉਨ੍ਹਾਂ 'ਨਾਨਕ ਨਿਰਮਲ ਪੰਥ' ਦੀ ਆਧਾਰਸ਼ਿਲਾ ਰੱਖੀ। ਇਹ 'ਨਿਰਮਲ ਪੰਥ' ਨਿਰੋਲ ਇਕ ਅਧਿਆਤਮਕ ਲਹਿਰ ਹੀ ਨਹੀਂ ਸੀ, ਸਗੋਂ ਇਹ ਆਦਿ-ਆਰੰਭ ਤੋਂ ਭਗਤੀ-ਸ਼ਕਤੀ ਨੂੰ ਇਕ ਦੂਸਰੇ ਦੀ ਹੋਂਦ ਲਈ ਜ਼ਰੂਰੀ ਮੰਨਦਾ ਹੈ।

ਸਿਧਾਂਤ ਰੂਪ ਵਿਚ ਗੁਰੂ ਨਾਨਕ ਸਾਹਿਬ ਦਾ 'ਬਾਬਰ' ਨੂੰ 'ਜਾਬਰ' ਕਹਿਣਾ, ਇਸ ਦਾ ਪਹਿਲਾ ਪ੍ਰਮਾਣ ਸੀ। ਇਸ ਸਿਧਾਂਤ ਅਨੁਸਾਰ ਹੀ ਗੁਰੂ ਅੰਗਦ ਸਾਹਿਬ, ਬਾਦਸ਼ਾਹ ਹਮਾਯੂੰ ਨੂੰ 'ਤਲਵਾਰ' ਦੀ 'ਸਮੇਂ ਤੇ ਸਥਾਨ' ਅਨੁਸਾਰ ਵਰਤੋਂ ਕਰਨ ਲਈ ਸੁਚੇਤ ਕਰਦੇ ਹਨ।

ਗੁਰਮਤਿ ਵਿਚਾਰਧਾਰਾ ਅਨੁਸਾਰ ਆਤਮਿਕ ਸੁਤੰਤਰਤਾ ਨੂੰ ਸਮਾਜਿਕ ਸੁਤੰਤਰਤਾ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਇਹ ਵਿਚਾਰਧਾਰਾ ਉਸ ਸਮੇਂ ਤੇ ਹੁਣ ਵੀ ਉਨ੍ਹਾਂ ਲੋਕਾਂ ਨੂੰ ਪਸੰਦ ਨਹੀਂ, ਜੋ ਸਿਰਫ਼ ਅੱਖ ਬੰਦ ਕਰ ਕੇ, ਸਮਾਧੀਆਂ ਲਗਾ ਕੇ, ਸਮਾਜਿਕ, ਰਾਜਸੀ, ਧਾਰਮਿਕ ਮੁਸ਼ਕਲਾਂ ਵੱਲੋਂ ਮੂੰਹ ਫੇਰ 'ਭਗਤੀ' ਕਰਨ ਦਾ ਢੌਂਗ ਰਚਦੇ ਹਨ। ਜੇਕਰ ਗੁਰਮਤਿ ਵਿਚਾਰਧਾਰਾ ਵਿਚ ਵੀ ਭਗਤੀ-ਸ਼ਕਤੀ ਨੂੰ ਅਲੱਗ-ਥਲੱਗ ਰੱਖਿਆ ਜਾਂਦਾ ਤਾਂ ਸੰਭਵ ਸੀ ਕਿ ਵਿਚਾਰਧਾਰਾ ਵੀ ਬਾਕੀ ਸੁਧਾਰਕ ਲਹਿਰਾਂ ਵਾਂਗ ਆਪਣੀ ਹੋਂਦ-ਹਸਤੀ ਤੋਂ ਹੱਥ ਧੋ ਬੈਠਦੀ। ਗੁਰੂ ਹਰਿਗੋਬਿੰਦ ਜੀ ਨੇ ਇਹ ਮਹਿਸੂਸ ਕਰ ਲਿਆ ਸੀ ਕਿ ਜੇਕਰ ਲੋਕਾਂ ਨੂੰ ਧਾਰਮਿਕ-ਸਿਆਸੀ ਜਾਬਰਾਂ-ਜ਼ਾਲਮਾਂ ਤੋਂ ਬੰਧਨ-ਮੁਕਤ ਕਰਾਉਣਾ ਅਤੇ ਉਨ੍ਹਾਂ ਵਿਚ ਆਤਮ-ਵਿਸ਼ਵਾਸ ਭਰਨਾ ਹੈ ਤਾਂ ਹਕੂਮਤ ਦਾ ਡਰ ਮਨ ਤੋਂ ਦੂਰ ਕਰਨਾ ਲਾਜ਼ਮੀ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਮੰਤਵ ਦੀ ਪੂਰਤੀ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕੀਤੀ, ਜਿਸ ਦਾ ਸਿਧਾਂਤ ਤੇ ਸੁਭਾਉ ਸੰਸਾਰੀ 'ਤਖ਼ਤਾਂ' ਤੋਂ ਨਿਰਾਲਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਨਾਲ ਸਿੱਖ ਕੌਮ ਇਕ ਸੁਤੰਤਰ ਤੇ ਪ੍ਰਭੂਸੱਤਾ ਸੰਪੰਨ ਦੈਵੀ ਗੁਣਾਂ ਆਧਾਰਿਤ ਕੌਮ ਦੇ ਰੂਪ ਵਿਚ ਪ੍ਰਗਟ ਹੋਈ।

'ਸ੍ਰੀ ਅਕਾਲ ਤਖ਼ਤ ਸਾਹਿਬ' ਸਿਧਾਂਤ, ਸੰਸਥਾ, ਇਤਿਹਾਸਕ ਪਿਛੋਕੜ, ਸਿਰਜਣਾ, ਉਸਾਰੀ, ਗਤੀਵਿਧੀਆਂ ਤੇ ਮਰਿਆਦਾ ਆਦਿ ਵਿਸ਼ਿਆਂ ਸੰਬੰਧੀ ਜੇਕਰ ਵਿਚਾਰ ਕਰਨ ਲੱਗੀਏ ਤਾਂ ਇਹ ਕਾਰਜ ਬਹੁਤ ਵਡੇਰਾ ਹੋਵੇਗਾ। ਕਾਰਨ ? ਹਰ ਵਿਸ਼ਾ ਆਪਣੇ ਆਪ ਵਿਚ ਮੁਕੰਮਲ ਮਜ਼ਮੂਨ ਹੈ, ਅਸੀਂ ਕੇਵਲ ਸੰਖੇਪ ਰੂਪ ਵਿਚ ਵਿਚਾਰ ਕਰਨੀ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ 'ਨਾਨਕ ਨਿਰਮਲ ਪੰਥ' ਦੀ 'ਨਿਰਮਲ ਵਿਚਾਰਧਾਰਾ' ਦਾ ਇਕ ਮਹੱਤਵਪੂਰਨ ਪੜਾਅ ਹੈ। ਸਿੱਖ ਧਰਮ ਦੇ ਵਿਕਾਸ ਤੇ ਸਥਾਪਤੀ

ਵਿਚ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਨੇ ਮੀਲ-ਪੱਥਰ ਦਾ ਕਾਰਜ ਕੀਤਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਤੋਂ ਪਹਿਲਾਂ ਸੰਗਤ-ਪੰਗਤ ਤੇ ਗੁਰਦੁਆਰੇ ਦੀਆਂ ਸੰਸਥਾਵਾਂ ਦੀ ਸਿਰਜਣਾ ਹੋ ਚੁੱਕੀ ਸੀ। ਭਾਵੇਂ ਕਿ ਸੰਗਤ-ਪੰਗਤ ਤੇ ਧਰਮਸਾਲ ਦੇ ਸੰਕਲਪ ਦੀ ਸਿਰਜਣਾ ਗੁਰੂ ਨਾਨਕ ਦੇਵ ਜੀ ਨੇ ਕੀਤੀ ਤੇ ਗੁਰੂ ਅਰਜਨ ਦੇਵ ਜੀ ਹਰਿਮੰਦਰ ਸਾਹਿਬ ਦੀ ਸਿਰਜਣਾ ਕਰ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ, ਸਿੱਖ ਧਰਮ ਨੂੰ ਵਿਲੱਖਣ ਹੋਂਦ ਹਸਤੀ ਵਾਲੇ ਧਰਮ ਵਜੋਂ ਸਥਾਪਿਤ ਕਰ ਚੁੱਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਗੁਰੂ-ਪਿਤਾ ਦੇ ਆਦੇਸ਼ ਅਨੁਸਾਰ ਗੁਰਿਆਈ ਦੀ ਪਦਵੀ ਧਾਰਨ ਕੀਤੀ ਤੇ ਮੀਰੀ-ਪੀਰੀ ਦੀਆਂ ਕ੍ਰਿਪਾਨਾਂ ਧਾਰਨ ਕੀਤੀਆਂ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਕਰਤਾ ਸੋਹਣ ਕਵੀ ਅਨੁਸਾਰ, "ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਨ ਉੱਦਮ ਕਰ ਕੇ ਅਕਾਲ ਪੁਰਖ ਦੀ ਆਗਿਆ ਮੁਤਾਬਿਕ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਹਾੜ ਸੁਦੀ ਪੰਚਮੀ, 1663 ਮੁਤਾਬਿਕ 1606 ਈ: ਨੂੰ ਅਕਾਲ ਤਖ਼ਤ ਦੀ ਨੀਂਹ ਰੱਖੀ, ਇਸ ਦੈਵੀ ਤਖ਼ਤ ਦੀ ਉਸਾਰੀ ਵਿਚ ਕਿਸੇ ਮਿਸਤਰੀ ਦੀ ਸਹਾਇਤਾ ਨਹੀਂ ਲਈ ਗਈ, ਸਾਰੀ ਉਸਾਰੀ ਬਾਬਾ ਬੁੱਢਾ ਤੇ ਭਾਈ ਗੁਰਦਾਸ ਜੀ ਰਾਹੀਂ ਹੀ ਹੋਈ।

*ਹਾੜ ਪੰਚਮੀ ਕੋ ਦਿਨ ਜਾਨ। ਸ੍ਰੀ ਗੁਰੁ ਉਦਮ ਕੀਨ ਮਹਾਨ ॥੩੫॥*
*ਗੁਰਦਾਸ ਬੁੱਢੇ ਕੋ ਲੈ ਨਿਜ ਸਾਥ। ਤਖਤ ਅਰੰਭ ਕਰ ਦੀਨਾ ਨਾਥ।...*
*ਕਰ ਅਰਦਾਸ ਸ੍ਰੀ ਸਤਿ ਗੁਰੂ ਪੁਨ ਪ੍ਰਸਾਦਿ ਵਰਤਾਇ॥*
*ਪ੍ਰਿਥਮ ਨੀਂਵ ਸ੍ਰੀ ਗੁਰੁ ਰਖੀ ਅਬਚਲ ਤਖਤ ਸੁਹਾਇ॥੩੮।*
*ਕਿਸੀ ਰਾਜ ਨਹਿੰ ਹਾਥ ਲਗਾਯੋ। ਬੁੱਢੇ ਔ ਗੁਰਦਾਸ ਬਨਾਯੋ।*[1]

ਇਸ ਤੋਂ ਇਕ ਗੱਲ ਸਪੱਸ਼ਟ ਹੈ ਕਿ ਸੰਸਥਾਵਾਂ ਦੀ ਸਿਰਜਣਾ ਵਿਚ ਰਾਜ-ਮਿਸਤਰੀ ਜਾਂ ਕਾਰੀਗਰ ਨਹੀਂ, ਬਲਕਿ ਕੌਮਾਂ ਦੇ ਬਜ਼ੁਰਗਵਾਰ ਤੇ ਵਿਦਵਾਨ ਸਹਾਈ ਹੁੰਦੇ ਹਨ ਅਤੇ ਸੰਸਥਾਵਾਂ ਦੀ ਸਿਰਜਣਾ ਵਿਚ ਦਿਨ-ਮਹੀਨੇ ਨਹੀਂ, ਸਗੋਂ ਸਦੀਆਂ ਲੱਗ ਜਾਂਦੀਆਂ ਹਨ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਹੋਣ 'ਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਆਸਾ ਦੀ ਵਾਰ ਦੇ ਭੋਗ ਪੈਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦੀਵਾਨ ਸਜਦੇ, ਜਿਥੇ ਸਿੱਖਾਂ ਦੇ ਝਗੜੇ ਨਜਿੱਠੇ ਜਾਂਦੇ ਸਨ। ਇਸ ਤਰ੍ਹਾਂ ਲਾਗਲੇ ਪਿੰਡਾਂ ਦੇ ਲੋਕ ਆਪੋ ਆਪਣੇ ਝਗੜੇ ਨਿਪਟਾਉਣ ਲਈ ਗੁਰੂ ਜੀ ਪਾਸ ਆਉਣ ਲੱਗ ਪਏ।[2]

ਖੁਸ਼ਵੰਤ ਸਿੰਘ ਦੇ ਕਥਨ ਅਨੁਸਾਰ, "ਨੌਜੁਆਨ (ਗੁਰੂ) ਹਰਿਗੋਬਿੰਦ ਨੇ ਆਪਣੇ ਪਿਤਾ ਦੀ ਥਾਂ ਲਈ ਤੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ, ਜਿਨ੍ਹਾਂ ਵਿੱਚੋਂ ਇਕ ਅਧਿਆਤਮਿਕ ਤੇ ਦੂਸਰੀ ਰਾਜਸੀ ਸ਼ਕਤੀ ਦੀ ਪ੍ਰਤੀਕ ਸੀ। ਗੁਰੂ ਹਰਿਗੋਬਿੰਦ ਨੇ ਸਿੱਖਾਂ ਨੂੰ ਕਿਹਾ ਕਿ ਉਹ ਸ਼ਸਤਰਾਂ ਤੇ ਘੋੜਿਆਂ ਦੀਆਂ ਭੇਟਾਵਾਂ ਨੂੰ ਧਨ ਦੀ ਭੇਟਾ ਨਾਲੋਂ ਤਰਜੀਹ ਦੇਣਗੇ। ਉਨ੍ਹਾਂ ਨੇ ਹਰਿਮੰਦਰ ਸਾਹਿਬ ਦੇ ਨਜ਼ਦੀਕ ਹੀ 'ਅਕਾਲ ਤਖ਼ਤ' (ਸਮੇਂ ਤੋਂ ਸੁਤੰਤਰ ਪਰਮਾਤਮਾ ਦਾ ਤਖ਼ਤ) ਉਸਾਰਿਆ। ਸ਼ਾਂਤੀ ਦੇ ਗੀਤਾਂ ਦੀ ਥਾਂ ਢਾਡੀ

1. ਸੋਹਣ ਕਵੀ, *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਪੰਨੇ 150-51.
2. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਪੰਨਾ 411.

ਵਾਰਾਂ ਦਾ ਗਾਇਨ ਸ਼ੁਰੂ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿਚ ਦੂਸਰੇ ਰਾਜਿਆਂ ਦੇ ਪ੍ਰਤੀਨਿਧ ਆਉਂਦੇ ਸਨ, ਜਿਨ੍ਹਾਂ ਨੂੰ ਸ਼ਾਹੀ ਸਨਮਾਨ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਹੀ ਗੁਰੂ ਜੀ ਵੀ ਆਪਣੇ ਪ੍ਰਤੀਨਿਧ ਦੂਜੇ ਰਾਜਿਆਂ ਪਾਸ ਭੇਜਦੇ ਸਨ।"[3]

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਬਾਰੇ ਸਿਰਦਾਰ ਕਪੂਰ ਸਿੰਘ ਲਿਖਦੇ ਹਨ, "ਇਹ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਬਣੇ ਤਖ਼ਤਾਂ ਵਿੱਚੋਂ ਸਿੱਖ ਧਰਮ ਦਾ ਪ੍ਰਮੁੱਖ ਸਥਾਨ ਹੈ ਜਿਸ ਦੀ ਸਥਾਪਨਾ ਛੇਵੇਂ ਸਤਿਗੁਰੂ ਹਰਿਗੋਬਿੰਦ ਜੀ ਨੇ ਉਸ ਵੇਲੇ ਕੀਤੀ, ਜਦੋਂ ਸਿੱਖ ਧਰਮ ਨੇ ਸਪੱਸ਼ਟ ਰੂਪ ਵਿਚ ਰਾਜਨੀਤੀ ਤੇ ਸਮਾਜਿਕ ਸਮੱਸਿਆਵਾਂ ਬਾਰੇ ਆਦੇਸ਼ ਦੇਣੇ ਆਰੰਭ ਕੀਤੇ। ਇਉਂ ਗੁਰੂ ਹਰਿਗੋਬਿੰਦ ਜੀ ਨੇ ਭਾਰਤ ਦੇ ਮੁਗ਼ਲ ਰਾਜ ਨੂੰ ਅਸਵੀਕਾਰ ਕਰ ਕੇ ਸਿੱਖਾਂ ਦੇ ਪ੍ਰਭੂਸੱਤਾ ਸੰਪੰਨ ਹੋਣ ਦਾ ਐਲਾਨ ਕਰ ਦਿੱਤਾ। ਅਠਾਰ੍ਹਵੀਂ, ਉੱਨੀਵੀਂ ਤੇ ਵੀਹਵੀਂ ਸਦੀ ਵਿਚ ਸਿੱਖ ਸੰਗਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵਿਸ਼ੇਸ਼ ਮੌਕਿਆਂ ਉੱਪਰ ਇਕੱਠੀ ਹੋ ਕੇ ਸਰਬ-ਸੰਮਤੀ ਨਾਲ ਕੌਮੀ ਫ਼ੈਸਲੇ ਲੈਂਦੀ ਰਹੀ, ਜਿਨ੍ਹਾਂ ਦੀ ਪਾਲਣਾ ਕਰਨੀ ਹਰ ਸਿੱਖ ਲਈ ਜ਼ਰੂਰੀ ਮੰਨੀ ਜਾਂਦੀ।[4]

ਸਿਰਦਾਰ ਕਪੂਰ ਸਿੰਘ ਦੇ ਉਕਤ ਕਥਨ ਤੋਂ 'ਸ੍ਰੀ ਅਕਾਲ ਤਖ਼ਤ ਸਾਹਿਬ' ਦੀ ਸਿਰਜਣਾ, ਸਿਧਾਂਤ ਤੇ ਸੰਸਥਾ ਬਾਰੇ ਕਈ ਨੁਕਤੇ ਸਪੱਸ਼ਟ ਹੁੰਦੇ ਹਨ। ਜਿਵੇਂ ਤਖ਼ਤ ਦੇ ਕਾਰਜ ਖੇਤਰ ਵਜੋਂ ਇਥੇ ਰਾਜਸੀ ਤੇ ਸਮਾਜਿਕ ਸਮੱਸਿਆਵਾਂ ਬਾਰੇ ਆਦੇਸ਼ ਕਰਨੇ, ਮੁਗ਼ਲ ਰਾਜ ਸ਼ਕਤੀ ਨੂੰ ਅਪ੍ਰਵਾਨ ਕਰਦਿਆਂ, ਸਿੱਖਾਂ ਦੇ ਪ੍ਰਭੂਸੱਤਾ ਸੰਪੰਨ ਹੋਣ ਦਾ ਐਲਾਨ ਕਰਨਾ ਅਤੇ ਤਿੰਨ-ਚਾਰ ਸਦੀਆਂ ਤੋਂ ਇਥੋਂ ਹੁੰਦੇ ਫ਼ੈਸਲਿਆਂ ਨੂੰ ਹਰ ਸਿੱਖ ਮੰਨਦਾ ਹੈ, ਤਖ਼ਤ ਦੇ ਅਧਿਕਾਰ ਖੇਤਰ ਨੂੰ ਦਰਸਾਉਂਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਮੁਗ਼ਲ ਹਕੂਮਤ ਦੀਆਂ ਅਤਿਆਚਾਰੀ ਨੀਤੀਆਂ ਦਾ ਮੁਕਾਬਲਾ ਕਰਨ ਲਈ ਇਕ ਸਮਾਂਤਰ ਸਰਕਾਰ ਦੇ ਤੁੱਲ ਸੀ। ਇਹ ਸਮਕਾਲੀ ਮੁਗ਼ਲ ਹਕੂਮਤ ਨੂੰ ਇਕ ਪ੍ਰਤੱਖ ਚੁਣੌਤੀ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦੀ ਉਸਾਰੀ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖਾਂ ਵੱਲ ਹੁਕਮਨਾਮੇ ਜਾਰੀ ਕੀਤੇ।

ਸ੍ਰੀ ਅਕਾਲ ਤਖ਼ਤ ਸਮੂੰਹ ਸਿੱਖਾਂ ਦੀ, ਸਰਬੱਤ ਖ਼ਾਲਸੇ ਦੀ ਇਕ ਸਰਵੋਤਮ ਸੰਸਥਾ ਹੈ। ਇਹ ਸਿੱਖਾਂ ਦੇ ਕਿਸੇ ਇਕ ਭਾਗ ਦੀ ਆਜਾਰਾਦਾਰੀ ਸੰਸਥਾ ਨਹੀਂ।... ਸ੍ਰੀ ਅਕਾਲ ਤਖ਼ਤ ਦਾ ਕਾਰਜ ਖੇਤਰ ਸਮੂੰਹ ਸਿੱਖਾਂ ਦੇ ਵਿਸ਼ਵ ਵਿਆਪੀ ਧਾਰਮਿਕ, ਸਮਾਜਿਕ, ਰਾਜਨੀਤਿਕ ਸਰੋਕਾਰਾਂ ਨਾਲ ਹੈ, ਨਾ ਕਿ ਕੇਵਲ ਪੰਜਾਬ ਦੇ ਸਿੱਖਾਂ ਦੇ ਇਕ ਵਰਗ ਅਕਾਲੀਆਂ ਦੇ ਵਕਤੀ ਸਰੋਕਾਰਾਂ ਤਕ ਮਹਿਦੂਦ ਨਹੀਂ।[5]

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਰੱਖਣ ਅਤੇ ਪਹਿਲਾ ਹੁਕਮਨਾਮਾ ਜਾਰੀ ਹੋਣ ਬਾਰੇ ਸੰਖੇਪ ਰੂਪ ਜਾਣਕਾਰੀ ਪੁਰਾਤਨ ਇਤਿਹਾਸਕਾਰ ਗ੍ਰੰਥਾਂ ਤੋਂ ਮਿਲਦੀ ਹੈ। ਗੁਰੂ ਹਰਿਗੋਬਿੰਦ ਜੀ ਦੇ 1635 ਈ: ਵਿਚ ਕਰਤਾਰਪੁਰ ਚਲੇ ਜਾਣ 'ਤੇ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਪ੍ਰਿਥੀ ਚੰਦ ਦੇ ਪਰਿਵਾਰ ਪਾਸ ਆ ਗਿਆ। 1699 ਈ: ਵਿਚ ਖ਼ਾਲਸੇ ਦੀ ਸਿਰਜਣਾ ਉਪਰੰਤ ਭਾਈ ਮਨੀ ਸਿੰਘ ਨੂੰ ਖ਼ਾਲਸਾ ਪੰਥ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਸੁਚਾਰੂ ਢੰਗ ਦੁਆਰਾ ਚਲਾਉਣ ਲਈ ਭੇਜਿਆ।

---

3. ਖੁਸ਼ਵੰਤ ਸਿੰਘ, *ਹਿਸਟਰੀ ਆਫ਼ ਸਿਖਜ਼*, ਪੰਨੇ 63-64.
4. ਡਾ. ਗੁਰਸ਼ਰਨਜੀਤ ਸਿੰਘ (ਅਨੁਵਾਦਕ), *ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ*, ਪੰਨਾ 37.
5. ਡਾ. ਜਸਬੀਰ ਸਿੰਘ ਆਹਲੂਵਾਲੀਆ, *ਸ੍ਰੀ ਅਕਾਲ ਤਖ਼ਤ ਸਾਹਿਬ*, ਪੰਨਾ 88.

ਬਿਖੜੇ ਸਮਿਆਂ ਸਮੇਂ ਖ਼ਾਲਸਾ ਪੰਥ ਦੀਵਾਲੀ, ਵੈਸਾਖੀ 'ਤੇ ਸਰਬੱਤ ਖ਼ਾਲਸੇ ਦੇ ਰੂਪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਿਲ ਬੈਠ ਕੇ ਪੰਥਕ ਕਾਰਜ ਕਰਦਾ ਰਿਹਾ। ਸਰਬੱਤ ਖ਼ਾਲਸਾ ਜਾਂ ਖ਼ਾਲਸਾ ਪੰਥ ਦਾ ਜਨਰਲ ਇਜਲਾਸ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਣ ਦੀ ਪੰਥਕ ਰਵਾਇਤ ਹੈ। ਪੰਥਕ ਰਵਾਇਤ ਅਨੁਸਾਰ ਹੀ 14 ਅਕਤੂਬਰ, 1745 ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਰਬੱਤ ਖ਼ਾਲਸੇ ਦਾ ਇਕੱਠ ਹੋਇਆ, ਜਿਸ ਵਿਚ ਸਮੁੱਚੀ ਪੰਥਕ ਸ਼ਕਤੀ ਨੂੰ 25 ਜਥਿਆਂ ਵਿਚ ਜਥੇਬੰਦ ਕੀਤਾ ਗਿਆ।

29 ਮਾਰਚ, 1748 ਈ: ਵਿਚ ਹੋਏ ਸਰਬੱਤ ਖ਼ਾਲਸੇ ਸਮੇਂ 'ਦਲ ਖ਼ਾਲਸੇ' ਦੀ ਸਥਾਪਨਾ ਕੀਤੀ ਗਈ ਤੇ ਸਮੁੱਚੇ ਪੰਥ ਨੂੰ 11 ਮਿਸਲਾਂ ਵਿਚ ਵੰਡਿਆ ਗਿਆ। 12 ਅਪਰੈਲ, 1759 ਈ: ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਹੇਠ ਖ਼ਾਲਸੇ ਜੀ ਵੱਲੋਂ ਹੁਕਮਨਾਮਾ ਜਾਰੀ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਵਾਸਤੇ 125 ਰੁਪਏ ਦੀ ਮੰਗ ਕੀਤੀ ਗਈ।[6] ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ ਵਿੱਚੋਂ ਸ਼ਾਇਦ ਇਹ ਸਭ ਤੋਂ ਪੁਰਾਤਨ ਪ੍ਰਾਪਤ ਹੁਕਮਨਾਮਾ ਹੈ।

10 ਅਪਰੈਲ, 1763 ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਥ ਵੱਲੋਂ ਫ਼ੈਸਲਾ ਕੀਤਾ ਕਿ ਗ਼ਰੀਬ ਬ੍ਰਾਹਮਣ ਦੀ ਫ਼ਰਿਆਦ 'ਤੇ ਉਸ ਦੀ ਪਤਨੀ ਨੂੰ ਕਸੂਰ ਦੇ ਹਾਕਮ ਪਾਸੋਂ ਛੁਡਾਇਆ ਜਾਵੇ।

5 ਫ਼ਰਵਰੀ, 1762 ਨੂੰ ਵੱਡਾ ਘੱਲੂਘਾਰਾ ਵਾਪਰਿਆ, ਜਿਸ ਵਿਚ 20 ਤੋਂ 30 ਹਜ਼ਾਰ ਦੇ ਕਰੀਬ ਸਿੱਖ ਬੱਚੇ, ਬੁੱਢੇ ਤੇ ਨੌਜੁਆਨ ਸ਼ਹੀਦ ਹੋਏ। ਵੱਡੇ ਘੱਲੂਘਾਰੇ ਤੋਂ ਵਾਪਸ ਪਰਤਦਿਆਂ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਇਮਾਰਤਾਂ ਨੂੰ ਢਾਹ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ 'ਤੇ ਸਿੱਖਾਂ ਨੇ ਇਕੱਤਰ ਹੋ ਕੇ ਅਬਦਾਲੀ ਤੋਂ ਬਦਲਾ ਲੈਣ ਦਾ ਫ਼ੈਸਲਾ ਕੀਤਾ। ਵਾਪਸ ਜਾਂਦੇ ਅਬਦਾਲੀ 'ਤੇ ਸਿੱਖਾਂ ਨੇ ਹਮਲਾ ਕਰ ਕੇ ਬੁਰੀ ਤਰ੍ਹਾਂ ਉਖੇੜ ਦਿੱਤਾ ਤੇ ਸਿੱਖ ਇਕ ਵਾਰ ਫਿਰ ਪੰਜਾਬ ਦੇ ਹਾਕਮ ਬਣ ਗਏ।

ਜਿਵੇਂ ਕਿ ਅਸੀਂ ਪਹਿਲਾਂ ਵਿਚਾਰ ਕੀਤੀ ਹੈ ਕਿ 'ਤਖ਼ਤ' ਸ਼ਬਦ ਸ਼ਕਤੀ ਦਾ ਪ੍ਰਤੀਕ ਹੈ। ਪ੍ਰਤੱਖ ਤੌਰ 'ਤੇ ਅੱਜ ਵੀ ਜਦ ਅਸੀਂ 'ਗੁਰੂ-ਪੰਥ' ਨਾਲ ਸੰਬੰਧਿਤ ਤਖ਼ਤਾਂ ਦੇ ਦਰਸ਼ਨ ਕਰਦੇ ਹਾਂ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਅਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨੰਦੇੜ, ਵਿਖੇ ਉਚੇਚੇ ਤੌਰ 'ਤੇ ਸ਼ਕਤੀ ਦੇ ਪ੍ਰਤੀਕ 'ਸ਼ਸਤਰਾਂ' ਨੂੰ ਸੁੰਦਰ ਢੰਗ ਦੁਆਰਾ ਪ੍ਰਦਰਸ਼ਤ ਕੀਤੇ ਹੋਇਆਂ ਦੇਖਦੇ ਹਾਂ। ਇਨ੍ਹਾਂ 'ਤਖ਼ਤਾਂ' 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਲੱਗ ਥਾਵਾਂ 'ਤੇ ਹਨ। ਤਖ਼ਤ ਸ੍ਰੀ ਦਮਦਮਾ ਸਾਹਿਬ, ਜਿਸ ਨੂੰ 'ਗੁਰੂ-ਪੰਥ' ਨੇ ਬਾਅਦ ਵਿਚ 'ਤਖ਼ਤ' ਵਜੋਂ ਮਾਨਤਾ ਪ੍ਰਦਾਨ ਕੀਤੀ, ਉਥੇ ਹੀ ਕੇਵਲ ਸ਼ਸਤਰਾਂ ਨੂੰ ਪਹਿਲੇ ਤਖ਼ਤਾਂ ਦੀ ਤਰ੍ਹਾਂ ਪ੍ਰਦਰਸ਼ਤ ਨਹੀਂ ਕੀਤਾ ਗਿਆ, ਪਰ ਇਸ ਤਖ਼ਤ ਨੂੰ 'ਗੁਰੂ ਕਾਸ਼ੀ' ਹੋਣ ਦਾ ਮਾਣ-ਸਤਿਕਾਰ ਹਾਸਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਾਵਨ ਧਰਤੀ 'ਤੇ ਬੈਠ ਕੇ ਹੀ ਦੁਬਾਰਾ ਲਿਖਵਾਇਆ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਪਾਵਨ ਬਾਣੀ ਇਸ ਵਿਚ ਅੰਕਿਤ ਕੀਤੀ। ਇਸ ਪਾਵਨ ਅਸਥਾਨ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਵਨ ਸਰੂਪ ਹੱਥ-ਲਿਖਤ ਲਿਖਣ ਦੀ ਪਿਰਤ ਸਥਾਪਤ ਹੋਈ।

---

6. ਡਾ. ਗੰਡਾ ਸਿੰਘ, *ਹੁਕਮਨਾਮੇ*, ਪੰਨੇ 232-33.

ਤਖ਼ਤ ਸ੍ਰੀ ਦਮਦਮਾ ਸਾਹਿਬ 'ਤੇ ਵੀ ਕੁਝ ਇਕ ਇਤਿਹਾਸਕ ਸ਼ਸਤਰ ਸੁਸ਼ੋਭਿਤ ਹਨ, ਜਿਨ੍ਹਾਂ ਨੂੰ ਸੁੰਦਰ ਅਲਮਾਰੀ ਵਿਚ ਪ੍ਰਦਰਸ਼ਤ ਕੀਤਾ ਗਿਆ ਹੈ। ਖ਼ਾਲਸਾ ਪੰਥ ਦੇ ਪੰਜਾਂ ਹੀ ਤਖ਼ਤਾਂ 'ਤੇ ਇਤਿਹਾਸਕ ਸ਼ਸਤਰਾਂ ਦੇ ਦਰਸ਼ਨ ਸੰਗਤਾਂ ਨੂੰ ਰੋਜ਼ਾਨਾ ਨੇਮ ਨਾਲ ਕਰਵਾਏ ਜਾਂਦੇ ਹਨ ਅਤੇ ਨਾਲ ਹੀ ਸੰਖੇਪ ਇਤਿਹਾਸ ਦੱਸਿਆ ਜਾਂਦਾ ਹੈ ਤਾਂ ਜੁ ਸਿੱਖ ਸੰਗਤਾਂ ਆਪਣੇ ਗੌਰਵਮਈ ਇਤਿਹਾਸਕ ਵਿਰਸੇ ਤੋਂ ਪ੍ਰੇਰਣਾ ਪ੍ਰਾਪਤ ਕਰ ਮਾਣ ਮਹਿਸੂਸ ਕਰ ਸਕਣ।

ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਿੱਧਾ ਸੰਬੰਧ ਗੁਰਸਿੱਖਾਂ ਨਾਲ ਹੈ। ਗੁਰਦੁਆਰੇ ਸਭ ਦੇ ਸਾਂਝੇ ਹਨ, ਗੁਰਦੁਆਰੇ ਕਿਸੇ ਸਮੇਂ ਕੋਈ ਵੀ ਬੇ-ਰੋਕ ਟੋਕ ਆ ਸਕਦਾ ਹੈ, ਪਰ ਤਖ਼ਤਾਂ ਦੇ ਨਿਸ਼ਚਿਤ ਅਸਥਾਨ 'ਤੇ ਕੇਵਲ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਹੀ ਜਾ ਸਕਦੇ ਹਨ। ਗੁਰਦੁਆਰਿਆਂ ਵਾਂਗ ਤਖ਼ਤਾਂ 'ਤੇ ਹਰੇਕ ਮਨੁੱਖ ਦੀ ਅਰਦਾਸ ਬੇਨਤੀ ਹੋ ਸਕਦੀ ਹੈ, ਪਰ ਪਤਿਤ, ਤਨਖ਼ਾਹੀਏ ਸਿੱਖਾਂ ਦੀ ਅਰਦਾਸ ਨਹੀਂ ਹੋ ਸਕਦੀ ਤੇ ਨਾ ਹੀ ਉਨ੍ਹਾਂ ਨੂੰ 'ਤਖ਼ਤ ਸਾਹਿਬ' 'ਤੇ ਜਾਣ ਦੀ ਆਗਿਆ ਹੈ।

ਅਕਾਲ ਤਖ਼ਤ ਸਾਹਿਬ ਦੀ ਵਿਉਂਤਬੰਦੀ ਸ਼ਾਹੀ ਤਖ਼ਤਾਂ ਵਰਗੀ ਹੈ, ਪਰ ਇਸ ਦਾ ਕਾਰਜ ਖੇਤਰੀ ਨਾ ਹੋ ਕੇ ਸਮੁੱਚਾ ਵਿਸ਼ਵਵਿਆਪੀ ਸਿੱਖ ਭਾਈਚਾਰਾ ਹੈ। ਹਰੇਕ ਤਰ੍ਹਾਂ ਦੇ ਪੰਥਕ ਮਾਮਲਿਆਂ ਦਾ ਅੰਤਮ ਫ਼ੈਸਲਾ ਅਕਾਲ ਤਖ਼ਤ ਸਾਹਿਬ 'ਤੇ ਹੀ ਹੁੰਦਾ ਹੈ। ਕੌਮੀ ਪੱਧਰ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਾਰਮਿਕ, ਸਮਾਜਿਕ, ਰਾਜਸੀ ਤੇ ਸਭਿਆਚਾਰਕ ਆਦਿ ਮਸਲਿਆਂ ਵਿਚ 'ਗੁਰੂ-ਪੰਥ' ਦੀ ਸਰਬ ਸਮਰੱਥ ਪ੍ਰਭੂਸੱਤਾ ਸੰਪੰਨ ਸੰਸਥਾ ਹੈ।

ਸਮਾਂ ਭਾਵੇਂ ਮੁਗ਼ਲਾਂ, ਮੁਸਲਮਾਨਾਂ, ਅੰਗਰੇਜ਼ਾਂ ਜਾਂ ਭਾਰਤੀ ਹਾਕਮਾਂ ਦਾ ਹੋਵੇ, ਜਬਰ-ਜ਼ੁਲਮ ਦੇ ਖ਼ਿਲਾਫ਼ ਇਥੋਂ ਹੁਕਮ ਪ੍ਰਾਪਤ ਕਰ ਕੇ, ਗੁਰਸਿੱਖ ਮੋਰਚਿਆਂ ਵਿਚ ਗਏ, ਅਕਹਿ ਤੇ ਅਸਹਿ ਤਸੀਹੇ ਪ੍ਰਾਪਤ ਕਰਦੇ ਹੋਏ ਸ਼ਹੀਦ ਹੋਏ, ਜ਼ਮੀਨਾਂ-ਜਾਇਦਾਦਾਂ ਕੁਰਕ ਕਰਵਾਈਆਂ, ਪਰ ਅਕਾਲ ਤਖ਼ਤ ਸਾਹਿਬ ਤੋਂ ਹੋਏ ਹੁਕਮ ਨੂੰ ਪਿੱਠ ਨਹੀਂ ਦਿਖਾਈ। ਅਠਾਰ੍ਹਵੀਂ, ਉੱਨੀਵੀਂ ਤੇ ਵੀਹਵੀਂ ਸਦੀ ਦਾ ਸਮੁੱਚਾ ਸਿੱਖ ਇਤਿਹਾਸ ਅਕਾਲ ਤਖ਼ਤ ਸਾਹਿਬ ਦੇ ਦੁਆਲੇ ਘੁੰਮਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਤੀ, ਅਕਾਲੀ ਲਹਿਰ ਦੀ ਉਤਪਤੀ ਤੇ ਵਿਕਾਸ ਦਾ ਕੇਂਦਰ 'ਸ੍ਰੀ ਅਕਾਲ ਤਖ਼ਤ ਸਾਹਿਬ' ਹੀ ਰਿਹਾ ਹੈ। ਜੇਕਰ ਇਹ ਕਹਿ ਲਿਆ ਜਾਵੇ ਕਿ ਸਿੱਖ ਦੀ ਹੋਂਦ-ਹਸਤੀ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਜੁੜੀ ਹੈ, ਤਾਂ ਇਸ ਵਿਚ ਅਤਿਕਥਨੀ ਨਹੀਂ ਹੋਵੇਗੀ। ਇਤਿਹਾਸ ਵਿਚ ਅਸੀਂ ਦੇਖਦੇ ਹਾਂ ਕਿ ਜਿਸ ਵੀ ਗੁਰਸਿੱਖ ਅਖਵਾਉਣ ਵਾਲੇ ਨੇ 'ਅਕਾਲ ਤਖ਼ਤ ਸਾਹਿਬ' ਨੂੰ ਪਿੱਠ ਦਿਖਾਈ, ਆਪਣੀ ਹੋਂਦ-ਹਸਤੀ ਤੋਂ ਹੱਥ ਧੋ ਬੈਠਾ।

ਸਿੱਖਾਂ ਦੇ ਪਹਿਲੇ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਸਿੱਖ ਇਤਿਹਾਸ ਦੇ ਵਿਕਾਸ ਕ੍ਰਮ ਵਿਚ ਕੋਈ ਅਜਿਹੀ ਮਹੱਤਵਪੂਰਨ ਗਤੀਵਿਧੀ ਨਹੀਂ ਮਿਲਦੀ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮੁੱਖ ਰੋਲ ਨਾ ਹੋਵੇ। ਖ਼ਾਸ ਕਰਕੇ ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕਿਆਂ ਤੋਂ ਲੈ ਕੇ ਵਰਤਮਾਨ ਸਮੇਂ ਤਕ ਹਰ ਕਿਸਮ ਦੇ ਧਾਰਮਿਕ, ਸਮਾਜਿਕ ਤੇ ਰਾਜਸੀ ਵਾਦ-ਵਿਵਾਦਾਂ ਦਾ ਹੱਲ ਅਕਾਲ ਤਖ਼ਤ ਸਾਹਿਬ 'ਤੇ ਹੀ ਹੋਇਆ।

ਜਿਵੇਂ ਕਿ ਉੱਪਰ ਵਿਚਾਰ ਕਰ ਚੁੱਕੇ ਹਾਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸੰਬੰਧ ਖ਼ਾਸ ਕਰਕੇ ਸਿੱਖਾਂ ਨਾਲ ਹੈ। ਹਰੇਕ ਸਿੱਖ ਸਦਵਾਉਣ ਵਾਲਾ, ਜੋ ਗੁਰਮਤਿ

ਵਿਚਾਰਧਾਰਾ ਅਨੁਸਾਰ ਸਿੱਖੀ ਸਰੂਪ ਦਾ ਧਾਰਨੀ ਹੈ, ਭਾਵੇਂ ਉਹ ਕਿਸੇ ਵੀ ਰਾਜਸੀ ਪਾਰਟੀ ਦੀ ਵਿਚਾਰਧਾਰਾ ਨੂੰ ਮੰਨਦਾ ਹੋਵੇ, 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮ ਲਾਗੂ ਹੁੰਦਾ ਹੈ। ਸਿੱਖ ਹੋ ਕੇ ਉਹ ਅਕਾਲ ਤਖ਼ਤ ਸਾਹਿਬ ਦੇ ਹੁਕਮ ਦਾ ਵਿਰੋਧ ਨਹੀਂ ਕਰ ਸਕਦਾ। ਇਤਿਹਾਸਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਵੱਖ-ਵੱਖ ਪਾਰਟੀਆਂ, ਜਥੇਬੰਦੀਆਂ, ਸਭਾ-ਸੁਸਾਇਟੀਆਂ ਨਾਲ ਸੰਬੰਧਿਤ ਗੁਰਸਿੱਖ ਦੇਰ-ਸਵੇਰ ਅਕਾਲ ਤਖ਼ਤ ਸਾਹਿਬ ਦੇ ਹੁਕਮ ਅੱਗੇ ਸਿਰ ਝੁਕਾ ਸੁਰਖ਼ਰੂ ਹੋਏ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਰਾਜਨੀਤਿਕ ਫ਼ੈਸਲੇ ਲਾਹੌਰ ਹੁੰਦੇ ਸਨ, ਪਰ ਸਿੱਖੀ ਦੇ ਧਾਰਮਿਕ ਫ਼ੈਸਲੇ ਅਕਾਲ ਤਖ਼ਤ ਸਾਹਿਬ 'ਤੇ ਹੀ ਹੁੰਦੇ ਸਨ। ਇਥੋਂ ਤਕ ਕਿ ਸਮੇਂ ਦੇ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਦੋਸ਼ ਬਦਲੇ ਅਕਾਲ ਤਖ਼ਤ ਸਾਹਿਬ 'ਤੇ ਇਮਲੀ ਦੇ ਦਰੱਖ਼ਤ ਨਾਲ ਬੰਨ੍ਹ ਕੇ ਕੋਰੜੇ ਮਾਰਨ ਦੀ ਧਾਰਮਿਕ ਸਜ਼ਾ ਦਿੱਤੀ ਗਈ, ਜੋ ਉਨ੍ਹਾਂ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕੀਤੀ।

ਸਿੱਖ ਰਾਜ ਦੇ ਬਾਅਦ ਵੀ ਸਿੱਖੀ ਨਾਲ ਸੰਬੰਧ ਰੱਖਣ ਵਾਲੇ ਬਹੁਤੇ ਫ਼ੈਸਲੇ ਅਕਾਲ ਤਖ਼ਤ ਸਾਹਿਬ 'ਤੇ ਹੀ ਹੁੰਦੇ ਰਹੇ। 1920 ਈ: ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਆਰੰਭ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਕਰਨ ਲਈ ਪਹਿਲਾ ਹੁਕਮਨਾਮਾ[7], ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਹੀ ਜਾਰੀ ਕੀਤਾ।

ਇਤਿਹਾਸ ਇਸ ਗੱਲ ਦੀ ਵੀ ਸ਼ਾਹਦੀ ਭਰਦਾ ਹੈ, ਕਿ ਸਿੱਖ ਵਿਰੋਧੀਆਂ ਨੂੰ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਭੂਸੱਤਾ ਅੱਗੇ ਇਕ ਸਮੇਂ ਝੁਕਣਾ ਪਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾ ਦੇਣ ਤੋਂ ਪਿੱਛੋਂ, ਬਾਦਸ਼ਾਹ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ 'ਸ੍ਰੀ ਅਕਾਲ ਤਖ਼ਤ ਸਾਹਿਬ' ਦੀ ਸਿਰਜਣਾ ਕਰਨ ਦੇ ਕਾਰਨ ਹੀ ਧੋਖੇ ਨਾਲ ਦਿੱਲੀ ਬੁਲਾ ਕੇ, ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰਨ ਦਾ ਬੱਜਰ ਅਪਰਾਧ ਕੀਤਾ, ਪਰ ਜਦ ਉਸ ਨੂੰ ਕੀਤੇ ਗੁਨਾਹਾਂ ਤੇ 'ਸ੍ਰੀ ਅਕਾਲ ਤਖ਼ਤ ਸਾਹਿਬ' ਦੀ ਦੈਵੀ ਪ੍ਰਭੂਸੱਤਾ ਦਾ ਅਹਿਸਾਸ ਹੋਇਆ ਤਾਂ ਉਸ ਨੇ ਖ਼ੁਦ ਮਾਫ਼ੀ ਮੰਗਦਿਆਂ, ਆਪਣੇ ਖ਼ਰਚੇ 'ਤੇ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਬਣਾਉਣ ਦੀ ਪੇਸ਼ਕਸ਼ ਕੀਤੀ, ਜਿਸ ਨੂੰ ਗੁਰੂ ਜੀ ਨੇ ਠੁਕਰਾ ਦਿੱਤਾ।

ਦੂਸਰੀ ਉਦਾਹਰਣ ਸਾਨੂੰ ਵਰਤਮਾਨ ਸਮੇਂ ਦੀ ਹੀ ਮਿਲਦੀ ਹੈ, ਜਦ ਜੂਨ, 1984 ਵਿਚ ਸਮੇਂ ਦੀ ਬਾਬਰਸ਼ਾਹੀ ਸਰਕਾਰ ਨੇ 'ਅਕਾਲ ਤਖ਼ਤ ਸਾਹਿਬ' ਦੀ ਪਵਿੱਤਰ ਇਤਿਹਾਸਕ ਇਮਾਰਤ ਨੂੰ ਬੰਬਾਂ-ਗੋਲਿਆਂ ਨਾਲ ਢਾਹੁਣ ਦਾ ਬੱਜਰ ਗੁਨਾਹ ਕੀਤਾ ਤੇ ਫਿਰ ਪਸ਼ਚਾਤਾਪ ਵਜੋਂ ਦੇਸ਼ ਦੀ ਪ੍ਰਧਾਨ ਮੰਤਰੀ ਦਿੱਲੀਓਂ ਚੱਲ, ਇਥੇ ਆਈ ਤੇ ਐਲਾਨ ਕੀਤਾ ਕਿ ਸਰਕਾਰ 'ਅਕਾਲ ਤਖ਼ਤ ਸਾਹਿਬ' ਦੀ ਇਮਾਰਤ ਨੂੰ ਬਣਾ ਕੇ ਦੇਵੇਗੀ। ਸਰਕਾਰ ਨੇ ਸਰਕਾਰੀ ਸੇਵਾ ਰਾਹੀਂ ਇਮਾਰਤ ਉਸਾਰ ਵੀ ਦਿੱਤੀ, ਪਰ 'ਗੁਰੂ-ਪੰਥ' ਨੇ ਉਸ ਨੂੰ ਅਪ੍ਰਵਾਨ ਕਰਦੇ ਹੋਏ, ਫਿਰ ਗਿਰਾ ਦਿੱਤਾ।

ਕੌਮ ਨੂੰ ਉਹ ਅਕਾਲ ਤਖ਼ਤ ਪ੍ਰਵਾਨ ਨਹੀਂ ਸੀ ਅਤੇ ਸ਼ਾਇਦ ਕਿਸੇ ਵੀ ਅਣਖੀਲੀ ਕੌਮ ਨੂੰ ਇਹ ਪ੍ਰਵਾਨ ਨਾ ਹੋਵੇ, ਜਿਸ ਵਿਚ ਇਹੋ ਜਿਹੇ ਦਿਹਾੜੀਦਾਰ ਮਜ਼ਦੂਰ ਲੱਗੇ ਹੋਣ, ਜਿਨ੍ਹਾਂ ਕੋਲ੍ਹ ਸ਼ਰਧਾ, ਵਿਸ਼ਵਾਸ, ਲਗਨ ਅਤੇ ਇਸ਼ਕ ਦੇ ਸੱਚੇ ਕੌਲ ਇਕਰਾਰ ਨਾ ਹੋਣ।[8]

---

7. ਗਿਆਨੀ ਪ੍ਰਤਾਪ ਸਿੰਘ, *ਗੁਰਦੁਆਰਾ ਸੁਧਾਰ ਲਹਿਰ*, ਪੰਨਾ 5.
8. *ਗੁਰਮਤਿ ਪ੍ਰਕਾਸ਼*, ਮਾਰਚ 1994, ਪੰਨਾ 21.

ਇਤਿਹਾਸ ਇਸ ਗੱਲ ਦੀ ਵੀ ਸ਼ਾਹਦੀ ਭਰਦਾ ਹੈ ਕਿ ਜਦੋਂ ਕਦੀ ਵੀ 'ਨਿਰਮਲ ਪੰਥ' ਦੇ ਦੋਖੀਆਂ ਨੇ 'ਸਿੱਖ ਕੌਮ' ਦਾ ਨਾਮੋ-ਨਿਸ਼ਾਨ ਮਿਟਾਣ ਦਾ ਯਤਨ ਕੀਤਾ, ਉਨ੍ਹਾਂ ਸਭ ਦਾ ਪਹਿਲਾ ਨਿਸ਼ਾਨਾ 'ਅਕਾਲ ਤਖ਼ਤ ਸਾਹਿਬ' ਹੀ ਬਣਦਾ ਰਿਹਾ। ਇਸ ਸੰਸਥਾ-ਨੁਮਾ ਸਿਧਾਂਤ ਨੂੰ ਖ਼ਤਮ ਕਰਨ ਲਈ 1746, 1756, 1762... ਤੇ ਫਿਰ ਜੂਨ, 1984 ਵਿਚ ਇਸ ਦੀ ਇਮਾਰਤ ਢਾਹ ਕੇ 'ਅਕਾਲ ਤਖ਼ਤ ਸਾਹਿਬ' ਨੂੰ ਖ਼ਤਮ ਕਰਨ ਦਾ ਯਤਨ ਕੀਤਾ, ਪਰ ਹਾਕਮ ਸ਼੍ਰੇਣੀਆਂ ਦੇ ਲੋਕ ਭੁੱਲ ਜਾਂਦੇ ਹਨ ਕਿ 'ਅਕਾਲ ਤਖ਼ਤ ਸਾਹਿਬ' ਕੇਵਲ ਇਕ ਇਮਾਰਤ ਦਾ ਹੀ ਨਾਂ ਨਹੀਂ, ਸਗੋਂ ਇਹ ਤਾਂ ਇਕ ਪ੍ਰਭੂਸੱਤਾ ਸੰਪੰਨ ਸੰਸਥਾ ਹੈ, ਜਿਸ ਦਾ ਨਿਵਾਸ ਇਸ ਨੂੰ ਮੰਨਣ ਵਾਲੇ ਗੁਰਸਿੱਖਾਂ ਦੇ ਹਿਰਦਿਆਂ ਵਿਚ ਹੈ, ਜਿਸ ਨੂੰ ਨਾ ਮੁਗ਼ਲ, ਨਾ ਮੁਸਲਮਾਨ ਤੇ ਨਾ ਹੀ ਸਮੇਂ ਦੀਆਂ ਸਰਕਾਰਾਂ ਖ਼ਤਮ ਕਰ ਸਕਣਗੀਆਂ।

ਅਕਾਲ ਤਖ਼ਤ ਸਾਹਿਬ ਤੋਂ ਹੀ ਸਮੇਂ-ਸਮੇਂ ਗੁਰੂ-ਘਰ ਦੇ ਵਿਰੋਧੀਆਂ, ਸਮਾਜਿਕ, ਰਾਜਸੀ ਬੇਇਨਸਾਫ਼ੀਆਂ, ਜਬਰ-ਜ਼ੁਲਮ ਦੇ ਖ਼ਿਲਾਫ਼ ਤੇ ਗੁਰਦੁਆਰਿਆਂ ਦੇ ਪ੍ਰਬੰਧ ਸੁਧਾਰ, ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਸਿੱਖ ਹਿੱਤਕਾਰੀ ਲਹਿਰਾਂ ਉਠਦੀਆਂ ਰਹੀਆਂ। 'ਅਕਾਲ ਤਖ਼ਤ ਸਾਹਿਬ' ਦੇ ਸਿਧਾਂਤ ਤੇ ਇਤਿਹਾਸ ਤੋਂ ਪ੍ਰੇਰਣਾ ਪ੍ਰਾਪਤ ਕਰ, ਅਨੇਕਾਂ ਗੁਰਸਿੱਖ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ, ਗੁਰੂ-ਪੰਥ ਨੂੰ ਸਮਰਪਿਤ ਹੋਏ। ਅਜਿਹੇ ਸਮਰਪਣ ਦੀਆਂ ਉਦਾਹਰਣਾਂ ਤਾਂ ਸਾਨੂੰ 20ਵੀਂ ਸਦੀ ਦੇ ਤੀਸਰੇ ਦਹਾਕੇ ਸਮੇਂ ਦੀਆਂ ਵੀ ਮਿਲਦੀਆਂ ਹਨ। ਅਕਾਲ ਤਖ਼ਤ ਸਾਹਿਬ ਤੋਂ ਜਦੋਂ ਆਜ਼ਾਦੀ ਲਈ ਨਿਹੱਥੇ ਸਿੰਘਾਂ ਦੇ ਜਥੇ ਤੁਰਿਆ ਕਰਦੇ ਸਨ ਤਾਂ ਅੰਗਰੇਜ਼ ਹਕੂਮਤ ਦੀਆਂ ਡਾਂਗਾਂ ਥੱਕ ਜਾਂਦੀਆਂ ਸਨ, ਪਰ ਲਹੂ-ਲੁਹਾਣ ਹੋਏ ਸਿੰਘ ਫਿਰ ਉਠਦੇ ਸਨ, ਅੱਗੇ ਵਧਦੇ ਸਨ, ਪਰ ਹੱਥ ਨਹੀਂ ਸਨ ਚੁੱਕਦੇ। ਸੁੱਚੇ ਖ਼ੂਨ ਵਿਚ ਲੱਥ-ਪੱਥ ਇਨ੍ਹਾਂ ਸਿੰਘਾਂ ਦੇ ਜਿਸਮਾਂ ਨੂੰ ਵੇਖ ਕੇ ਇਕ ਦਿਨ ਇਕ ਅੰਗਰੇਜ਼ ਪਾਦਰੀ ਸੀ.ਐਫ਼. ਐਂਡਰਿਊਜ਼ ਨੇ ਅੱਖਾਂ ਵਿਚ ਅੱਥਰੂ ਲਿਆ ਕੇ ਕਿਹਾ ਸੀ, "ਅੱਜ ਮੈਂ ਕਈ ਯਸੂ ਮਸੀਹ ਮਰਦੇ (ਸੂਲੀ ਚੜ੍ਹਦੇ) ਵੇਖੇ ਨੇ।"[9]

ਅਕਾਲ ਤਖ਼ਤ ਸਾਹਿਬ ਸਮੇਂ ਤੇ ਸਥਾਨ ਦੇ ਪ੍ਰਭਾਵਾਂ ਤੋਂ ਸੁਤੰਤਰ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਭੂਸੱਤਾ ਸੰਪੰਨ ਸੰਸਥਾ ਹੋਣ ਕਰਕੇ ਇਥੋਂ ਹੋਏ ਹੁਕਮਨਾਮੇ, ਆਦੇਸ਼ ਜਾਂ ਫ਼ੈਸਲੇ ਨੂੰ ਇਸ ਦੇ ਮੰਨਣ ਵਾਲਿਆਂ ਨੇ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸੁਣਾਈ ਗਈ ਧਾਰਮਿਕ ਸਜ਼ਾ ਦਾ ਅਸਲ ਮਨੋਰਥ 'ਕਿਸੇ ਦੋਸ਼ੀ ਨੂੰ ਦੋਸ਼ੀ ਬਣਾ ਕੇ' ਉਸ ਦਾ ਨਿਰਾਦਰ ਕਰਨਾ ਨਹੀਂ, ਸਗੋਂ ਵਿਅਕਤੀ ਵਿਸ਼ੇਸ਼ ਵਿਚ ਆਈ ਵਕਤੀ ਕਮਜ਼ੋਰੀ, ਸਿਧਾਂਤਕ ਢਿਲਿਆਈ ਨੂੰ ਦੂਰ ਕਰ ਕੇ ਉਸ ਨੂੰ ਮਨ-ਬਚਨ ਕਰਮ ਤੋਂ ਪਵਿੱਤਰ ਬਣਾਉਂਦਿਆਂ, ਚੜ੍ਹਦੀ ਕਲਾ ਦਾ ਜੀਵਨ ਪ੍ਰਦਾਨ ਕਰਨਾ ਹੈ।

ਇਸ ਪਵਿੱਤਰ ਭਾਵਨਾ ਤਹਿਤ ਹੀ ਗੁਰੂ-ਪੰਥ ਵੱਲੋਂ ਸ: ਸੁਬੇਗ ਸਿੰਘ, ਜੱਸਾ ਸਿੰਘ ਰਾਮਗੜ੍ਹੀਏ, ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ, ਪੰਥ-ਰਤਨ ਮਾਸਟਰ ਤਾਰਾ ਸਿੰਘ, ਸੰਤ ਫ਼ਤਹਿ ਸਿੰਘ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸਾਬਕਾ ਮੁੱਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ, ਸਾਬਕਾ ਕੇਂਦਰੀ ਮੰਤਰੀ ਬੂਟਾ ਸਿੰਘ, ਨਿਹੰਗ ਮੁਖੀ ਬਾਬਾ ਸੰਤਾ ਸਿੰਘ, ਆਦਿ ਪੰਥਕ ਲੀਡਰਾਂ; ਡਾ: ਪਿਆਰ ਸਿੰਘ, ਡਾ. ਪਿਸ਼ੌਰਾ ਸਿੰਘ ਆਦਿ ਵਰਗੇ ਸਿੱਖ ਵਿਦਵਾਨਾਂ ਨੂੰ ਤਨਖ਼ਾਹ ਲਾਈ ਗਈ।

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਧਾਰਮਿਕ-ਸਮਾਜਿਕ ਅਵੱਗਿਆ ਕਰਨ ਵਾਲੇ

---

9. *ਗੁਰਮਤਿ ਪ੍ਰਕਾਸ਼*, ਮਾਰਚ 1994, ਪੰਨਾ 20.

ਗੁਰਸਿੱਖਾਂ ਨੂੰ ਕੇਵਲ ਤਨਖ਼ਾਹ ਹੀ ਨਹੀਂ ਲਾਈ ਜਾਂਦੀ, ਸਮੇਂ-ਸਮੇਂ ਗੁਰੂ-ਪੰਥ ਨੂੰ ਸਮਰਪਿਤ ਵਿਦਵਾਨ ਲੇਖਕਾਂ, ਪੰਥਕ ਧਾਰਮਿਕ ਸ਼ਖ਼ਸੀਅਤਾਂ ਨੂੰ ਵਿਸ਼ੇਸ਼ ਮਾਣ-ਸਨਮਾਨ ਤੇ ਪਦਵੀਆਂ ਵੀ ਪ੍ਰਦਾਨ ਹੁੰਦੀਆਂ ਰਹੀਆਂ, ਜਿਨ੍ਹਾਂ ਬਾਰੇ ਆਮ ਲੋਕਾਂ ਨੂੰ ਬਹੁਤ ਘੱਟ ਜਾਣਕਾਰੀ ਹੈ। ਮਿਲਦੀ ਜਾਣਕਾਰੀ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥ ਦੇ ਪ੍ਰਸਿੱਧ ਕਵੀ, ਵਿਦਵਾਨ ਲੇਖਕ ਭਾਈ ਸੰਤੋਖ ਸਿੰਘ, ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ, ਭਾਈ ਸਾਹਿਬ ਭਾਈ ਰਣਧੀਰ ਸਿੰਘ, ਭਾਈ ਸਾਹਿਬ ਭਾਈ ਹਰਿਭਜਨ ਸਿੰਘ ਯੋਗੀ (ਅਮਰੀਕਾ) ਤੇ ਸਿਰਦਾਰ ਕਪੂਰ ਸਿੰਘ ਆਦਿ ਨਾਮਵਰ ਸ਼ਖ਼ਸੀਅਤਾਂ ਨੂੰ ਅਕਾਲ ਤਖ਼ਤ ਸਾਹਿਬ ਤੋਂ ਮਾਣ-ਸਨਮਾਨ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਪਰ ਇਨ੍ਹਾਂ ਸ਼ਖ਼ਸੀਅਤਾਂ ਨੂੰ ਕਦੋਂ, ਕਿਸ ਕਰਕੇ ਤੇ ਕਿਸ ਤਰ੍ਹਾਂ ਸਨਮਾਨਿਤ ਕੀਤਾ ਗਿਆ, ਆਮ ਆਦਮੀ ਨੂੰ ਜਾਣਕਾਰੀ ਨਹੀਂ। ਭਾਈ ਸੰਤੋਖ ਸਿੰਘ ਜੀ, ਜਦ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅੰਤਮ ਯਾਤਰਾ 'ਤੇ ਆਏ, ਤਾਂ ਕਵੀ ਜੀ ਗ੍ਰੰਥ ਸਮਾਪਤ ਕਰ ਕੇ ਆਪਣੇ ਲੜਕੇ ਬਲਦੇਵ ਸਿੰਘ ਤੇ ਪਰਿਵਾਰ ਸਮੇਤ ਸ੍ਰੀ ਅੰਮ੍ਰਿਤਸਰ ਆਏ। ਆ ਕੇ ਆਪਣਾ ਗ੍ਰੰਥ ਗਿਆਨੀ ਗੁਰਮੁਖ ਸਿੰਘ (ਜੋ ਗਿਆਨੀ ਸੰਤਾ ਸਿੰਘ ਦੇ ਸਪੁੱਤਰ ਸਨ) ਦੀ ਮਾਰਫ਼ਤ 'ਅਕਾਲ ਬੁੰਗੇ' (ਅਕਾਲ ਤਖ਼ਤ ਸਾਹਿਬ) ਪੇਸ਼ ਕੀਤਾ। ਇਸ ਗ੍ਰੰਥ ਪਰ ਆਪ ਨੂੰ ਤਖ਼ਤ ਸਾਹਿਬ ਵੱਲੋਂ ਸਨਮਾਨ ਪ੍ਰਾਪਤ ਹੋਇਆ।[10]

ਇਹ ਸੰਖੇਪ ਜਿਹੀ ਜਾਣਕਾਰੀ ਭਾਈ ਸੰਤੋਖ ਸਿੰਘ ਜੀ ਨੂੰ ਅਕਾਲ ਤਖ਼ਤ ਸਾਹਿਬ ਤੋਂ ਸਨਮਾਨਿਤ ਹੋਣ ਸੰਬੰਧੀ ਪ੍ਰਾਪਤ ਹੁੰਦੀ ਹੈ। ਭਾਈ ਸੰਤੋਖ ਸਿੰਘ ਜੀ ਨੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਸੰਮਤ 1900 (ਜੁਲਾਈ, 1844 ਈ:) ਦੇ ਸਾਵਣ ਮਹੀਨੇ ਵਿਚ ਸੰਪੂਰਨ ਕੀਤਾ ਤੇ ਤਿੰਨ ਕੁ ਮਹੀਨੇ ਪਿੱਛੋਂ ਅਕਾਲ ਚਲਾਣਾ ਕਰ ਗਏ। ਇਸ ਹਿਸਾਬ ਨਾਲ ਉਨ੍ਹਾਂ ਨੂੰ 1844 ਈ: ਦੇ ਨੇੜੇ-ਤੇੜੇ ਸਨਮਾਨਿਤ ਕੀਤਾ ਗਿਆ ਹੋਵੇਗਾ। ਇਸ ਤੋਂ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ, ਪਰ ਇਕ ਗੱਲ ਸਪੱਸ਼ਟ ਹੈ ਕਿ ਵਿਦਵਾਨਾਂ, ਇਤਿਹਾਸਕਾਰਾਂ, ਲੇਖਕਾਂ ਆਦਿ ਨੂੰ ਸਨਮਾਨਿਤ ਕਰਨ ਦੀ ਪਿਰਤ ਪਹਿਲਾਂ ਤੋਂ ਹੀ ਸਥਾਪਤ ਸੀ।

ਇਸੇ ਤਰ੍ਹਾਂ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਪਦਵੀ ਨਾਲ ਸਨਮਾਨਿਤ ਸਿਰਦਾਰ ਕਪੂਰ ਸਿੰਘ ਦੇ ਸਨਮਾਨ ਸੰਬੰਧੀ ਜਾਣਕਾਰੀ, ਉਨ੍ਹਾਂ ਦੀਆਂ ਲਿਖਤਾਂ ਤੇ ਉਨ੍ਹਾਂ ਸੰਬੰਧੀ ਲਿਖਤਾਂ 'ਚੋਂ ਵੀ ਪ੍ਰਾਪਤ ਨਹੀਂ ਹੁੰਦੀ। ਜੇਕਰ ਥੋੜ੍ਹੀ-ਬਹੁਤੀ ਜਾਣਕਾਰੀ ਮਿਲਦੀ ਹੈ ਤਾਂ ਉਹ ਸਮਕਾਲੀ ਅਖ਼ਬਾਰਾਂ 'ਚੋਂ। ਰੋਜ਼ਾਨਾ *ਅਜੀਤ* ਵਿਚ ਪ੍ਰਕਾਸ਼ਤ ਖ਼ਬਰ ਤੇ ਸੰਪਾਦਕੀ ਲੇਖ ਤੋਂ ਸਾਨੂੰ ਨਿਮਨਲਿਖਤ ਜਾਣਕਾਰੀ ਪ੍ਰਾਪਤ ਹੋ ਸਕੀ ਹੈ:

> "13 ਅਕਤੂਬਰ, 1973 ਨੂੰ ਸਵੇਰੇ 7 ਵਜੇ ਸਿਰਦਾਰ ਕਪੂਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਥੇਦਾਰ ਸਾਹਿਬ ਗਿਆਨੀ ਸਾਧੂ ਸਿੰਘ ਭੌਰਾ ਵੱਲੋਂ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਪਦਵੀ ਪ੍ਰਦਾਨ ਕੀਤੀ ਗਈ। ਇਸ ਪਦਵੀ ਦੀ ਲਿਖਤ ਚਾਂਦੀ ਦੇ ਸੁਨਹਿਰੀ ਚੌਖਟੇ ਵਾਲੇ ਪੱਤਰੇ 'ਤੇ ਹੈ। ਇਸ ਪਦਵੀ ਦੇ ਨਾਲ ਉਨ੍ਹਾਂ ਨੂੰ ਕਿਰਪਾਨ ਤੇ ਸਿਰੋਪਾ ਵੀ ਦਿੱਤਾ ਗਿਆ। ਸ਼ਾਮ ਨੂੰ 4 ਵਜੇ ਗੁਰੂ ਨਾਨਕ ਨਿਵਾਸ ਦੇ ਹਾਲ ਵਿਚ ਉਨ੍ਹਾਂ ਦਾ ਸਵਾਗਤ ਤੇ ਸਨਮਾਨ ਕੀਤਾ ਗਿਆ ਤੇ ਸ਼ਾਨਦਾਰ ਚਾਹ-ਪਾਰਟੀ ਦਿੱਤੀ ਗਈ।"[11]

---

10. ਡਾ. ਕਿਰਪਾਲ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ*, ਪੰਨੇ 292-93.
11. ਰੋਜ਼ਾਨਾ *ਅਜੀਤ*, ਜਲੰਧਰ, 14 ਅਕਤੂਬਰ, 1973, ਸੰਪਾਦਕੀ ਪੰਨਾ।

ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਸੰਖੇਪ ਜਿਹੀ ਤਕਰੀਰ ਕਰਦੇ ਹੋਏ ਦੱਸਿਆ ਕਿ ਵਿਦਵਾਨਾਂ ਨੂੰ ਸਨਮਾਨਣ ਦੀ ਪਰੰਪਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਚਲਾਈ ਹੋਈ ਹੈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਨ੍ਹਾਂ ਦੇ ਪੂਰਨਿਆਂ 'ਤੇ ਚੱਲਦੇ ਹੋਏ ਹੀ ਇਹ ਫ਼ੈਸਲਾ ਕੀਤਾ ਹੈ।

ਇਸ ਤੋਂ ਇਲਾਵਾ ਬਹੁਤ ਹੀ ਮਹੱਤਤਾ ਵਾਲੇ ਧਾਰਮਿਕ-ਸਮਾਜਿਕ ਫ਼ੈਸਲੇ ਸਮੇਂ-ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲਏ ਗਏ, ਜਿਵੇਂ ਗੁਰਬਾਣੀ ਦੀ ਸ਼ੁੱਧਤਾ ਤੇ ਇਕਸਾਰਤਾ; ਗੁਰਦੁਆਰਿਆਂ ਦੇ ਸੁਚਾਰੂ ਪ੍ਰਬੰਧ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ; ਗੁਰਬਾਣੀ ਦੀ ਛਪਾਈ; ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ; ਸਰਬੱਤ ਖ਼ਾਲਸਾ; ਸੰਸਾਰ ਸਿੱਖ ਸੰਮੇਲਨ; ਵਿਸ਼ਵ ਸਿੱਖ ਸੰਮੇਲਨ; ਸੰਗਤ-ਪੰਗਤ; ਮੈਰਿਜ ਪੈਲਸਾਂ, ਮੜ੍ਹੀਆਂ, ਕਬਰਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸੰਬੰਧੀ; ਸ੍ਰੀ ਹਰਿਮੰਦਰ ਸਾਹਿਬ 'ਚ ਸੇਵਾ; ਜਾਤ-ਪਾਤ; ਭਰੂਣ ਹੱਤਿਆ; ਨਿਤਨੇਮ ਦੀਆਂ ਬਾਣੀਆਂ; ਗੁਰੂ-ਡੰਮ ਆਦਿ। ਸਮੇਂ-ਸਮੇਂ ਲਏ ਗਏ ਪ੍ਰਾਪਤ ਇਤਿਹਾਸਕ ਮਹੱਤਤਾ ਵਾਲੇ ਹੁਕਮਨਾਮਿਆਂ, ਆਦੇਸ਼ਾਂ, ਫ਼ੈਸਲਿਆਂ, ਆਦਿ ਨੂੰ ਇਸ ਪੁਸਤਕ ਵਿਚ ਸ਼ਾਮਲ ਕੀਤਾ ਗਿਆ ਹੈ।

# ਗੁਰੂ-ਪੰਥ : ਪਰੰਪਰਾ ਤੇ ਇਤਿਹਾਸ

ਸਿਧਾਂਤ ਰੂਪ ਵਿਚ ਦੇਖੀਏ ਤਾਂ 'ਸ੍ਰੀ ਅਕਾਲ ਤਖ਼ਤ ਸਾਹਿਬ' 'ਗੁਰੂ-ਪੰਥ' ਦੀ ਪ੍ਰਤੀਨਿਧ ਸੰਸਥਾ ਹੈ, ਜਿਸ 'ਤੇ ਕਿਸੇ ਵਿਅਕਤੀ ਵਿਸ਼ੇਸ਼ ਦਾ ਅਧਿਕਾਰ ਨਹੀਂ। 'ਗੁਰੂ-ਪੰਥ' ਦੋ ਸ਼ਬਦਾਂ ਦਾ ਸਮਾਸ ਹੈ, ਜਿਸ ਵਿਚ ਗੁਰੂ ਗ੍ਰੰਥ 'ਜੋਤਿ' ਤੇ ਪੰਥ 'ਜੁਗਤਿ' ਦਾ ਲਖਾਇਕ ਹੈ। ਇਨ੍ਹਾਂ ਦੋਨਾਂ ਸ਼ਬਦਾਂ ਦੀ ਵਰਤੋਂ 'ਗੁਰਮਤਿ ਵਿਚਾਰਧਾਰਾ' ਵਿਚ ਸ਼ੁਰੂ ਤੋਂ ਹੀ ਹੈ। 'ਗੁਰੂ-ਪੰਥ' ਦੇ ਸਿਧਾਂਤ ਨੂੰ ਸਮਝਣ ਲਈ ਇਨ੍ਹਾਂ ਸ਼ਬਦਾਂ ਦੇ ਅਰਥ ਜਾਣਨਾ ਜ਼ਰੂਰੀ ਹਨ। ਗੁਰੂ ਦੇ ਅਰਥ 'ਗੁਰੁ' ਸ਼ਬਦ ਤੋਂ ਹੈ, ਇਹ ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਹਨ—ਨਿਗਲਣਾ ਅਤੇ ਸਮਝਾਉਣਾ, ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤੂ-ਗਿਆਨ ਸਮਝਾਉਂਦਾ ਹੈ, ਉਹ ਗੁਰੂ ਹੈ। ਗੁਰਬਾਣੀ ਵਿਚ ਗੁਰ, ਗੁਰੁ ਅਤੇ ਗੁਰੂ ਸ਼ਬਦ ਇਕ ਹੀ ਅਰਥ ਵਿਚ ਆਏ ਹਨ।[1] ਗੁਰੂ ਦੇ ਅਰਥ ਧਾਰਮਿਕ ਸਿੱਖਿਆ ਦੇਣ ਵਾਲਾ ਆਚਾਰਯ, ਕਿਸੇ ਮਤ ਨੂੰ ਚਲਾਉਣ ਵਾਲਾ, ਧਰਮ ਆਚਾਰਯ, ਉਸਤਾਦ, ਵਿੱਦਿਆ ਦੱਸਣ ਵਾਲਾ, ਪਿਤਾ, ਗੁਰੂ ਨਾਨਕ ਦੇਵ, ਪਾਰਬ੍ਰਹਮ, ਕਰਤਾਰ, ਆਦਿ ਵੀ ਮਿਲਦੇ ਹਨ।

ਗੁਰਮਤਿ ਵਿਚਾਰਧਾਰਾ ਤੇ ਪਰੰਪਰਾ ਵਿਚ 'ਗੁਰੂ' ਸ਼ਬਦ 'ਗੁਰੂ ਸਾਹਿਬਾਨ', ਸ੍ਰੀ 'ਗੁਰੂ ਗ੍ਰੰਥ ਸਾਹਿਬ', 'ਗੁਰੂ-ਪੰਥ' ਦੇ ਨਾਲ ਵਰਤਣ ਦਾ ਵਿਧਾਨ ਹੈ।

ਇਸ ਤਰ੍ਹਾਂ ਹੀ 'ਪੰਥ' ਦਾ ਅਰਥ—(1) ਜਾਣਾ, ਫਿਰਨਾ; (2) ਮਾਰਗ, ਰਸਤਾ; (3) ਪਰਮਾਤਮਾ ਦੀ ਪ੍ਰਾਪਤੀ ਦਾ ਰਾਹ, ਧਰਮ ਮਜ਼ਹਬ[2] ਆਦਿ ਕੀਤੇ ਹਨ। ਗੁਰਮਤਿ ਵਿਚਾਰਧਾਰਾ ਵਿਚ 'ਪੰਥ' ਸ਼ਬਦ ਦੀ ਜ਼ਿਆਦਾ ਕਰਕੇ ਮਾਰਗ, ਰਸਤੇ ਜਾਂ ਧਰਮ, ਮਜ਼ਹਬ ਦੇ ਅਰਥਾਂ ਵਿਚ ਹੀ ਵਰਤੋਂ ਹੋਈ ਹੈ। ਜਿਵੇਂ ਭਾਈ ਗੁਰਦਾਸ ਜੀ ਨੇ ਸਿੱਖ ਧਰਮ ਨੂੰ 'ਨਾਨਕ ਨਿਰਮਲ ਪੰਥ' ਕਿਹਾ ਹੈ :

**ਮਾਰਿਆ ਸਿਕਾ ਜਗਤਿ ਵਿਚਿ, ਨਾਨਕ ਨਿਰਮਲ ਪੰਥੁ ਚਲਾਇਆ ॥**[3]

ਹੋਰ :

**ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ ॥**[4]

ਸਿਰਦਾਰ ਕਪੂਰ ਸਿੰਘ ਅਨੁਸਾਰ, 'ਪੰਥ' ਸ਼ਬਦ ਦਾ ਅਰਥ ਹੈ—ਰਾਹ ਜਾਂ ਜੀਵਨ ਦਾ ਚੰਗਾ ਢੰਗ। ਅਜੋਕੀ ਧਾਰਮਿਕ ਸ਼ਬਦਾਵਲੀ ਵਿਚ 'ਪੰਥ', ਸਿੱਖ ਧਰਮ ਅਤੇ ਉਨ੍ਹਾਂ

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ 415.
2. *ਉਹੀ,* ਪੰਨਾ 793.
3. ਭਾਈ ਗੁਰਦਾਸ, ਵਾਰਾਂ 1/45.
4. *ਉਹੀ,* 1/31.

ਦੀ ਅਦਿੱਖ ਰਹੱਸਮਈ ਦੇਹ ਲਈ ਵਰਤਿਆ ਜਾਂਦਾ ਹੈ, ਜੋ ਇਸ ਧਰਮ ਨੂੰ ਮੰਨਦੇ ਹਨ ਅਤੇ ਧਰਤੀ ਉੱਪਰ ਰੱਬ ਦੇ ਹੁਕਮਾਂ ਨੂੰ ਲਾਗੂ ਕਰਾਉਣ ਲਈ ਯਤਨਸ਼ੀਲ ਰਹਿੰਦੇ ਹਨ। ਸਾਰੇ ਸੱਚੇ ਸਿੱਖ ਇਸ 'ਪੰਥ' ਦੇ ਰਿਣੀ ਹਨ ਤੇ ਇਸ ਉੱਪਰ ਸ਼ਰਧਾ ਰੱਖਦੇ ਹਨ। ਇਕ ਸੱਚੇ ਸਿੱਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣਾ ਸਭ ਕੁਝ ਇਸ 'ਪੰਥ' ਤੋਂ ਕੁਰਬਾਨ ਕਰ ਦੇਵੇ।[5]

'ਪੰਥ' ਦੀ ਸੰਪੂਰਨਤਾ ਇਸ ਨੂੰ 'ਗੁਰੂ' ਪਦਵੀ ਪ੍ਰਾਪਤ ਹੋਣ ਨਾਲ ਹੋਈ। ਪੰਜ ਪਿਆਰਿਆਂ—ਪੰਜ ਗੁਰਸਿੱਖਾਂ ਦੀ ਮਾਨਤਾ ਸਿੱਖ ਧਰਮ ਵਿਚ ਸ਼ੁਰੂ ਤੋਂ ਹੀ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਪੰਜਾਂ' ਦੀ ਚੋਣ ਕਰ, ਪਹਿਲਾਂ ਉਨ੍ਹਾਂ ਨੂੰ 'ਖੰਡੇ' ਬਾਟੇ ਦੀ 'ਪਾਹੁਲ' ਬਖ਼ਸ਼ਿਸ਼ ਕੀਤੀ ਤੇ ਫਿਰ 'ਪੰਜਾਂ ਪਿਆਰਿਆਂ' ਨੂੰ ਗੁਰੂ ਰੂਪ ਸਵੀਕਾਰਦਿਆਂ, ਉਨ੍ਹਾਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ 'ਸਿੰਘ' ਪਦਵੀ ਪ੍ਰਾਪਤ ਕੀਤੀ। ਪੰਜਾਂ ਪਿਆਰਿਆਂ ਨੇ ਪਹਿਲੀ ਵਾਰ 'ਗੁਰੂ-ਪੰਥ' ਦੇ ਰੂਪ ਵਿਚ ਚਮਕੌਰ ਦੀ ਗੜ੍ਹੀ ਛੱਡਣ ਦਾ ਆਦੇਸ਼, ਗੁਰੂ ਗੋਬਿੰਦ ਸਿੰਘ ਜੀ ਨੂੰ ਦੇ ਕੇ ਆਪਣੇ ਗੁਰਤਾ ਦੇ ਅਧਿਕਾਰ ਦੀ ਵਰਤੋਂ ਕੀਤੀ।

ਇਤਿਹਾਸਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ 1699 ਈ: ਦੀ ਵੈਸਾਖੀ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ-ਦੀਖਿਆ' ਦੇ ਅਧਿਕਾਰ ਨੂੰ ਖ਼ੁਦ ਵਿਅਕਤੀਗਤ ਰੂਪ ਵਿਚ ਕਦੇ ਨਹੀਂ ਵਰਤਿਆ। ਸਗੋਂ, ਇਹ ਦੈਵੀ ਅਧਿਕਾਰ ਹਮੇਸ਼ਾ ਪੰਜਾਂ ਪਿਆਰਿਆਂ ਦੇ ਅਧਿਕਾਰ ਖੇਤਰ ਵਿਚ ਸ਼ਾਮਲ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਦੇ ਵਿਅਕਤੀਗਤ ਅਤੇ ਸ਼ਬਦ ਰੂਪੀ ਪੱਖਾਂ ਨੂੰ ਵੱਖ-ਵੱਖ ਕਰ ਦਿੱਤਾ। ਗੁਰਿਆਈ ਦਾ ਇਕ ਪੱਖ ਖ਼ਾਲਸੇ ਨੂੰ ਤੇ ਪਵਿੱਤਰ ਗ੍ਰੰਥ ਸਾਹਿਬ ਨੂੰ ਸੌਂਪਿਆ ਗਿਆ। ਦੋਨਾਂ ਨੂੰ ਹੀ 'ਗੁਰੂ' ਦਾ ਪਦ ਪ੍ਰਾਪਤ ਹੋਇਆ, ਇਕ ਨੂੰ 'ਗੁਰੂ ਗ੍ਰੰਥ' ਤੇ ਦੂਜੇ ਨੂੰ 'ਗੁਰੂ-ਪੰਥ' ਕਿਹਾ ਗਿਆ।[6]

ਗੁਰਸਿੱਖਾਂ ਦੇ ਸਮੂਹ ਨੂੰ 'ਗੁਰੂ-ਪੰਥ' ਮੰਨਿਆ ਗਿਆ, ਪਰ ਸਮੂੰਹ ਗੁਰਸਿੱਖਾਂ ਦੀ 'ਗੁਰੂ-ਪੰਥ' ਵਜੋਂ ਪ੍ਰਤੀਨਿਧਤਾ ਕਰਨ ਦਾ ਅਧਿਕਾਰ 'ਪੰਜਾਂ ਗੁਰਸਿੱਖਾਂ' ਪਾਸ ਹੈ, ਜਿਨ੍ਹਾਂ ਨੂੰ 'ਪੰਜ-ਪਿਆਰੇ' ਕਹਿਣ ਦੀ ਪਿਰਤ ਹੈ।

ਇਤਿਹਾਸਕ ਤੌਰ 'ਤੇ ਪਹਿਲੇ ਨੌਂ ਗੁਰੂ ਸਾਹਿਬਾਨ ਦੇ ਵੇਲੇ ਵੀ ਸਿੱਖ ਸੰਗਤ ਦਾ ਬਹੁਤ ਮਾਣ-ਸਤਿਕਾਰ ਸੀ, ਪਰ ਗੁਰੂ ਜੀ ਦੀ ਆਪਣੀ ਅਗਵਾਈ ਦੀ ਸਦਾ ਲੋੜ ਰਹਿੰਦੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਅਗਵਾਈ ਨੂੰ ਸੰਕੋਚ ਲਿਆ ਅਤੇ ਸੰਗਤ ਨੂੰ ਜਥੇਬੰਦ ਕਰ ਕੇ ਇਸ ਨੂੰ ਸ਼ਖ਼ਸੀ ਗੁਰਿਆਈ ਸੌਂਪ ਦਿੱਤੀ ਤੇ ਆਤਮਿਕ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸ ਹ੍ਹੀ ਰਹਿਣ ਦਿੱਤੀ।

ਸੰਗਤ ਜਥੇਬੰਦ ਹੋ ਕੇ 'ਗੁਰੂ-ਪੰਥ' ਬਣ ਗਈ। ਗੁਰਤਾ ਦੇ ਜੁਗਤਿ ਪੱਖ ਦਾ ਸਾਰਾ ਤੇਜ ਪ੍ਰਤਾਪ 'ਗੁਰੂ-ਪੰਥ' ਨੂੰ ਦੇ ਦਿੱਤਾ ਗਿਆ। ਇਸ ਵਿਚ ਹਰ ਇਕ ਅੰਮ੍ਰਿਤਧਾਰੀ ਸਿੱਖ ਧਾਰਮਿਕ ਤੌਰ 'ਤੇ ਬਰਾਬਰ ਪਦਵੀ ਰੱਖਦਾ ਹੈ।[7]

ਵਿਚਾਰਧਾਰਕ ਤੇ ਇਤਿਹਾਸਕ ਤੌਰ 'ਤੇ ਜੇਕਰ ਸਿੱਖ ਧਰਮ ਦਰਸ਼ਨ ਦਾ ਅਧਿਐਨ ਕੀਤਾ ਜਾਵੇ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ 'ਬਾਣੀ' ਦਾ ਸੰਕਲਨ ਤੇ ਸੰਪਾਦਨ

---

5. ਡਾ. ਗੁਰਸ਼ਰਨਜੀਤ ਸਿੰਘ (ਅਨੁਵਾਦਕ), *ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ*, ਪੰਨਾ 35.
6. ਡਾ. ਗੰਡਾ ਸਿੰਘ ਤੇਜਾ ਸਿੰਘ, *ਸਿੱਖ ਇਤਿਹਾਸ*, ਪੰਨਾ 129.
7. ਤੇਜਾ ਸਿੰਘ, *ਸਿੱਖ ਧਰਮ*, ਪੰਨੇ 13-14.

'ਗੁਰੂ ਗ੍ਰੰਥ' ਤੇ ਸੰਗਤ ਦਾ ਸੰਗਠਿਤ ਤੇ ਵਿਕਸਤ ਰੂਪ 'ਗੁਰੂ-ਪੰਥ' ਦੇ ਰੂਪ ਵਿਚ ਪ੍ਰਗਟ ਹੋਇਆ। 'ਗੁਰੂ ਗ੍ਰੰਥ' ਨਾਨਕ ਨਿਰਮਲ ਪੰਥ ਦਾ ਸਿਧਾਂਤ ਹੈ ਤੇ 'ਗੁਰੂ-ਪੰਥ' ਇਸ ਸਿਧਾਂਤ ਦਾ ਪ੍ਰਤੱਖ ਅਮਲ। ਓਪਰੀ ਨਜ਼ਰੇ ਦੋ ਪ੍ਰਤੀਤ ਹੁੰਦੇ ਹਨ, ਪਰ ਹੈਨ ਇਕ। ਜਿਵੇਂ ਆਮ ਆਦਮੀ ਵਾਸਤੇ ਗੁਰੂਆਂ ਦੀ ਗਿਣਤੀ 'ਦਸ' ਹੈ, ਪਰ ਗੁਰਮਤਿ ਸਿਧਾਂਤ ਦੇ ਜਾਣਕਾਰ ਵਾਸਤੇ ਗੁਰੂ ਕੇਵਲ ਇਕ ਹੀ ਹੈ ਤੇ ਉਹ ਹੈ 'ਗੁਰੂ ਨਾਨਕ ਜੋਤਿ', ਜਿਸ ਇਲਾਹੀ ਜੋਤਿ ਦੀ ਇਕਸਾਰਤਾ ਤੇ ਏਕਤਾ ਗੁਰਬਾਣੀ ਸਪੱਸ਼ਟ ਕਰਦੀ ਹੈ:

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥**[8]

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਸਪੱਸ਼ਟ ਹੀ ਕਰ ਦਿੱਤਾ ਹੈ ਕਿ 'ਗੁਰੂ-ਜੋਤਿ' ਦੀ ਏਕਤਾ ਦੀ ਪਹਿਚਾਣ ਬਿਨਾਂ 'ਸਿੱਖੀ' ਸਿਧਾਂਤ ਨੂੰ ਸਮਝਿਆ ਹੀ ਨਹੀਂ ਜਾ ਸਕਦਾ:

**ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥**
**ਅਮਰ ਦਾਸ ਅੰਗਦ ਪਹਿਚਾਨਾ ॥**
**ਅਮਰ ਦਾਸ ਰਾਮਦਾਸ ਕਹਾਯੋ ॥**
**ਸਾਧਨ ਲਖਾ ਮੂੜ੍ ਨਹਿ ਪਾਯੋ ॥੯॥**
**ਭਿੰਨ ਭਿੰਨ ਸਭ ਹੂੰ ਕਰਿ ਜਾਨਾ ॥**
**ਏਕ ਰੂਪ ਕਿਨਹੂੰ ਪਹਿਚਾਨਾ ॥**
**ਜਿਨ ਜਾਨਾ ਤਿਨ ਹੀ ਸਿਧਿ ਪਾਈ ॥**
**ਬਿਨੁ ਸਮਝੇ ਸਿਧਿ ਹਾਥਿ ਨਾ ਆਈ ॥੧੦॥**[9]

ਗੁਰਬਾਣੀ, ਨਾਮ-ਸਿਮਰਨ ਦਾ ਇਕ ਵਧੀਆ ਰੂਪ ਹੈ, ਜਿਸ ਦੁਆਰਾ ਅਸੀਂ ਸਚਿਆਰ ਬਣਨ ਦੇ ਪੰਧ 'ਤੇ ਪੈਂਦੇ ਹਾਂ। ਜਗਿਆਸੂ ਲਈ ਸੰਵਾਰੇ ਬਣਾਏ ਇਸੇ ਪੰਧ ਦਾ ਨਾਮ 'ਪੰਥ' ਹੈ, ਜਿਸ ਨੂੰ 'ਜੋਤਿ' ਨਾਲ 'ਜੁਗਤਿ' ਕਿਹਾ ਗਿਆ ਹੈ। ਜੋਤਿ ਗੁਰਬਾਣੀ ਜਾਂ ਗ੍ਰੰਥ ਰੂਪ ਵਿਚ ਪ੍ਰਗਟਿਆ ਜੀਵਨ ਸਿਧਾਂਤ ਤੋਂ ਤੇ ਜੁਗਤਿ ਉਹ ਵਰਤੋਂ-ਵਿਹਾਰ, ਢੰਗ ਵਿਧੀ ਜਾਂ ਜੀਵਨ-ਜਾਚ ਜਿਸ ਨੂੰ ਕਮਾ ਕੇ ਅਸੀਂ ਸਚਿਆਰ ਹੋ ਸਕਦੇ ਹਾਂ। ਜੇ ਇਉਂ ਕਹਿ ਦਈਏ ਕਿ ਬਾਨੀ ਜਾਂ ਗ੍ਰੰਥ ਹੀ ਅਮਲੀ ਰੂਪ ਧਾਰ ਕੇ 'ਪੰਥ' ਬਣ ਜਾਂਦਾ ਹੈ ਤਾਂ ਇਹ ਗ਼ਲਤ ਨਹੀਂ ਹੋਵੇਗਾ। ਪਰਮੇਸ਼ਰ ਦੇ ਨਿਰਗੁਣ ਸਰਗੁਣ ਸਰੂਪ ਵਾਂਗ 'ਗ੍ਰੰਥ', 'ਪੰਥ' ਇਕ ਤਸਵੀਰ ਦੇ ਦੋ ਪਾਸੇ ਹਨ।[10]

ਗੁਰੂ ਨਾਨਕ ਦੇਵ ਜੀ ਤੋਂ ਵੀ ਜਦ ਸਿੱਧ ਪੁਰਸ਼ਾਂ ਨੇ ਪੁੱਛਿਆ ਕਿ ਤੁਹਾਡੀ ਵਿਚਾਰਧਾਰਾ ਦੀਆਂ ਬੁਨਿਆਦਾਂ ਕੀ ਹਨ ਤਾਂ ਗੁਰੂ ਜੀ ਨੇ ਸਪੱਸ਼ਟ ਕੀਤਾ ਸੀ ਕਿ ਗੁਰਮਤਿ ਵਿਚਾਰਧਾਰਾ ਗੁਰਬਾਣੀ ਅਤੇ ਗੁਰ-ਸੰਗਤਿ 'ਤੇ ਆਧਾਰਤ ਹੋਵੇਗੀ ਅਤੇ ਇਸ ਬਿਨਾਂ ਕਿਸੇ ਹੋਰ ਨੂੰ ਮੰਨਣਾ ਸਾਡਾ ਮਿਸ਼ਨ ਨਹੀਂ:

**ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ ॥**[11]

---

8. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 966.
9. ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪੰਨਾ 54.
10. ਪ੍ਰੋ. ਪਿਆਰਾ ਸਿੰਘ ਪਦਮ, *ਗੁਰਮਤਿ ਪ੍ਰਕਾਸ਼*, ਅਪ੍ਰੈਲ 1995.
11. ਭਾਈ ਗੁਰਦਾਸ, ਵਾਰਾਂ 1/42.

ਸਿੱਖ ਰਹਿਤ ਮਰਿਆਦਾ ਵਿਚ 'ਗੁਰੂ-ਪੰਥ' ਦੀ ਪਰਿਭਾਸ਼ਾ ਉਕਤ ਵਿਚਾਰਾਂ ਦੀ ਪ੍ਰੋੜ੍ਹਤਾ ਕਰਦੀ ਹੈ :

> "ਤਿਆਰ-ਬਰ-ਤਿਆਰ ਸਿੰਘਾਂ ਦੇ ਸਮੁੱਚੇ ਸਮੂੰਹ ਨੂੰ 'ਗੁਰੂ-ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਗੁਰੂ ਜੀ ਨੇ ਇਸ ਦਾ ਅੰਤਮ ਰੂਪ ਬੰਨ੍ਹ ਕੇ ਗੁਰਿਆਈ ਸੌਂਪੀ।"[12]

ਇਸ ਪਰਿਭਾਸ਼ਾ ਤੋਂ ਵੀ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਪੰਥ' ਨੂੰ ਗੁਰਿਆਈ ਸੌਂਪੀ। 'ਪੰਥ' ਦੀ ਪ੍ਰਤੀਨਿਧਤਾ ਦੇ ਰੂਪ ਗੁਰਿਆਈ 'ਪੰਜਾਂ ਸਿੰਘਾਂ' ਜਾਂ 'ਪੰਜਾਂ ਪਿਆਰਿਆਂ' ਨੂੰ ਸੌਂਪੀ ਗਈ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ 'ਗੁਰੂ-ਪੰਥ' ਦੀ ਪ੍ਰਤੀਨਿਧਤਾ ਕਰਨ ਦਾ ਅਧਿਕਾਰ 'ਪੰਜਾਂ ਪਿਆਰਿਆਂ' ਪਾਸ ਹੈ। ਪੰਜਾਂ ਪਿਆਰਿਆਂ ਦਾ ਅਧਿਕਾਰ ਕੇਵਲ 'ਅੰਮ੍ਰਿਤ' ਛਕਾਉਣ ਤਕ ਹੀ ਸੀਮਿਤ ਨਹੀਂ, ਸਗੋਂ 'ਪੰਜ-ਪਿਆਰੇ' 'ਗੁਰੂ-ਪੰਥ' ਦੇ ਪ੍ਰਤੀਨਿਧ ਹੋਣ ਕਰਕੇ ਪੰਥ ਦੇ ਧਾਰਮਿਕ, ਸਮਾਜਿਕ, ਰਾਜਸੀ, ਸਭਿਆਚਾਰਕ ਆਦਿ ਮਸਲਿਆਂ ਸੰਬੰਧੀ ਸੇਧ ਦੇਣ ਦੇ ਅਧਿਕਾਰੀ ਹਨ। ਸਮੁੱਚਾ ਵਿਸ਼ਵ-ਵਿਆਪੀ ਸਿੱਖ ਭਾਈਚਾਰਾ 'ਗੁਰੂ-ਪੰਥ' ਦੇ ਕਾਰਜ ਖੇਤਰ ਅਧੀਨ ਹੈ ਤੇ 'ਪੰਜ-ਪਿਆਰੇ' ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੀ 'ਗੁਰੂ-ਪੰਥ' ਦੇ ਰੂਪ ਵਿਚ ਫ਼ੈਸਲੇ ਲੈਣ ਦੇ ਅਧਿਕਾਰੀ ਹਨ, ਪਰ ਵਿਅਕਤੀਗਤ ਰੂਪ ਵਿਚ ਸਭ ਬਰਾਬਰ ਹਨ।

ਇਸ ਤਰ੍ਹਾਂ 'ਗੁਰੂ-ਪੰਥ' ਦੇ ਪ੍ਰਤੀਨਿਧ 'ਪੰਜ-ਪਿਆਰੇ' 'ਗੁਰੂ ਗ੍ਰੰਥ ਸਾਹਿਬ' ਦੀ ਹਜ਼ੂਰੀ ਵਿਚ, 'ਗੁਰੂ-ਪੰਥ' ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਥਕ ਮਸਲਿਆਂ ਸੰਬੰਧੀ 'ਗੁਰਮਤਿ ਵਿਚਾਰਧਾਰਾ' ਦੀ ਰੌਸ਼ਨੀ ਵਿਚ ਫ਼ੈਸਲੇ ਕਰਨ ਦੇ ਅਧਿਕਾਰੀ ਹਨ। ਅਜਿਹੇ ਫ਼ੈਸਲਿਆਂ ਨੂੰ ਗੁਰਮਤਿ ਦੀ ਸ਼ਬਦਾਵਲੀ ਵਿਚ ਹੁਕਮਨਾਮੇ, ਗੁਰਮਤੇ ਜਾਂ ਆਦੇਸ਼ ਕਿਹਾ ਜਾਂਦਾ ਹੈ।

•

---

12. *ਸਿੱਖ ਰਹਿਤ ਮਰਿਆਦਾ*, ਪੰਨਾ 27.

# ਪੰਚ ਪ੍ਰਧਾਨ : ਪਰੰਪਰਾ ਤੇ ਇਤਿਹਾਸ

'ਖ਼ਾਲਸਾ ਮੇਰੋ ਸਤਿਗੁਰ ਪੂਰਾ' ਕਹਿਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸੇ' ਨੂੰ ਪ੍ਰਤੱਖ ਰੂਪ ਵਿਚ ਗੁਰੂ ਸਵੀਕਾਰ ਲਿਆ ਸੀ। ਖ਼ਾਲਸਾ ਆਪਣੇ ਆਪ ਵਿਚ ਬਹੁ-ਵਾਚਕ ਸ਼ਬਦ ਹੈ, ਜਿਸ ਤੋਂ ਭਾਵ ਗੁਰਸਿੱਖਾਂ ਦੇ ਸਮੂੰਹ ਤੋਂ ਹੈ, ਜਿਸ ਸਮੂੰਹ ਨੂੰ ਘੱਟੋ-ਘੱਟ ਪੰਜਾਂ ਦੀ ਗਿਣਤੀ ਵਿਚ ਮਾਨਤਾ ਹਾਸਲ ਹੈ। ਵਿਅਕਤੀਗਤ ਰੂਪ ਵਿਚ ਗੁਰਸਿੱਖ ਭਾਵੇਂ ਉੱਚ ਅਧਿਆਤਮਿਕ, ਸਮਾਜਿਕ, ਰਾਜਸੀ ਜੀਵਨ ਦਾ ਧਾਰਣੀ ਹੋਵੇ, ਉਸ ਨੂੰ 'ਗੁਰੂ' ਵਜੋਂ ਮਾਣ-ਸਤਿਕਾਰ ਦੇਣਾ ਸਿੱਖ ਸਿਧਾਂਤ ਪ੍ਰਤੀ ਅਗਿਆਨਤਾ ਦਾ ਲਖਾਇਕ ਹੈ।

ਗੁਰਸਿੱਖ, ਸੰਗਤ, 'ਗੁਰੂ-ਪੰਥ' ਦੀ ਮੂਲ ਇਕਾਈ ਹੈ, ਜਿਸ ਦੀ ਮਾਨਤਾ ਸਦੀਵੀ ਹੈ। ਜਿਵੇਂ ਕਿ ਉੱਪਰ ਵਿਚਾਰ ਕੀਤੀ ਹੈ ਕਿ 'ਗੁਰੂ-ਪੰਥ' ਪੰਜਾਂ ਪਿਆਰਿਆਂ ਦੇ ਰੂਪ ਵਿਚ ਸਮੁੱਚੇ ਸਿੱਖ ਸਮਾਜ ਦੀ ਪ੍ਰਤੀਨਿਧਤਾ ਕਰਦਾ ਹੈ। ਪਹਿਲਾਂ-ਪਹਿਲ ਮੰਜੀਦਾਰ, ਮਸੰਦ ਵਿਅਕਤੀਗਤ ਰੂਪ ਵਿਚ ਦੂਰ-ਦੁਰੇਡੇ ਇਲਾਕਿਆਂ ਵਿਚ ਗੁਰੂ ਦੇ ਪ੍ਰਤੀਨਿਧ ਵਜੋਂ ਕਾਰਜਸ਼ੀਲ ਸਨ, ਪਰ ਇਹ ਲੋਕ ਜਲਦੀ ਹੀ 'ਗੁਰੂ ਹੁਕਮ' ਨੂੰ ਛੱਡ ਹਉਮੈ ਦਾ ਸ਼ਿਕਾਰ ਹੋ, ਆਪੋ-ਆਪਣੀ ਪੂਜਾ, ਮਾਨਤਾ ਕਰਾਉਣ ਲੱਗ ਪਏ, ਜਿਸ ਕਰਕੇ ਗੁਰੂ-ਘਰ ਵੱਲੋਂ ਇਹ ਪ੍ਰਥਾ ਸਮੇਂ-ਸਮੇਂ ਖ਼ਤਮ ਕਰਨੀਆਂ ਪਈਆਂ। ਕਾਰਨ ? ਇਨ੍ਹਾਂ ਪ੍ਰਤੀਨਿਧ ਸਿੱਖ ਅਖਵਾਉਣ ਵਾਲਿਆਂ ਵਿਚ ਵੀ ਉਹ ਸਾਰੇ ਦੋਸ਼ ਪ੍ਰਗਟ ਹੋ ਗਏ, ਜੋ ਇਕ ਆਮ ਸਮਾਜਿਕ ਪ੍ਰਾਣੀ ਵਿਚ ਹੋ ਸਕਦੇ ਹਨ ਹਾਲਾਂਕਿ ਮੰਜੀਦਾਰ, ਮਸੰਦ ਉੱਚ ਧਾਰਮਿਕ ਜੀਵਨ ਵਾਲੇ ਗੁਰਸਿੱਖ ਨੂੰ ਹੀ ਲਾਇਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀਗਤ ਕਮਜ਼ੋਰੀਆਂ ਤੋਂ ਨਿਜਾਤ ਪਾਉਣ ਲਈ ਮਸੰਦ ਪ੍ਰਥਾ ਨੂੰ ਖ਼ਤਮ ਕਰ ਕੇ 'ਪੰਚ ਪ੍ਰਧਾਨੀ' ਖ਼ਾਲਸਾਈ ਸਿਧਾਂਤ ਨੂੰ ਪ੍ਰਗਟ ਕੀਤਾ, ਜੋ ਮੂਲ ਰੂਪ ਵਿਚ ਪਹਿਲਾਂ ਹੀ ਮੌਜੂਦ ਸੀ।

'ਪੰਚ' ਸ਼ਬਦ ਦਾ ਅਰਥ ਚਾਰ ਉੱਪਰ ਇਕ ਭਾਵ ਪੰਜ, ਸਾਧੂ ਜਨ, ਗੁਰਮੁਖ, ਸਿੱਖ ਧਰਮ ਅਨੁਸਾਰ ਪੰਜ ਪਿਆਰੇ, ਰਹਿਣੀ ਦੇ ਪੂਰੇ ਗੁਰਸਿੱਖ[1] ਆਦਿ ਕੀਤੇ ਮਿਲਦੇ ਹਨ। ਪੰਜ ਸ਼ਬਦ ਗਿਣਤੀ ਦਾ ਲਖਾਇਕ ਹੈ, ਪਰ ਗੁਰਮਤਿ ਵਿਚਾਰਧਾਰਾ ਤੇ ਇਤਿਹਾਸ ਵਿਚ ਹਮੇਸ਼ਾ 'ਪੰਜਾਂ' ਨੂੰ ਮਾਨਤਾ ਹਾਸਲ ਹੈ। 'ਪੰਜ' ਘੱਟ ਤੋਂ ਘੱਟ ਸੰਪੂਰਨ ਗਿਣਤੀ ਹੈ, ਜੋ ਹਰ ਤਰ੍ਹਾਂ ਦੇ ਫ਼ੈਸਲੇ ਕਰਨ ਦੇ ਸਮਰੱਥ ਹੈ। ਗੁਰਮਤਿ ਵਿਚਾਰਧਾਰਾ ਵਿਚ 'ਪੰਜ' ਦੀ ਗਿਣਤੀ ਸਾਨੂੰ ਬਾਰ-ਬਾਰ ਮਿਲਦੀ ਹੈ, ਜਿਵੇਂ ਪੰਜ ਖੰਡ, ਪੰਜ ਪਿਆਰੇ, ਪੰਜ ਬਾਣੀਆਂ, ਪੰਜ ਕਕਾਰ, ਪੰਜ ਸ਼ਸਤਰ, ਪੰਜ ਗੁਣ, ਪੰਜ ਤਖ਼ਤ, ਪੰਜ ਵਖਤ, ਪੰਜ ਤੱਤ, ਆਦਿ।

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 788.

*ਗੁਰਮਤਿ ਨਿਰਣੈ ਭੰਡਾਰ* ਵਿਚ ਗਿਆਨੀ ਲਾਲ ਸਿੰਘ (ਸੰਗਰੂਰ) ਨੇ 'ਪੰਜ' ਸ਼ਬਦ ਦੇ 155 ਸਿਰਲੇਖ ਦਿੱਤੇ ਹਨ, ਜੋ ਗਿਣਤੀ ਦੇ ਪੱਖ ਤੋਂ ਸਭ ਤੋਂ ਵਧੇਰੇ ਹਨ।

ਗੁਰਮਤਿ ਵਿਚਾਰਧਾਰਾ ਦੇ ਪਹਿਲੇ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੋ ਲੇਖੇ ਵਿਚ ਨਹੀਂ, ਜਿਸ ਦੀ ਕੀਮਤ ਨਹੀਂ ਪਾਈ ਜਾ ਸਕਦੀ, ਉਸ ਦਾ ਮਿਲਾਪ ਵੀ 'ਪੰਜ ਗੁਰਸਿੱਖਾਂ' ਦੀ ਸੰਗਤ ਰਾਹੀਂ ਹੁੰਦਾ ਹੈ, ਪਰ ਪੰਜ ਗੁਰਸਿੱਖ ਅਜਿਹੇ ਚਾਹੀਦੇ ਹਨ, ਜਿਨ੍ਹਾਂ ਵਿਚ ਕੋਈ ਵਲ-ਛਲ ਨਾ ਹੋਵੇ, ਉਨ੍ਹਾਂ ਨੇ ਪਰਪੰਚ ਨੂੰ ਛੱਡਿਆ ਹੋਵੇ ਅਤੇ ਉਹ ਮਨ, ਬਚਨ, ਕਰਮ ਕਰਕੇ 'ਸ਼ਬਦ' ਭਾਵ ਬਾਣੀ ਨਾਲ ਜੁੜੇ ਹੋਣ। ਅਜਿਹੇ 'ਗੁਰਸਿੱਖ' ਹੀ ਸੰਗਤ ਵਿਚ ਗੁਰ-ਭਾਈਆਂ ਦੀ ਤਰ੍ਹਾਂ ਸੋਭਦੇ ਹਨ:

**ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ॥**
**ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦਿ ਲਿਵ ਲਾਈ॥**
**ਸਾਧਸੰਗਤਿ ਸੋਹਨਿ ਗੁਰ ਭਾਈ॥**[2]

ਭਾਈ ਗੁਰਦਾਸ ਜੀ ਨੇ ਹੋਰ ਸਪੱਸ਼ਟ ਕਰ ਦਿੱਤਾ ਹੈ ਕਿ ਇਕ ਸਿੱਖ, ਦੋ ਮਿਲ ਜਾਣ ਤਾਂ ਸੰਗਤ, ਪੰਜ ਮਿਲਿਆਂ ਉਹ ਪਰਮੇਸ਼ਰ ਸਰੂਪ ਹੋ ਜਾਂਦੇ ਹਨ:

**ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ॥**[3]

ਗੁਰਮਤਿ ਵਿਚਾਰਧਾਰਾ ਦੇ ਜਗਿਆਸੂ ਇਹ ਜਾਣਦੇ ਹਨ ਕਿ ਪਰਮੇਸ਼ਰ ਨੇ ਆਪ ਹੀ 'ਪੰਜ' ਤੱਤ ਪੈਦਾ ਕਰ ਕੇ ਸ੍ਰਿਸ਼ਟੀ ਦੀ ਸਿਰਜਣਾ ਕੀਤੀ ਹੈ ਤੇ ਫਿਰ ਆਪ ਨਿਰਗੁਣ ਰੂਪ ਵਿਚ ਪੰਜਾਂ ਤੱਤਾਂ ਵਿਚ ਵਿਦਮਾਨ ਹੈ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

**ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ॥**
**ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ॥**[4]

ਗੁਰੂ ਗੋਬਿੰਦ ਸਿੰਘ ਜੀ ਨੇ 'ਪੰਜਾਂ ਪਿਆਰਿਆਂ' ਦੀ ਚੋਣ ਕਰ ਕੇ ਪਹਿਲਾਂ ਉਨ੍ਹਾਂ ਨੂੰ ਖੰਡੇ ਬਾਟੇ ਦੀ ਪਾਹੁਲ ਛਕਾਈ ਤੇ ਫਿਰ 'ਪੰਜਾਂ ਪਿਆਰਿਆਂ' ਤੋਂ ਖ਼ੁਦ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ, 'ਪੰਜਾਂ ਪਿਆਰਿਆਂ' ਨੂੰ ਗੁਰੂ ਰੂਪ ਵਿਚ ਪ੍ਰਵਾਨ ਕਰ ਕੇ ਨਿਰਮਲ ਵਿਚਾਰਧਾਰਾ ਤੇ ਇਤਿਹਾਸ ਦੀ ਸਿਰਜਣਾ ਕੀਤੀ:

*ਕਰੀ ਜੁ ਸਤਿਗੁਰ ਪ੍ਰਿਥਮ ਬਿਧ, ਸੋਈ ਪੁਨ ਬਿਧ ਕੀਨ।*
*ਪੰਜ ਭੁਚੰਗੀ ਜੋ ਭਏ, ਗੁਰ ਉਨਤੇ ਪਾਹੁਲ ਲੀਨ।*[5]

ਗੁਰਮਤਿ ਵਿਚਾਰਧਾਰਾ ਇਸ ਗੱਲ ਦੀ ਸ਼ਾਹਦੀ ਭਰਦੀ ਹੈ ਕਿ 'ਪੰਜ' ਇਕ ਸੰਪੂਰਨ ਗਿਣਤੀ, ਜੋ ਹਰ ਤਰ੍ਹਾਂ ਦੇ ਫ਼ੈਸਲੇ ਕਰਨ ਦੇ ਸਮਰੱਥ ਹੈ। ਸ਼ਰਤ ਇਹੀ ਹੈ ਕਿ ਫ਼ੈਸਲੇ ਗੁਰਮਤਿ ਦੀ ਰੌਸ਼ਨੀ ਵਿਚ ਲਏ ਗਏ ਹੋਣ:

---

2. ਭਾਈ ਗੁਰਦਾਸ ਜੀ, ਵਾਰਾਂ 29/6.
3. *ਉਹੀ*, 13/19.
4. *ਉਹੀ*, 1/2.
5. ਡਾ. ਜੀਤ ਸਿੰਘ ਸੀਤਲ (ਸੰਪਾ.), *ਸ੍ਰੀ ਗੁਰੂ ਪੰਥ ਪ੍ਰਕਾਸ਼*, ਪੰਨਾ 78.

*ਗੁਰਘਰ ਦੀ ਮਰਯਾਦਾ ਪੰਚੁ ਹੈ, ਪੁੰਚਹੁ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀ ਬਖਸਹਿ ਪੰਚਹੁ, ਪਾਹੁਲ ਦੇ ਮਿਲ ਪੰਚ ਪ੍ਰਬੀਨ...*
*ਪੰਚ ਕਰਹਿ ਸੋ ਨਿਫਲ ਨ ਚੀਨ।*[6]

*ਪਾਚ ਸਿੰਘ ਮਿਲ ਕਰ ਰਹਤ ਬਿਬੇਕ ਦਾ ਗੁਰਮਤਾ ਕਰੇਂ।*

ਪੰਜਾਂ ਤੋਂ ਘੱਟ ਗੁਰਮਤਾ ਨਹੀਂ ਕਰ ਸਕਦੇ। ਗੁਰਮਤੇ ਲਈ ਕੋਰਮ ਪੰਜਾਂ ਦਾ ਹੈ।[7]

ਇਤਿਹਾਸਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਪਹਿਲੇ ਗੁਰੂ ਸਾਹਿਬਾਨ ਵੀ ਪ੍ਰਮੁੱਖ ਸਿੱਖਾਂ ਨੂੰ ਹਮੇਸ਼ਾ ਨਾਲ ਰੱਖਦੇ ਸਨ, ਆਮ ਕਰਕੇ ਇਹ ਗਿਣਤੀ ਵੀ ਪੰਜ ਦੀ ਹੀ ਮਿਲਦੀ ਹੈ ਜਿਵੇਂ ਗੁਰੂ ਅਰਜਨ ਦੇਵ ਜੀ ਪੰਜ ਪਿਆਰੇ ਗੁਰਸਿੱਖ—ਭਾਈ ਬਿਧੀ ਚੰਦ, ਭਾਈ ਜੇਠਾ ਜੀ, ਭਾਈ ਲੰਗਾਹ ਜੀ, ਭਾਈ ਪਿਰਾਣਾ ਤੇ ਭਾਈ ਪੈੜਾ ਜੀ। ਇਸ ਤਰ੍ਹਾਂ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਆਤਮ ਗਿਆਨੀ ਪੰਜ ਪਿਆਰੇ, ਦੀਵਾਨ ਮਤੀ ਦਾਸ ਜੀ, ਭਾਈ ਗੁਰਦਿੱਤਾ ਜੀ, ਭਾਈ ਦਿਆਲਾ ਜੀ, ਭਾਈ ਊਦਾ ਜੀ ਅਤੇ ਭਾਈ ਜੈਤਾ ਜੀ ਦੇ ਨਾਂ ਦਿੱਤੇ ਹਨ।

ਚਮਕੌਰ ਦੀ ਜੰਗ ਸਮੇਂ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਮਾਨ ਸਿੰਘ ਜੀ, ਭਾਈ ਸੰਗਤ ਸਿੰਘ ਜੀ ਤੇ ਭਾਈ ਸੰਤ ਸਿੰਘ ਜੀ ਆਦਿ ਮੁਖੀ ਪੰਜ ਗੁਰਸਿੱਖਾਂ ਨੇ ਵਾਰੋ-ਵਾਰੀ, ਗੁਰੂ ਜੀ ਨੂੰ ਬੇਨਤੀ ਕੀਤੀ ਕਿ ਪੰਥ ਦੇ ਭਲੇ ਵਾਸਤੇ ਤੁਸੀਂ ਗੜ੍ਹੀ 'ਚੋਂ ਬਾਹਰ ਨਿਕਲ ਜਾਵੋ, ਆਪ ਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ। ਪਰ ਗੁਰੂ ਜੀ ਨੇ ਚਮਕੌਰ ਦੀ ਜੰਗ ਵਿਚ ਸ਼ਹਾਦਤ ਪ੍ਰਾਪਤ ਕਰਨ ਦੀ ਇੱਛਾ ਕਰਨ 'ਤੇ ਉਕਤ ਪੰਜਾਂ ਸਿੰਘਾਂ ਨੇ ਗੁਰੂ ਜੀ ਨੂੰ ਚਮਕੌਰ ਦੀ ਗੜ੍ਹੀ 'ਚੋਂ ਸਹੀ-ਸਲਾਮਤ ਬਾਹਰ ਨਿਕਲ ਜਾਣ ਦਾ ਆਦੇਸ਼ ਕੀਤਾ, ਜਿਸ ਨੂੰ ਗੁਰੂ ਜੀ ਨੂੰ ਵੀ ਪ੍ਰਵਾਨ ਕਰਨਾ ਪਿਆ।

ਗੁਰੂ ਜੀ ਨੇ ਭਾਈ ਸੰਗਤ ਸਿੰਘ ਜੀ ਨੂੰ ਆਪਣੀ ਜਗ੍ਹਾ ਬਿਠਾ ਕੇ ਆਪਣਾ ਸਾਰਾ ਪੁਸ਼ਾਕਾ, ਜਿਗਾ ਸਮੇਤ ਪਹਿਨਾ ਦਿੱਤਾ ਅਤੇ ਅਰਦਾਸਾ ਸੋਧ ਕੇ ਬਚਨ ਕੀਤਾ, "ਗੁਰੂ ਖ਼ਾਲਸਾ, ਖ਼ਾਲਸਾ ਗੁਰੂ। ਭਾਈ ਸਿੱਖੋ : ਅੱਜ ਤੋਂ ਮੈਂ ਖ਼ਾਲਸੇ ਨੂੰ ਗੁਰਿਆਈ ਦੀ ਪਦਵੀ ਦਿੱਤੀ। ਮੈਨੂੰ ਪੰਜਾਂ ਵਿਚ ਪ੍ਰਤੱਖ ਸਮਝੋ, ਪੰਜਾਂ ਸਿੰਘਾਂ ਦਾ ਨਾਮ ਗੁਰੂ-ਖ਼ਾਲਸਾ ਹੈ। ਆਦਿ ਗ੍ਰੰਥ ਜੀ "ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥"

ਪੰਜਾਂ ਤੋਂ ਘੱਟ ਨਾ ਹੋਣ, ਵੱਧ ਭਾਵੇਂ ਹੋਣ। ਪੰਜ ਸਿੰਘ ਪੀਰਾਂ ਦੇ ਪੀਰ, ਗੁਰੂ ਸਿਰ ਗੁਰੂ ਹੁੰਦੇ ਹਨ, ਏਸੇ ਵਾਸਤੇ ਅਸੀਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਆਪਣੇ ਨਾਲ ਅਭੇਦ ਕੀਤਾ ਹੈ। ਪੰਜ ਸਿੰਘ ਮਿਲ ਕੇ ਸ਼ੁੱਧ ਮਨ ਨਾਲ ਅਰਦਾਸ ਸੋਧ ਕੇ ਜਿਹਾ ਕਾਰਜ ਕਰਨਾ ਚਾਹੁਣਗੇ, ਉਹੋ ਸਿੱਧ ਹੋਵੇਗਾ।[8]

ਖ਼ਾਲਸੇ ਨੂੰ ਗੁਰਿਆਈ ਸੌਂਪਣ ਦਾ ਜ਼ਿਕਰ ਭਾਈ ਸੰਤੋਖ ਸਿੰਘ ਤੇ ਭਾਈ ਰਤਨ ਸਿੰਘ ਭੰਗੂ ਨੇ ਵੀ ਇਤਿਹਾਸਕ ਗ੍ਰੰਥਾਂ ਵਿਚ ਕੀਤਾ ਹੈ :

*ਦਯਾ ਸਿੰਘ ਅਰੁ ਧਰਮ ਸਿੰਘ ਜੀ ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ, ਸੰਤ ਸਿੰਘ ਪੰਚਮ, ਉਨਹੁ ਬਿਠਾਯੋ ਦੇ ਕਰ ਧੀਰ।*

---

6. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ ਗ੍ਰੰਥ* (ਰੁਤ 6, ਅਧਿਆਇ 4)।
7. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਪੰਨਾ 395.
8. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਭਾਗ ਪਹਿਲਾ, ਪੰਨਾ 1016.

*ਗੁਰਤਾ ਅਰਪਨਿ ਲਗੇ ਖਾਲਸੇ ਪੰਚ ਸਿੰਘ ਤਿਹ ਸੋਹਿੰ ਸਰੀਰ।*
*ਪੰਚਹੁ ਨਿਤ ਵਰਤਤਿ ਮੈਂ ਹੋ ਮਿਲਹੁ ਸੋ ਪੀਰਨ ਪੀਰ।*[9]

ਹੋਰ :

*ਸੱਦ ਖਾਲਸੈ ਕਨਸ (ਡੰਡੋਤ) ਕਰਵਾਈ,*
*ਸਤਿਗੁਰ ਸਿੰਘਨ ਦਈ ਪਤਿਸਾਹੀ।*[10]

ਔਰੰਗਜ਼ੇਬ ਪਾਸ ਜ਼ਫ਼ਰਨਾਮਾ ਪਹੁੰਚਾਉਣ ਲਈ 'ਖ਼ਾਲਸਾ ਪੰਚਾਇਤ' (ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਦੇਸਾ ਸਿੰਘ, ਭਾਈ ਸ਼ਿਵ ਸਿੰਘ ਤੇ ਭਾਈ ਜੇਠਾ ਸਿੰਘ) ਅਹਿਮਦਨਗਰ ਘੱਲੀ ਗਈ ਸੀ, ਤਾਂ ਕਿ ਖ਼ਾਲਸਾ ਸ਼ਾਹੀ ਦਰਬਾਰਾਂ ਦੇ ਵਰਤੋਂ ਵਿਹਾਰਾਂ ਦਾ ਹਾਣੀ ਹੋ ਸਕੇ।[11]

ਮੁਗ਼ਲ ਹਕੂਮਤ ਦੇ ਜਬਰ-ਜ਼ੁਲਮ ਦੇ ਵਿਰੁੱਧ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਨੂੰ ਪੰਜਾਬ ਭੇਜਿਆ ਤਾਂ ਗੁਰੂ ਜੀ ਨੇ ਉਸ ਨੂੰ ਸੰਸਾਰਕ ਸੱਤਾ ਦੀਆਂ ਨਿਸ਼ਾਨੀਆਂ— ਨਗਾਰਾ, ਝੰਡਾ ਤੇ ਪੰਜ ਤੀਰ ਬਖ਼ਸ਼ਿਸ਼ ਕੀਤੇ, ਗੁਰੂ ਜੀ ਨੇ ਉਸ ਨੂੰ ਵਿਦਾ ਹੋਣ ਸਮੇਂ ਕਿਹਾ, "ਆਪਣੇ ਆਪ ਨੂੰ ਖ਼ਾਲਸੇ ਦਾ ਦਾਸ ਸਮਝ ਕੇ, ਜਿਹੜਾ ਖ਼ਾਲਸਾ ਗੁਰੂ ਰੂਪ ਹੋਵੇਗਾ ਅਤੇ ਉਹ ਸਦਾ ਪੰਜ ਸਿੱਖਾਂ ਦੀ ਜਿਹੜੀ ਉਸ ਦੇ ਨਾਲ ਭੇਜੇ ਗਏ ਹਨ, ਦੀ ਸਲਾਹ ਅਨੁਸਾਰ ਕੰਮ ਕਰੇ।[12]

ਇਤਿਹਾਸਕ ਵਾਕਿਆਤ ਹੈ ਕਿ ਜਦ ਸਰਦਾਰ ਕਪੂਰ ਸਿੰਘ ਨੂੰ ਪੰਥ ਵੱਲੋਂ ਨਵਾਬੀ ਬਖ਼ਸ਼ੀ ਜਾਣ ਲੱਗੀ ਤਾਂ ਉਸ ਨੇ 'ਖ਼ਾਲਸਾ ਪੰਥ' ਨੂੰ ਬੇਨਤੀ ਕੀਤੀ ਕਿ ਮੈਂ ਪੰਥ ਦੇ ਹੁਕਮ ਨੂੰ ਪ੍ਰਵਾਨ ਕਰਦਾ ਹੋਇਆ ਨਵਾਬੀ ਲੈਣ ਲਈ ਤਿਆਰ ਹਾਂ, ਪਰ ਮੈਨੂੰ ਨਵਾਬੀ ਬਖ਼ਸ਼ਿਸ਼ ਕਰਨ ਤੋਂ ਪਹਿਲਾਂ ਇਹ ਪੰਜਾਂ ਗੁਰਸਿੱਖਾਂ ਦੇ ਚਰਨਾਂ ਨੂੰ ਲਗਾਈ ਜਾਵੇ ਤਾਂ ਜੁ ਇਹ ਪਵਿੱਤਰ ਹੋ ਸਕੇ। ਪੰਜਾਂ ਸਿੰਘਾਂ ਦੀ ਚਰਨ ਛੂਹ ਪ੍ਰਾਪਤ ਕਰ ਕੇ ਮਾਨੋ ਸੇਹ (ਖ਼ਰਗੋਸ਼) ਸ਼ੇਰ ਬਣ ਗਿਆ ਤੇ ਰਾਈ ਪਹਾੜੀ ਬਣ ਗਈ ਹੋਵੇ, ਐਸੀ ਸ਼ਕਤੀ ਹੈ, ਗੁਰੂ-ਦਰ ਤੋਂ ਵਰਸੋਏ ਪੰਜ-ਸਿੰਘਾਂ ਦੀ :

*ਪੰਜ ਭੁਜੰਗੀਅਨ ਚਰਨੀ ਛੁਹਾਇ, ਧਰੋ ਸੀਸ ਮੋਹਿ ਪਵਿਤ੍ਰ ਕਰਾਇ।*
*ਪੰਜ ਭੁਜੰਗੀਅਨ ਚਰਨ ਬਲ ਪਾਈ, ਸਿੰਘ ਸਸੋ ਹੋਇ ਪ੍ਰਬਤ ਭਏ ਰਾਈ ॥੫੭॥*[13]

ਬਾਬਾ ਪ੍ਰੇਮ ਸਿੰਘ ਹੋਤੀ ਨੇ ਇਨ੍ਹਾਂ ਪੰਜਾਂ ਸਿੰਘਾਂ ਦੇ ਨਿਮਨਲਿਖਤ ਨਾਂ ਦਿੱਤੇ ਹਨ :

(1) ਭਾਈ ਹਰੀ ਸਿੰਘ ਹਜ਼ੂਰੀਆ;
(2) ਸ: ਜੱਸਾ ਸਿੰਘ ਰਾਮਗੜ੍ਹੀਆ;
(3) ਬਾਬਾ ਦੀਪ ਸਿੰਘ ਸ਼ਹੀਦ;
(4) ਭਾਈ ਕਰਮ ਸਿੰਘ;
(5) ਸ: ਬੁੱਢਾ ਸਿੰਘ ਸ਼ੁਕਰਚੱਕੀਆ।[14]

---

9. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ ਗ੍ਰੰਥ* (ਰੁਤ 6, ਅਧਿਆਇ 4)।
10. ਭਾਈ ਰਤਨ ਸਿੰਘ ਭੰਗੂ, *ਪੰਥ ਪ੍ਰਕਾਸ਼*, ਪੰਨਾ 97.
11. ਪ੍ਰੋ. ਪਿਆਰਾ ਸਿੰਘ ਪਦਮ, *ਗੁਰੂ ਕੀਆਂ ਸਾਖੀਆਂ*, ਪੰਨਾ 101.
12. ਡਾ. ਗੰਡਾ ਸਿੰਘ ਤੇਜਾ ਸਿੰਘ, *ਸਿੱਖ ਇਤਿਹਾਸ*, ਪੰਨਾ 95.
13. ਡਾ. ਜੀਤ ਸਿੰਘ ਸੀਤਲ (ਸੰਪਾ.), *ਸ੍ਰੀ ਗੁਰੂ ਪੰਥ ਪ੍ਰਕਾਸ਼*, ਪੰਨਾ 286.
14. ਬਾਬਾ ਪ੍ਰੇਮ ਸਿੰਘ ਹੋਤੀ, *ਨਵਾਬ ਕਪੂਰ ਸਿੰਘ*, ਪੰਨਾ 47.

ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸੇ ਨੂੰ ਆਦੇਸ਼ ਹੈ ਕਿ ਦੀਵਾਨ ਦੀ ਸਮਾਪਤੀ 'ਤੇ ਜੋ 'ਪ੍ਰਸਾਦਿ' ਵਰਤੇ, ਉਹ ਸਭ ਤੋਂ ਪਹਿਲਾਂ 'ਪੰਜਾਂ ਪਿਆਰਿਆਂ' ਨੂੰ ਦਿੱਤਾ ਜਾਵੇ। ਗੁਰੂ ਜੀ ਵੱਲੋਂ ਹੋਏ ਆਦੇਸ਼ ਨੂੰ ਗੁਰਸਿੱਖਾਂ ਨੇ ਪਰੰਪਰਾ ਰੂਪ ਵਿਚ ਕਾਇਮ ਰੱਖਿਆ ਅਤੇ ਗੁਰੂ-ਪੰਥ ਵੱਲੋਂ ਸਿੱਖ ਰਹਿਤ ਮਰਿਆਦਾ ਨਿਰਧਾਰਤ ਕਰਨ ਸਮੇਂ ਇਸ ਆਦੇਸ਼ ਨੂੰ ਮਰਿਆਦਾ ਦਾ ਅੰਗ ਸਵੀਕਾਰ ਕਰਦਿਆਂ ਸਪੱਸ਼ਟ ਸੰਕੇਤ ਕੀਤਾ, "ਸੰਗਤ ਨੂੰ ਵਰਤਾਉਣ ਤੋਂ ਪਹਿਲਾਂ ਕੜਾਹ ਪ੍ਰਸਾਦਿ ਵਿੱਚੋਂ ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵਰਤਾਇਆ ਜਾਵੇ।"[15]

ਪੰਜ ਪਿਆਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ, ਗੁਰ-ਮੰਤਰ ਤੇ ਮੂਲ-ਮੰਤਰ ਦ੍ਰਿੜ੍ਹ ਕਰਾਉਣ ਦੇ ਸਮਰੱਥ ਹਨ। ਸਿੱਖ ਰਹਿਤ ਮਰਿਆਦਾ ਵਿਚ ਇਸ ਸੰਬੰਧੀ ਤਾਂ ਸਪੱਸ਼ਟ ਸੰਕੇਤ ਹੈ, "ਉਪਰੰਤ ਪੰਜ ਪਿਆਰੇ ਰਲ ਕੇ ਇੱਕੋ ਆਵਾਜ਼ ਨਾਲ ਅੰਮ੍ਰਿਤ ਛਕਣ ਵਾਲਿਆਂ ਨੂੰ 'ਵਾਹਿਗੁਰੂ' ਦਾ ਨਾਮ ਦੱਸ ਕੇ 'ਮੂਲ ਮੰਤ੍ਰ' ਸੁਣਾਉਣ ਤੇ ਉਨ੍ਹਾਂ ਪਾਸੋਂ ਇਸ ਦਾ ਰਟਨ ਕਰਾਉਣ।"[16]

ਉਪਰੋਕਤ ਇਤਿਹਾਸਕ ਸੰਖੇਪ ਹਵਾਲਿਆਂ ਦੀ ਰੌਸ਼ਨੀ ਵਿਚ ਅਸੀਂ ਕਹਿ ਸਕਦੇ ਹਾਂ ਕਿ 'ਗੁਰਮਤਿ ਵਿਚਾਰਧਾਰਾ ਤੇ ਇਤਿਹਾਸ' ਨੇ 'ਗੁਰੂ-ਪੰਥ' ਦੇ ਪ੍ਰਤੀਨਿਧਾਂ ਵਜੋਂ 'ਪੰਜ ਪਿਆਰਿਆਂ' ਨੂੰ ਹੀ ਪ੍ਰਵਾਨ ਕੀਤਾ ਹੈ। ਇਹ ਗੱਲ ਸਰਵ-ਪ੍ਰਮਾਣਿਤ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਗੁਰੂ-ਪੰਥ' ਦੀ ਪ੍ਰਤੀਨਿਧ ਸਰਵਉੱਚ ਸੰਸਥਾ ਹੈ, ਜਿਸ 'ਤੇ 'ਗੁਰੂ-ਪੰਥ' ਵੱਲੋਂ 'ਪੰਜ ਪਿਆਰਿਆਂ' ਨੂੰ 'ਗੁਰਮਤਿ ਵਿਚਾਰਧਾਰਾ' ਦੀ ਰੌਸ਼ਨੀ ਵਿਚ ਹਰ ਤਰ੍ਹਾਂ ਦੇ ਫ਼ੈਸਲੇ ਲੈਣ ਦਾ ਅਧਿਕਾਰ ਹੈ। ਗੁਰਸਿੱਖ ਕਿਉਂਕਿ 'ਗੁਰੂ-ਪੰਥ' ਦੀ ਮੂਲ ਇਕਾਈ ਹੈ, ਇਸ ਲਈ ਸਿਧਾਂਤਕ ਤੇ ਵਿਵਹਾਰਕ ਤੌਰ 'ਤੇ 'ਗੁਰੂ-ਪੰਥ' ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਆਦੇਸ਼ਾਂ, ਹੁਕਮਨਾਮਿਆਂ ਤੇ ਫ਼ੈਸਲਿਆਂ ਨੂੰ ਮੰਨਣਾ ਉਸ ਲਈ ਧਾਰਮਿਕ, ਸਮਾਜਿਕ, ਨੈਤਿਕ ਤੌਰ 'ਤੇ ਜ਼ਰੂਰੀ ਹੈ।

•

15. *ਸਿੱਖ ਰਹਿਤ ਮਰਿਆਦਾ*, ਪੰਨਾ 18 (ਭਾਗ ੲ)।
16. *ਉਹੀ*, ਪੰਨਾ 29 (ਭਾਗ ਵ)।

# ਹੁਕਮਨਾਮਾ : ਮੂਲ-ਪਰੰਪਰਾ ਤੇ ਇਤਿਹਾਸ

'ਹੁਕਮਨਾਮਾ' ਸ਼ਬਦ 'ਹੁਕਮ' ਤੇ 'ਨਾਮਾ' ਦਾ ਸੁਮੇਲ ਹੈ। 'ਹੁਕਮ' ਦੇ ਅਰਥ—ਆਗਿਆ, ਫ਼ੁਰਮਾਨ, ਫ਼ਤਵਾ, ਪਰਵਾਨਾ, ਅਮਰ, ਸ਼ਬਦ, ਸੂਤ ਆਦਿ ਕੀਤੇ ਮਿਲਦੇ ਹਨ ਅਤੇ 'ਨਾਮਾ' ਦਾ ਅਰਥ ਹੈ—ਨਾਮਹ, ਖ਼ਤ, ਪੱਤਰ, ਚਿੱਠੀ, ਲਿਖਿਆ ਹੋਇਆ ਕਾਗ਼ਜ਼। ਇਸ ਤਰ੍ਹਾਂ 'ਹੁਕਮਨਾਮਾ' ਉਹ ਕਾਗ਼ਜ਼ ਹੈ, ਜਿਸ 'ਤੇ 'ਹੁਕਮ' ਲਿਖਿਆ ਹੋਵੇ। ਆਮ ਬੋਲ-ਚਾਲ ਦੀ ਭਾਸ਼ਾ ਵਿਚ ਅਸੀਂ ਕਹਿ ਸਕਦੇ ਹਾਂ ਕਿ ਹੁਕਮਨਾਮਾ ਉਹ ਲਿਖਤੀ ਆਦੇਸ਼ ਹੈ, ਜਿਸ ਨੂੰ ਮੰਨਣਾ ਜ਼ਰੂਰੀ ਹੈ, ਜੋ ਟਾਲਿਆ ਨਾ ਜਾ ਸਕੇ ਜਾਂ ਹੁਕਮ, ਜਿਸ ਦੇ ਲਿਖਤੀ ਸਰੂਪ ਨੂੰ ਨਜ਼ਰ-ਅੰਦਾਜ਼ ਨਾ ਕੀਤਾ ਜਾ ਸਕੇ।

ਗੁਰੂ ਸਾਹਿਬਾਨ ਦੇ ਸਮੇਂ ਜੋ ਸਤਿਗੁਰਾਂ ਦੇ ਆਗਿਆ-ਪੱਤਰ ਸਿੱਖਾਂ ਵੱਲ ਭੇਜੇ ਜਾਂਦੇ ਸਨ, ਉਨ੍ਹਾਂ ਨੂੰ 'ਹੁਕਮਨਾਮਾ' ਸਮਝਿਆ ਜਾਂਦਾ ਸੀ। ਮਾਤਾ ਸੁੰਦਰੀ ਜੀ ਭੀ ਸੰਗਤ ਨੂੰ ਹੁਕਮਨਾਮੇ ਜਾਰੀ ਕਰਦੇ ਰਹੇ ਹਨ। ਗੁਰੂ-ਪੰਥ ਦੇ ਪ੍ਰਬੰਧ ਵਿਚ ਚਾਰ (ਹੁਣ ਪੰਜ) ਤਖ਼ਤਾਂ ਤੋਂ ਭੀ ਹੁਕਮਨਾਮੇ ਭੇਜੇ ਜਾਂਦੇ ਰਹੇ ਅਤੇ ਹੁਣ ਵੀ ਜਾਰੀ ਹੁੰਦੇ ਹਨ।[1]

ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਉਕਤ ਪਰਿਭਾਸ਼ਾ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਵੱਲੋਂ ਆਪਣੇ ਸਮੇਂ ਵੱਖ-ਵੱਖ ਸੰਗਤਾਂ, ਪ੍ਰਮੁੱਖ ਗੁਰਸਿੱਖਾਂ ਨੂੰ ਜੋ ਪੱਤਰ ਭੇਜੇ ਗਏ, ਉਨ੍ਹਾਂ ਨੂੰ ਅਸੀਂ 'ਹੁਕਮਨਾਮਾ' ਕਹਿ ਸਕਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਮਾਤਾ ਸੁੰਦਰੀ ਜੀ ਵੱਲੋਂ ਕੁਝ ਪੱਤਰ ਲਿਖੇ ਮਿਲਦੇ ਹਨ, ਜਿਨ੍ਹਾਂ ਨੂੰ ਹੁਕਮਨਾਮਿਆਂ ਦੀ ਸੰਗਯਾ ਦਿੱਤੀ ਗਈ ਹੈ। ਭਾਈ ਸਾਹਿਬ ਨੇ ਉਕਤ ਪਰਿਭਾਸ਼ਾ ਵਿਚ ਤਖ਼ਤਾਂ ਤੋਂ 'ਗੁਰੂ-ਪੰਥ' ਵੱਲੋਂ ਹੁਕਮਨਾਮੇ ਜਾਰੀ ਕਰਨ ਦੇ ਵਿਚਾਰ ਨੂੰ ਮੰਨਿਆ ਹੈ, ਪਰ ਗਿਆਨੀ ਲਾਲ ਸਿੰਘ ਦਾ ਇਹ ਕਥਨ ਵੀ ਵਿਚਾਰਨਯੋਗ ਹੈ ਕਿ "ਕਿਸੀ ਸੰਤ, ਮਹੰਤ, ਸੋਢੀ, ਬੇਦੀ, ਮਾਨਨੀਯ ਪੁਰਸ਼ ਦੇ ਨਾਮ ਹੇਠਾਂ ਲਿਖਿਆ ਲੇਖ 'ਹੁਕਮਨਾਮਾ' ਨਹੀਂ ਕਿਹਾ ਜਾ ਸਕਦਾ, ਬਲਕਿ ਤਖ਼ਤਾਂ ਦੇ ਸੇਵਾਦਾਰ, ਜਥੇਦਾਰ, ਪੁਜਾਰੀ ਆਦਿ ਵੀ ਮਨ-ਮਰਜ਼ੀ ਦਾ ਹੁਕਮਨਾਮਾ ਨਹੀਂ ਨਿਕਾਲ ਸਕਦੇ, ਜਦੋਂ ਤੀਕ ਉਸ ਦੀ ਪ੍ਰਵਾਨਗੀ 'ਪੰਜ ਪਿਆਰਿਆਂ' ਦੁਆਰਾ ਸੰਗਤ ਵੱਲੋਂ ਨਾ ਹੋਵੇ, ਜਿਸ ਵਿਚ ਕਿ ਹੁਕਮਨਾਮੇ ਦੇ ਪ੍ਰਯੋਜਨ ਸੰਬੰਧੀ ਵਿਚਾਰ ਹੋਈ ਹੋਵੇ। ਉਸ ਦੀ ਇਕੱਤਰਤਾ ਕਿਸੇ ਇਕ ਤਖ਼ਤ ਸਾਹਿਬ ਦੀ ਹਜ਼ੂਰੀ ਜ਼ਰੂਰੀ ਹੈ। ਗੁਰਮਤਿ ਤੋਂ ਵਿਰੁੱਧ ਨਿਕਲਿਆ ਹੁਕਮ 'ਹੁਕਮਨਾਮਾ' ਨਹੀਂ ਕਹਾ ਸਕਦਾ।[2]

ਗਿਆਨੀ ਲਾਲ ਸਿੰਘ (ਸੰਗਰੂਰ) ਹੀ ਇਕ ਥਾਂ ਹੋਰ ਲਿਖਦੇ ਹਨ ਕਿ "ਗੁਰੂ

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 208.
2. ਗਿਆਨੀ ਲਾਲ ਸਿੰਘ (ਸੰਗਰੂਰ), *ਸਿੱਖ ਕਾਨੂੰਨ*, ਪੰਨਾ 34.

ਸਾਹਿਬਾਂ ਨੇ ਜਿਨ੍ਹਾਂ ਨੂੰ ਪ੍ਰਸੰਸਾ-ਪੱਤਰ ਦਿੱਤਾ ਜਾਂ ਘੱਲਿਆ, ਉਸ ਦਾ ਨਾਮ 'ਹੁਕਮਨਾਮਾ' ਪਿਆ।[3]

ਗਿਆਨੀ ਲਾਲ ਸਿੰਘ ਦੇ ਉਕਤ ਕਥਨਾਂ ਤੋਂ ਸਪੱਸ਼ਟ ਹੈ ਕਿ ਇਕ ਤਾਂ ਹੁਕਮਨਾਮੇ ਉਹ ਹਨ, ਜੋ ਗੁਰੂ ਸਾਹਿਬਾਨ ਵੱਲੋਂ ਪ੍ਰੇਮੀ ਗੁਰਸਿੱਖਾਂ ਨੂੰ ਪ੍ਰਸੰਸਾ-ਪੱਤਰ ਵਜੋਂ ਬਖ਼ਸ਼ਿਸ਼ ਕੀਤੇ ਤੇ ਦੂਸਰੇ ਹੁਕਮਨਾਮੇ ਉਹ ਪ੍ਰਵਾਨ ਕਰਨਯੋਗ ਹਨ, ਜੋ ਗੁਰਮਤਿ ਵਿਚਾਰਧਾਰਾ ਦੀ ਰੌਸ਼ਨੀ ਵਿਚ 'ਪੰਜ ਪਿਆਰਿਆਂ' ਵੱਲੋਂ ਸੰਗਤ ਦੀ ਹਾਜ਼ਰੀ ਵਿਚ ਕਿਸੇ 'ਤਖ਼ਤ ਸਾਹਿਬ' ਤੋਂ ਜਾਰੀ ਕੀਤੇ ਗਏ ਹੋਣ। ਪਰ ਕਿਸੇ ਵਿਅਕਤੀ ਵਿਸ਼ੇਸ਼ ਨੂੰ 'ਹੁਕਮਨਾਮਾ' ਜਾਰੀ ਕਰਨ ਦਾ ਅਧਿਕਾਰ ਨਹੀਂ।

ਭਾਈ ਕਾਨ੍ਹ ਸਿੰਘ ਨਾਭਾ ਤੇ ਗਿਆਨੀ ਲਾਲ ਸਿੰਘ (ਸੰਗਰੂਰ) ਵੱਲੋਂ ਉਕਤ ਦਿੱਤੇ ਹੁਕਮਨਾਮੇ ਸੰਬੰਧੀ ਵਿਚਾਰਾਂ ਤੋਂ ਦੋ ਗੱਲਾਂ ਸਿਧਾਂਤ ਰੂਪ ਵਿਚ ਸਪੱਸ਼ਟ ਹਨ: (1) ਗੁਰੂ ਸਾਹਿਬਾਨ ਸਮੇਂ-ਸਮੇਂ ਆਪਣੇ ਪਿਆਰੇ ਗੁਰਸਿੱਖਾਂ ਤੇ ਸੰਗਤਾਂ ਨੂੰ ਹੁਕਮਨਾਮੇ ਭੇਜਦੇ ਰਹੇ, ਜਿਨ੍ਹਾਂ ਦਾ ਮਜ਼ਮੂਨ ਭਾਵੇਂ ਕੋਈ ਵੀ ਹੋਵੇ। (2) ਤਖ਼ਤ ਸਾਹਿਬਾਨ ਤੋਂ ਹੁਕਮਨਾਮੇ ਜਾਰੀ ਕਰਨ ਦੀ ਪੰਥ ਪ੍ਰਵਾਨਿਤ ਪਰੰਪਰਾ ਹੈ ਪਰ ਹੁਕਮਨਾਮਾ ਜਾਰੀ ਕਰਨ ਦੇ ਅਧਿਕਾਰੀ 'ਗੁਰੂ-ਪੰਥ' ਦੇ ਪ੍ਰਤੀਨਿਧ 'ਪੰਜ ਪਿਆਰੇ' ਹੀ ਹਨ, ਕੋਈ ਵਿਅਕਤੀ ਵਿਸ਼ੇਸ਼ ਨਹੀਂ।

ਅੱਜ ਕਲ੍ਹ ਕੁਝ ਵਿਦਵਾਨ ਵਿਚਾਰ ਪ੍ਰਗਟ ਕਰ ਰਹੇ ਹਨ ਕਿ 'ਹੁਕਮਨਾਮਾ' ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੀ ਹੋ ਸਕਦਾ ਹੈ। ਇਹ ਠੀਕ ਹੈ, ਕਿ ਸਿੱਖ ਵਿਚਾਰਧਾਰਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ, ਦੀਵਾਨ ਦੀ ਸਮਾਪਤੀ 'ਤੇ ਜੋ ਵਾਕ ਲਿਆ ਜਾਂਦਾ ਹੈ, ਉਸ ਨੂੰ 'ਹੁਕਮ' ਕਿਹਾ ਜਾਂਦਾ ਹੈ। ਸਿੱਖ ਰਹਿਤ ਮਰਿਆਦਾ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਦਾਸਾ ਸੋਧ ਕੇ ਪ੍ਰਕਾਸ਼ ਕੀਤਾ ਜਾਵੇ। ਪ੍ਰਕਾਸ਼ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਕ ਸ਼ਬਦ ਦਾ ਵਾਕ ਲਿਆ ਜਾਵੇ।[4] ਇਸ ਸ਼ਬਦ ਨੂੰ ਸਿੱਖ ਸੰਗਤ ਸਤਿਗੁਰੂ ਦਾ 'ਹੁਕਮ' ਮੰਨ ਕੇ ਅੰਗੀਕਾਰ ਕਰਦੀ ਹੈ।[5]

ਸਿੱਖ ਰਹਿਤ ਮਰਿਆਦਾ ਵਿਚ 'ਹੁਕਮ ਲੈਣ' ਦਾ ਢੰਗ-ਤਰੀਕਾ ਵੀ ਦਰਸਾਇਆ ਗਿਆ ਹੈ। 'ਹੁਕਮ' ਲੈਣ ਲੱਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਏ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੈ ਤਾਂ ਪੱਤਰਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ 'ਤੇ ਭੋਗ ਪਾਇਆ ਜਾਵੇ।[6]

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਜਾਂ ਦੀਵਾਨ ਦੀ ਸਮਾਪਤੀ ਸਮੇਂ ਲਏ ਗਏ 'ਵਾਕ' ਨੂੰ ਸੰਗਤ 'ਹੁਕਮ' ਕਰਕੇ ਮੰਨਦੀ ਹੈ। ਮੰਨਣਾ ਵੀ ਚਾਹੀਦਾ ਹੈ। ਪਰ 'ਗੁਰੂ ਸਾਹਿਬਾਨ' ਤੇ 'ਗੁਰੂ-ਪੰਥ' ਵੱਲੋਂ ਸਮੇਂ-ਸਮੇਂ ਜਾਰੀ ਕੀਤੇ 'ਹੁਕਮਨਾਮਿਆਂ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਹੁਕਮ' ਨਾਲ ਮਿਲਾਉਣਾ ਜਾਂ ਤੁਲਨਾ ਕਰਨੀ, ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ। ਗੁਰਬਾਣੀ ਵਿੱਚੋਂ ਲਏ ਗਏ ਮਹਾਂਵਾਕ, ਜਿਸ ਨੂੰ 'ਹੁਕਮ' ਵੀ ਕਿਹਾ

---

3. ਗਿਆਨੀ ਲਾਲ ਸਿੰਘ (ਸੰਗਰੂਰ), *ਸਿੱਖ ਕਾਨੂੰਨ*, ਪੰਨਾ 198.
4. *ਸਿੱਖ ਰਹਿਤ ਮਰਿਆਦਾ*, ਪੰਨਾ 13 (ਭਾਗ ਗ)।
5. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਪੰਨਾ 420.
6. *ਸਿੱਖ ਰਹਿਤ ਮਰਿਆਦਾ*, ਹੁਕਮ ਲੈਣਾ, ਪੰਨਾ 16.

ਜਾਂਦਾ ਹੈ, ਦੀ ਆਪਣੀ ਮਹੱਤਤਾ ਤੇ ਸਤਿਕਾਰ ਹੈ, ਪਰ 'ਗੁਰੂ ਸਾਹਿਬਾਨ' ਤੇ 'ਗੁਰੂ-ਪੰਥ' ਵੱਲੋਂ ਸਮੇਂ-ਸਮੇਂ ਜਾਰੀ ਕੀਤੇ ਗਏ ਹੁਕਮਨਾਮੇ ਵੀ ਪਹਿਲੀ ਗੱਲ ਤਾਂ 'ਗੁਰੂ' ਹਾਜ਼ਰੀ ਵਿਚ ਹੀ ਜਾਰੀ ਹੋਏ ਅਤੇ ਦੂਸਰਾ, ਇਨ੍ਹਾਂ ਹੁਕਮਨਾਮਿਆਂ ਦੀ ਆਪਣੀ ਧਾਰਮਿਕ-ਇਤਿਹਾਸਕ ਮਹੱਤਤਾ ਹੈ ਅਤੇ ਰਹੇਗੀ, ਜਿਸ ਤੋਂ ਸਾਨੂੰ ਆਨਾ-ਕਾਨੀ ਨਹੀਂ ਕਰਨੀ ਚਾਹੀਦੀ।

ਹੁਕਮੰਨਾਮੇ ਕੇਵਲ ਸਿੱਖ ਧਰਮ ਦਰਸ਼ਨ ਨਾਲ ਸੰਬੰਧਿਤ ਪਵਿੱਤਰ 'ਆਗਿਆ ਪੱਤਰ' ਹੀ ਨਹੀਂ, ਸਗੋਂ ਸਮਕਾਲੀ ਸਮੇਂ ਦੇ ਪ੍ਰਮਾਣਿਤ ਇਤਿਹਾਸਕ ਦਸਤਾਵੇਜ਼ ਵੀ ਹਨ, ਜਿਨ੍ਹਾਂ ਤੋਂ ਇਤਿਹਾਸਕ ਨਾਵਾਂ, ਥਾਵਾਂ ਤੇ ਵਸਤਾਂ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਵੱਖ-ਵੱਖ ਸਮੇਂ ਵੱਖ-ਵੱਖ ਗੁਰਸਿੱਖਾਂ ਤੇ ਸੰਗਤਾਂ ਨੂੰ ਲਿਖੇ ਹੁਕਮਨਾਮਿਆਂ ਤੋਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਬਾਰੇ ਬਹੁਤ ਕੁਝ ਜਾਣਨ ਨੂੰ ਮਿਲਦਾ ਹੈ। ਗੁਰੂ ਸਾਹਿਬਾਨ ਦੁਆਰਾ ਜਾਰੀ ਕੀਤੇ ਗਏ 'ਹੁਕਮਨਾਮੇ' ਅੱਜ ਇਤਿਹਾਸ ਤੇ ਗੁਰਮਤਿ ਵਿਚਾਰਧਾਰਾ ਦੇ ਅਮੋਲਕ ਦਸਤਾਵੇਜ਼ ਹਨ। ਗੁਰਸਿੱਖ ਦੀ ਪ੍ਰੀਤ ਗੁਰੂ ਨਾਲ ਹੈ, ਤੇ ਗੁਰੂ ਵੱਲੋਂ ਬਖ਼ਸ਼ਿਸ਼ ਹੋਈ ਵਸਤੂ-ਵਿਚਾਰ ਨੂੰ ਉਹ ਤਨ, ਮਨ ਕਰਕੇ ਮਾਣਨਾ ਚਾਹੁੰਦਾ ਹੈ। ਇਹੀ ਕਾਰਨ ਹੈ, ਹਰੇਕ ਗੁਰਸਿੱਖ ਗੁਰੂ ਸਾਹਿਬਾਨ ਵੱਲੋਂ ਸਮੇਂ-ਸਮੇਂ ਜਾਰੀ ਕੀਤੇ ਹੁਕਮਨਾਮਿਆਂ ਦੇ ਦਰਸ਼ਨ ਕਰਨੇ ਆਪਣੇ ਸੁਭਾਗ ਸਮਝਦਾ ਹੈ। ਪਰ ਹੁਕਮਨਾਮੇ ਗਿਣਤੀ ਦੇ ਹੀ ਹੋਣ ਕਰਕੇ ਹਰੇਕ ਗੁਰਸਿੱਖ ਦੀ ਪਹੁੰਚ ਵਿਚ ਨਹੀਂ, ਭਾਵੇਂ ਕਿ ਡਾ. ਗੰਡਾ ਸਿੰਘ, ਸ: ਸ਼ਮਸ਼ੇਰ ਸਿੰਘ ਅਸ਼ੋਕ ਤੇ ਡਾ. ਫ਼ੌਜਾ ਸਿੰਘ ਨੇ ਯਤਨ ਕਰ ਕੇ ਪ੍ਰਾਪਤ ਹੁਕਮਨਾਮਿਆਂ ਨੂੰ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਵਾਇਆ ਹੈ, ਪਰ ਇਹ ਪੁਸਤਕਾਂ ਵੀ ਹਰੇਕ ਗੁਰਸਿੱਖ ਦੀ ਪਹੁੰਚ ਵਿਚ ਨਹੀਂ ਹਨ।

ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਦੀ ਮਾਨਤਾ ਤਾਂ ਸ਼ੁਰੂ ਤੋਂ ਹੀ ਬਹੁਤ ਸੀ ਤੇ ਰਹੇਗੀ। ਜਦ ਮੇਵੜਾ ਕਿਸੇ ਗੁਰੂ ਸਾਹਿਬ ਦਾ ਹੁਕਮਨਾਮਾ ਲੈ ਕੇ ਕਿਸੇ ਸੰਗਤ ਦੇ ਟਿਕਾਣੇ ਪੁੱਜਦਾ ਸੀ ਤਾਂ ਉਥੋਂ ਦੀ ਸਾਰੀ ਸੰਗਤ ਇਕੱਠੀ ਹੋ ਕੇ ਉਸ ਦਾ ਸੁਆਗਤ ਕਰਦੀ ਸੀ ਅਤੇ ਸੰਗਤਾਂ ਦਾ ਮੁਖੀਆ ਖੜਾ ਹੋ ਕੇ ਬੜੇ ਸਤਿਕਾਰ ਨਾਲ ਨਿਵ ਕੇ ਹੁਕਮਨਾਮਾ ਲੈਂਦਾ ਸੀ ਅਤੇ ਆਪਣੇ ਸਿਰ ਪਰ ਰੱਖ ਕੇ ਸੰਗਤ ਵਿਚ ਹਾਜ਼ਰ ਹੁੰਦਾ ਸੀ ਅਤੇ ਸਭ ਨੂੰ ਪੜ੍ਹ ਸੁਣਾਉਂਦਾ ਸੀ। ਆਮ ਤੌਰ 'ਤੇ ਸੰਗਤ ਦਾ ਮੁਖੀਆ ਇਨ੍ਹਾਂ ਨੂੰ ਬੜੇ ਸਤਿਕਾਰ ਨਾਲ ਆਪਣੇ ਪਾਸ ਜਾਂ ਉਥੇ ਧਰਮਸ਼ਾਲਾ (ਗੁਰਦੁਆਰੇ) ਵਿਚ ਖ਼ਾਸ ਸੁਰੱਖਿਅਤ ਥਾਂ ਰੱਖਦਾ ਸੀ ਅਤੇ ਖ਼ਾਸ ਮੌਕਿਆਂ ਪਰ ਸੰਗਤਾਂ ਨੂੰ ਦਰਸ਼ਨ ਕਰਵਾਉਂਦਾ ਸੀ। ਇਸ ਵਿਚ ਲਿਖੇ ਗੁਰੂ ਸਾਹਿਬ ਦੇ ਹੁਕਮ ਨੂੰ ਹਰ ਸਿੱਖ ਸਿਰ-ਮੱਥੇ ਮੰਨਦਾ ਸੀ ਅਤੇ ਫ਼ਰਮਾਇਸ਼ ਦੀ ਪਾਲਨਾ ਵਿਚ ਹਿੱਸਾ ਪਾਉਣਾ ਆਪਣਾ ਧਾਰਮਿਕ ਫ਼ਰਜ਼ ਸਮਝਦਾ ਸੀ।[7]

ਗੁਰਮਤਿ ਅਨੁਸਾਰ ਉਸ ਵਿਅਕਤੀ ਨੂੰ ਸੂਝਵਾਨ, ਸਿਆਣਾ ਤੇ ਇੱਜ਼ਤਦਾਰ, ਮਾਣ-ਸਤਿਕਾਰ ਦਾ ਅਧਿਕਾਰੀ ਮੰਨਿਆ ਗਿਆ ਹੈ, ਜੋ 'ਗੁਰੂ ਹੁਕਮ' ਨੂੰ ਸਤਿ ਕਰ ਮੰਨਦਾ ਹੋਇਆ, ਜੀਵਨ ਗੁਜ਼ਾਰਦਾ ਹੈ। ਗੁਰਬਾਣੀ ਦਾ ਪਾਵਨ ਫ਼ੁਰਮਾਨ ਸਾਨੂੰ ਸੇਧ ਬਖ਼ਸ਼ਿਸ਼ ਕਰਦਾ ਹੈ:

**ਸੋਈ ਸਿਆਣਾ ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ ॥**[8]

---

7. ਡਾ. ਗੰਡਾ ਸਿੰਘ, *ਹੁਕਮਨਾਮੇ*, ਪੰਨਾ 5.
8. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 108.

ਭਾਈ ਗੁਰਦਾਸ ਜੀ ਦਾ ਤਾਂ ਕਥਨ ਹੈ, ਕਿ ਗੁਰਸਿੱਖ ਦੀ ਕਰਣੀ, 'ਗੁਰੂ ਹੁਕਮ' ਨੂੰ ਮੰਨਣ ਵਿਚ ਹੀ ਹੈ:

**ਗੁਰ ਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ॥**[9]

ਸਿਧਾਂਤਕ ਤੌਰ 'ਤੇ ਜੇਕਰ ਅਸੀਂ ਦੇਖੀਏ ਤਾਂ ਸਿੱਖ ਕੇਵਲ ਗੁਰੂ ਸਾਹਿਬਾਨ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਤਾਬਿਆ 'ਗੁਰੂ-ਪੰਥ' ਨੂੰ ਜੁਆਬਦੇਹ ਹੈ। ਹੁਕਮਨਾਮਾ ਤਾਂ 'ਹੁਕਮ' ਹੀ ਹੈ, ਭਾਵੇਂ ਉਹ ਗੁਰੂ ਸਾਹਿਬਾਨ ਵੱਲੋਂ, ਗੁਰੂ ਸਾਹਿਬਾਨ ਦੀ ਆਗਿਆ ਜਾਂ 'ਗੁਰੂ-ਪੰਥ' ਦੇ ਪ੍ਰਤੀਨਿਧ 'ਪੰਜ ਪਿਆਰਿਆਂ' ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤਾ ਗਿਆ ਹੋਵੇ।

ਗੁਰੂ-ਕਾਲ ਨਾਲ ਸੰਬੰਧਿਤ ਹੁਕਮਨਾਮਿਆਂ ਸੰਬੰਧੀ ਸਾਨੂੰ ਨਿਮਨਲਿਖਤ ਤਿੰਨ ਪੁਸਤਕਾਂ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਬਾਰੇ ਸੰਖੇਪ ਵਿਚਾਰ ਕਰਨੀ ਜ਼ਰੂਰੀ ਹੈ:

(1) *ਹੁਕਮਨਾਮੇ* (ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬਾਬਾ ਬੰਦਾ ਸਿੰਘ ਬਹਾਦਰ ਤੇ ਖ਼ਾਲਸਾ ਜੀ), ਜੋ ਡਾ. ਗੰਡਾ ਸਿੰਘ ਜੀ ਵੱਲੋਂ ਸੰਪਾਦਿਤ ਕੀਤੇ ਗਏ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਮਈ, 1967 ਵਿਚ ਪ੍ਰਕਾਸ਼ਤ ਕੀਤੀ ਗਈ।

(2) *ਨੀਸਾਣ ਤੇ ਹੁਕਮਨਾਮੇ*, ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ, ਜੋ ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਅਕਤੂਬਰ, 1967 ਵਿਚ ਪ੍ਰਕਾਸ਼ਤ ਕੀਤੀ ਗਈ।

(3) *ਹੁਕਮਨਾਮੇ* (ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ), ਸੰਪਾਦਕ ਫ਼ੌਜਾ ਸਿੰਘ, ਜੋ ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਤ ਕੀਤੀ ਗਈ (ਇਸ ਪੁਸਤਕ ਵਿਚ ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਦੇ 22 ਹੁਕਮਨਾਮਿਆਂ ਦਾ ਹਿੰਦੀ-ਅੰਗਰੇਜ਼ੀ ਅਨੁਵਾਦ ਦਿੱਤਾ ਹੈ, ਜੋ ਪਹਿਲਾਂ ਡਾ. ਗੰਡਾ ਸਿੰਘ ਤੇ ਸ: ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਪ੍ਰਕਾਸ਼ਤ ਪੁਸਤਕਾਂ 'ਚ ਸ਼ਾਮਲ ਹਨ)।

ਡਾ. ਗੰਡਾ ਸਿੰਘ ਜੀ ਵੱਲੋਂ ਸੰਪਾਦਿਤ ਪੁਸਤਕ *ਹੁਕਮਨਾਮੇ* 'ਚ ਕੁੱਲ 89 ਹੁਕਮਨਾਮੇ ਤੇ ਨੀਸਾਣ ਦਿੱਤੇ ਗਏ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਦੋ ਹੁਕਮਨਾਮਿਆਂ ਤੋਂ ਪਿੱਛੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਇਕ ਹੁਕਮਨਾਮਾ, ਗੁਰੂ ਤੇਗ਼ ਬਹਾਦਰ ਸਾਹਿਬ ਦੇ 22 ਤੇ ਗੁਰੂ ਗੋਬਿੰਦ ਸਿੰਘ ਜੀ ਦੇ 34 ਹੁਕਮਨਾਮੇ ਹਨ।

ਗੁਰੂ ਸਾਹਿਬਾਨ ਤੋਂ ਇਲਾਵਾ ਇਕ ਹੁਕਮਨਾਮਾ ਬਾਬਾ ਗੁਰਦਿੱਤਾ ਜੀ, 2 ਹੁਕਮਨਾਮੇ ਮਾਤਾ ਗੁਜਰੀ ਜੀ, 2 ਹੁਕਮਨਾਮੇ ਬਾਬਾ ਬੰਦਾ ਸਿੰਘ ਬਹਾਦਰ, 9-9 ਹੁਕਮਨਾਮੇ ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਦੇ ਦਿੱਤੇ ਹਨ। ਇਸ ਤਰ੍ਹਾਂ ਹੀ ਖ਼ਾਲਸਾ ਜੀ ਦਾ ਹੁਕਮਨਾਮਾ ਤੇ ਤਖ਼ਤ ਹਰਿਮੰਦਰ ਜੀ ਪਟਨਾ ਸਾਹਿਬ ਦਾ ਇਕ-ਇਕ ਹੁਕਮਨਾਮਾ ਦਿੱਤਾ ਹੈ।

ਪਰ ਡਾ. ਗੰਡਾ ਸਿੰਘ ਨੇ 'ਹੁਕਮਨਾਮੇ' ਸਿਰਲੇਖ ਅਧੀਨ ਹੀ 'ਨੀਸਾਣ' ਵੀ ਦਿੱਤੇ ਹਨ, ਜਿਵੇਂ ਇਕ ਨੀਸਾਣ ਗੁਰੂ ਅਰਜਨ ਦੇਵ ਜੀ, ਦੋ ਨੀਸਾਣ ਗੁਰੂ ਹਰਿਗੋਬਿੰਦ ਸਾਹਿਬ, ਇਕ ਨੀਸਾਣ ਗੁਰੂ ਹਰਿਰਾਇ ਸਾਹਿਬ, ਇਕ ਨੀਸਾਣ ਗੁਰੂ ਤੇਗ਼ ਬਹਾਦਰ ਤੇ ਨੀਸਾਣ ਗੁਰੂ ਗੋਬਿੰਦ ਸਿੰਘ ਜੀ।

---

9. ਭਾਈ ਗੁਰਦਾਸ ਜੀ, ਵਾਰਾਂ 28/10.

ਫਿਰ ਡਾ. ਗੰਡਾ ਸਿੰਘ ਨੇ ਹੁਕਮਨਾਮਿਆਂ ਦੇ ਵੇਰਵੇ ਵਿਚ ਗੁਰੂ ਹਰਿਰਾਇ ਸਾਹਿਬ ਦੇ ਨਾਮ 'ਤੇ ਇਕ ਨੀਸਾਣ ਦਾ ਜ਼ਿਕਰ ਹੈ, ਪਰ ਅਗਲੇ ਪੰਨੇ 'ਤੇ ਇਸ ਨੂੰ ਹੁਕਮਨਾਮੇ ਵਜੋਂ ਦਰਜ ਕੀਤਾ ਹੈ:

> "ਸਤਵੇਂ ਗੁਰੂ ਹਰਿਰਾਇ ਸਾਹਿਬ ਜੀ ਦਾ ਕੇਵਲ ਇਕੋ ਹੀ ਹੁਕਮਨਾਮਾ (6) ਲੱਭਾ, ਜੋ ਸੰਗਤ ਪਟਣ ਦੇ ਨਾਉਂ ਲਿਖਿਆ ਹੋਇਆ ਹੈ।"[10]

ਹੁਕਮਨਾਮੇ ਤੇ ਨੀਸਾਣ ਵਿਚ ਅੰਤਰ ਹੈ। ਹੁਕਮਨਾਮਾ 'ਹੁਕਮ' ਦੇ ਲਿਖਤੀ ਸਰੂਪ ਨੂੰ ਤਾਮੀਲ ਕਰਨ ਦਾ ਸੰਕੇਤ ਕਰਦਾ ਹੈ, ਜਦੋਂ ਕਿ 'ਨੀਸਾਣ' ਕਿਸੇ ਵਸਤੂ ਵਿਸ਼ੇਸ਼ ਜਾਂ ਹੁਕਮਨਾਮੇ ਦੇ ਹੀ 'ਸਹੀ' ਹੋਣ ਦੀ ਤਸਦੀਕ ਹੈ। ਨੀਸਾਣ ਤੋਂ ਸਪੱਸ਼ਟ ਅਰਥ ਵਿਸ਼ੇਸ਼ ਨਿਸ਼ਾਨ ਜਾਂ ਨਿਸ਼ਾਨੀ ਹੈ, ਜੋ ਕਿਸੇ ਵਿਅਕਤੀ ਵਿਸ਼ੇਸ਼ ਦੀ ਵਿਸ਼ੇਸ਼ਤਾ ਨੂੰ ਦਰਸਾਉਣ ਲਈ ਹੋਵੇ।

ਡਾ. ਗੰਡਾ ਸਿੰਘ ਖ਼ੁਦ ਇਸੇ ਹੀ ਪੁਸਤਕ ਵਿਚ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਜਾਰੀ ਹੋਏ ਹੁਕਮਨਾਮਿਆਂ ਪਰ ਵਿਸ਼ੇਸ਼ ਨੀਸਾਣ ਦਾ ਜ਼ਿਕਰ ਕਰਦੇ ਹਨ। ਇਸ ਤਰ੍ਹਾਂ ਹੁਕਮਨਾਮੇ 'ਤੇ ਅੰਕਿਤ ਨੀਸਾਣ ਉਸ ਦਾ ਸਹੀ ਤੇ ਪ੍ਰਮਾਣਿਕ ਹੋਣ ਦਾ ਸੰਕੇਤ ਲੱਗਦਾ ਹੈ।

ਇਸ ਪੁਸਤਕ ਵਿਚ ਗੁਰੂ ਸਾਹਿਬਾਨ ਤੇ ਗੁਰੂ ਸਾਹਿਬਾਨ ਦੀ ਆਗਿਆ ਨਾਲ ਲਿਖੇ ਹੁਕਮਨਾਮਿਆਂ ਦੇ ਨਾਲ ਹੀ ਵਿਅਕਤੀਗਤ ਪ੍ਰਮੁੱਖ ਸ਼ਖ਼ਸੀਅਤਾਂ ਦੇ ਹੁਕਮਨਾਮੇ ਸ਼ਾਮਲ ਕੀਤੇ ਗਏ ਹਨ, ਜੋ ਇਤਿਹਾਸਕ ਤੌਰ 'ਤੇ ਤਾਂ ਬਹੁਤ ਮਾਨਤਾ ਰੱਖਦੇ ਹਨ, ਪਰ ਨਾਲ ਹੀ ਸਵਾਲ ਪੈਦਾ ਕਰਦੇ ਹਨ ਕਿ ਕੀ ਹੁਕਮਨਾਮਾ ਜਾਰੀ ਕਰਨ ਦਾ ਅਧਿਕਾਰ ਵਿਸ਼ੇਸ਼ ਸ਼ਖ਼ਸੀਅਤ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ। ਖ਼ਾਸ ਕਰਕੇ ਗੁਰੂ ਗੋਬਿੰਦ ਸਿੰਘ ਤੋਂ ਪਿੱਛੋਂ ਜਦੋਂ ਉਨ੍ਹਾਂ ਗੁਰਿਆਈ 'ਗ੍ਰੰਥ-ਪੰਥ' ਨੂੰ ਸੌਂਪ ਦਿੱਤੀ?

ਔਰੰਗਜ਼ੇਬ ਨੇ 1699 ਈ: ਨੂੰ ਆਪਣੀ ਨਵੀਂ ਧਾਰਮਿਕ ਨੀਤੀ ਦਾ ਐਲਾਨ ਕਰ ਕੇ 'ਕਾਫ਼ਰਾਂ' ਵਿਰੁੱਧ ਕਈ ਕਰੜੇ ਤੇ ਕੱਟੜ ਫ਼ੁਰਮਾਨ ਜਾਰੀ ਕੀਤੇ, ਜਿਨ੍ਹਾਂ ਕਰਕੇ ਦੇਸ਼ ਭਰ ਵਿਚ ਸਹਿਮ ਦੀ ਲਹਿਰ ਦੌੜ ਗਈ। ਇਨ੍ਹਾਂ ਹੁਕਮਨਾਮਿਆਂ (ਸ਼ਾਹੀ ਫ਼ੁਰਮਾਨਾਂ) ਦੇ ਮਨੋਰਥ 'ਕਾਫ਼ਰਾਂ' ਦੇ ਇਤਿਹਾਸਕ ਮੰਦਰਾਂ ਤੇ ਸਕੂਲਾਂ ਨੂੰ ਢਾਹੁਣਾ, ਨਵੇਂ ਮੰਦਰਾਂ ਜਾਂ ਸਕੂਲਾਂ ਦੀ ਉਸਾਰੀ ਨੂੰ ਰੋਕਣਾ ਤੇ ਕਈ ਹੋਰ ਪਾਬੰਦੀਆਂ ਲਾਉਣਾ ਸੀ।[11]

ਫ਼ੌਜਾ ਸਿੰਘ ਦੇ ਉਕਤ ਕਥਨ ਤੋਂ ਇਕ ਗੱਲ ਸਪੱਸ਼ਟ ਹੈ, ਕਿ ਸਮੇਂ ਦੇ ਮੁਗ਼ਲ ਬਾਦਸ਼ਾਹ ਭਾਰਤ ਨੂੰ ਇਸਲਾਮਿਕ ਰਾਜ ਬਣਾਉਣ ਤੇ ਗ਼ੈਰ-ਮੁਸਲਿਮ ਲੋਕਾਂ ਦੇ ਮੰਦਰਾਂ, ਗੁਰਦੁਆਰਿਆਂ, ਸਕੂਲਾਂ ਨੂੰ ਢਾਹੁਣ ਤੇ ਨਵੇਂ ਬਣਾਉਣ 'ਤੇ ਰੋਕ ਲਾਉਣ ਲਈ ਸਮੇਂ-ਸਮੇਂ ਸ਼ਾਹੀ ਫ਼ੁਰਮਾਨ ਜਾਰੀ ਕਰਦੇ ਰਹੇ। ਕੁਦਰਤੀ ਤੌਰ 'ਤੇ ਇਸ ਤੋਂ ਉਲਟ ਗ਼ੈਰ-ਮੁਸਲਿਮ ਲੋਕ ਆਪਣੇ ਧਰਮ-ਈਮਾਨ ਨੂੰ ਬਚਾਉਣ ਲਈ ਆਪਣੇ ਧਰਮੀ ਭਰਾਵਾਂ ਨੂੰ ਪੱਤਰ ਲਿਖਦੇ ਰਹੇ ਹੋਣਗੇ, ਜਿਨ੍ਹਾਂ ਨੂੰ ਧਰਮੀ ਲੋਕਾਂ 'ਹੁਕਮ' ਸਮਝ ਕੇ ਪ੍ਰਵਾਨ ਕੀਤਾ। ਅਜਿਹੇ ਹੀ ਹੁਕਮਨਾਮੇ ਸਾਨੂੰ ਗੁਰੂ-ਕਾਲ, ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਤੋਂ ਪਿੱਛੋਂ ਪ੍ਰਮੁੱਖ ਗੁਰਸਿੱਖ ਸ਼ਖ਼ਸੀਅਤਾਂ ਦੇ ਮਿਲਦੇ ਹਨ। ਖ਼ੈਰ, ਡਾ. ਗੰਡਾ ਸਿੰਘ ਜੀ ਨੇ ਗੁਰੂ ਸਾਹਿਬਾਨ ਤੋਂ ਬਾਅਦ ਵਿਚ ਜਾਰੀ ਹੋਏ ਹੁਕਮਨਾਮਿਆਂ ਨੂੰ ਇਸ ਪੁਸਤਕ ਵਿਚ ਸ਼ਾਮਲ ਕਰ ਕੇ

---

10. ਡਾ. ਗੰਡਾ ਸਿੰਘ, *ਹੁਕਮਨਾਮੇ*, ਪੰਨਾ 12.
11. ਡਾ. ਫ਼ੌਜਾ ਸਿੰਘ, *ਹੁਕਮਨਾਮੇ* (ਗੁਰੂ ਤੇਗ ਬਹਾਦਰ ਸਾਹਿਬ), ਪੰਨਾ 5.

ਇਕ ਗੱਲ ਸਪੱਸ਼ਟ ਕਰ ਦਿੱਤੀ ਕਿ ਹੁਕਮਨਾਮੇ ਜਾਰੀ ਕਰਨ ਦੀ ਪੰਥਕ ਪਰੰਪਰਾ ਰਹੀ ਹੈ। ਇਸ ਪੰਥਕ ਪਰੰਪਰਾ ਤਹਿਤ ਹੀ 'ਖ਼ਾਲਸਾ ਜੀ' ਦਾ ਹੁਕਮਨਾਮਾ ਤੇ ਤਖ਼ਤ ਪਟਨਾ ਸਾਹਿਬ ਤੋਂ ਜਾਰੀ ਹੋਏ ਇਕ-ਇਕ ਹੁਕਮਨਾਮੇ ਨੂੰ ਇਸ ਪੁਸਤਕ ਵਿਚ ਸ਼ਾਮਲ ਕੀਤਾ ਹੈ। ਜ਼ਿਕਰਯੋਗ ਹੈ ਕਿ ਖ਼ਾਲਸਾ ਜੀ ਦੇ ਨਾਮ 'ਤੇ ਜਾਰੀ ਹੋਇਆ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤਾ ਗਿਆ। ਖ਼ਾਲਸਾ ਪੰਥ ਦੇ ਤਖ਼ਤ ਸਾਹਿਬਾਨ ਤੋਂ ਖ਼ਾਸ ਇਤਿਹਾਸਕ ਮੌਕਿਆਂ 'ਤੇ ਵੀਹਵੀਂ ਸਦੀ ਵਿਚ ਵੀ ਹੁਕਮਨਾਮੇ ਜਾਰੀ ਹੁੰਦੇ ਰਹੇ, ਪਰ ਡਾ. ਗੰਡਾ ਸਿੰਘ ਨੇ ਇਨ੍ਹਾਂ ਹੁਕਮਨਾਮਿਆਂ ਨੂੰ ਆਪਣੀ ਰਚਿਤ ਪੁਸਤਕ ਵਿਚ ਸ਼ਾਮਲ ਨਹੀਂ ਕੀਤਾ। ਇਹ ਗੱਲ ਚੇਤੇ ਰਹੇ ਕਿ 1967 ਈ: ਵਿਚ ਜਦੋਂ ਇਹ ਪੁਸਤਕ ਪ੍ਰਕਾਸ਼ਤ ਹੋਈ, ਉਸ ਸਮੇਂ ਤਕ ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਬਹੁਤ ਹੀ ਮਹੱਤਵਪੂਰਨ ਹੁਕਮਨਾਮੇ ਜਾਰੀ ਹੋ ਚੁੱਕੇ ਸਨ।

ਇਸ ਤਰ੍ਹਾਂ ਹੀ ਤਖ਼ਤ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਜਾਰੀ ਹੋਏ ਹੁਕਮਨਾਮੇ ਨੂੰ ਜਾਰੀ ਕਰਨ ਵਾਲਿਆਂ ਕੁਝ ਸਿੰਘਾਂ ਦੇ ਨਾਂ ਦਿੱਤੇ ਗਏ ਹਨ, ਜਿਨ੍ਹਾਂ ਵਿਚ ਤਖ਼ਤ ਸਾਹਿਬ ਦੇ ਮਹੰਤ, ਪੁਜਾਰੀ ਸਿੰਘ, ਅਰਦਾਸੀਏ ਤੇ ਦਰੋਗੇ ਆਦਿ ਸ਼ਾਮਲ ਹਨ ਜਿਸ ਤੋਂ ਸਪੱਸ਼ਟ ਹੈ ਕਿ ਤਖ਼ਤ ਸਾਹਿਬਾਨ ਤੋਂ ਹੁਕਮਨਾਮੇ ਜਾਰੀ ਕਰਨ ਦੀ ਪਰੰਪਰਾ ਹੈ।

ਸ: ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ ਪੁਸਤਕ, *ਨੀਸਾਣ ਤੇ ਹੁਕਮਨਾਮੇ* ਵਿਚ 122 ਨੀਸ਼ਾਣ ਤੇ ਹੁਕਮਨਾਮੇ ਦਰਜ ਹਨ। ਜਿਵੇਂ ਕਿ ਪੁਸਤਕ ਦੇ ਸਿਰਲੇਖ ਤੋਂ ਹੀ ਸਪੱਸ਼ਟ ਹੈ ਕਿ ਅਸ਼ੋਕ ਜੀ ਨੇ ਨੀਸਾਣ ਤੇ ਹੁਕਮਨਾਮੇ ਨੂੰ ਨਿਖੇੜ ਦਿੱਤਾ ਹੈ, ਨੀਸਾਣ ਤੋਂ ਭਾਵ ਹੈ ਗੁਰੂ ਸਾਹਿਬਾਨ ਦੇ ਦਸਤਖ਼ਤ ਜਾਂ ਹਸਤਾਖ਼ਰ ਤੇ ਹੁਕਮਨਾਮੇ ਇਕ ਪ੍ਰਕਾਰ ਦੇ ਪ੍ਰਵਾਨੇ ਜਾਂ ਆਗਿਆ-ਪੱਤਰਾਂ ਦਾ ਦੂਜਾ ਨਾਂ ਹੈ।[12]

ਡਾ. ਗੰਡਾ ਸਿੰਘ ਤੇ ਅਸ਼ੋਕ ਜੀ ਦੀਆਂ ਪੁਸਤਕਾਂ ਵਿਚ ਬਹੁਤ ਸਾਰੇ ਨੀਸਾਣ ਤੇ ਹੁਕਮਨਾਮੇ ਦੁਹਰਾਏ ਗਏ ਹਨ। ਅਸ਼ੋਕ ਜੀ ਦੀ ਪੁਸਤਕ ਵਿਚ ਗੁਰੂ ਅਰਜਨ ਦੇਵ ਜੀ ਦੇ ਦੋ ਨੀਸਾਣ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੋ ਨੀਸਾਣ ਤੇ ਤਿੰਨ ਹੁਕਮਨਾਮੇ, ਗੁਰੂ ਹਰਿਰਾਇ ਸਾਹਿਬ ਜੀ ਦੇ ਤਿੰਨ ਨੀਸਾਣ, ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਇਕ ਨੀਸਾਣ ਤੇ ਇਕ ਹੁਕਮਨਾਮਾ, ਸੱਤ ਨੀਸਾਣ ਤੇ 30 ਹੁਕਮਨਾਮੇ ਗੁਰੂ ਤੇਗ਼ ਬਹਾਦਰ ਸਾਹਿਬ, 14 ਨੀਸਾਣ ਤੇ 31 ਹੁਕਮਨਾਮੇ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਬਾਬਾ ਗੁਰਦਿੱਤਾ ਜੀ, ਮਾਤਾ ਗੁਜਰੀ ਜੀ, ਮਾਤਾ ਸੁੰਦਰੀ ਜੀ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਸਾਹਿਬ ਸਿੰਘ ਬੇਦੀ, ਤਖ਼ਤ ਸਾਹਿਬਾਨ ਦੇ ਚਾਰ ਹੁਕਮਨਾਮੇ ਤੇ ਸ੍ਰੀ ਦਸਮ ਗ੍ਰੰਥ ਦੇ ਦੋ ਪੱਤਰੇ ਸ਼ਾਮਲ ਹਨ। ਇਸ ਤਰ੍ਹਾਂ ਇਸ ਪੁਸਤਕ ਵਿਚ ਕੁੱਲ 29 ਨੀਸਾਣ, 91 ਹੁਕਮਨਾਮੇ ਤੇ ਦੋ ਪੁਰਾਤਨ ਦਸਮ ਗ੍ਰੰਥ ਦੇ ਪੱਤ੍ਰਿਆਂ ਦੀ ਫ਼ੋਟੋ ਕਾਪੀ ਸ਼ਾਮਲ ਹੈ।

ਡਾ. ਗੰਡਾ ਸਿੰਘ ਤੇ ਸ: ਸ਼ਮਸ਼ੇਰ ਸਿੰਘ ਦੀਆਂ ਉਕਤ ਪੁਸਤਕਾਂ ਦੇ ਬਹੁਤ ਸਾਰੇ ਹੁਕਮਨਾਮੇ ਤੇ ਨੀਸਾਣ ਮਿਲਦੇ ਹਨ। ਬਹੁਤ ਥੋੜੀ ਵਾਧ-ਘਾਟ ਹੈ। ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ 'ਤਖ਼ਤ ਸਾਹਿਬਾਨ' ਤੋਂ ਜਾਰੀ ਚਾਰ ਹੁਕਮਨਾਮੇ ਸ਼ਾਮਲ ਕੀਤੇ ਹਨ, ਜਿਨ੍ਹਾਂ ਤੋਂ ਤਖ਼ਤ ਸਾਹਿਬਾਨ ਤੋਂ ਸਮੇਂ-ਸਮੇਂ ਹੁਕਮਨਾਮੇ ਜਾਰੀ ਕਰਨ ਦੀ ਪਰੰਪਰਾ ਬਾਰੇ ਜਾਣਕਾਰੀ ਮਿਲਦੀ ਹੈ। ਅਸ਼ੋਕ ਜੀ ਦੀ ਪੁਸਤਕ ਵੀ ਅਕਤੂਬਰ, 1967 ਈ: ਵਿਚ ਪ੍ਰਕਾਸ਼ਤ ਹੋਈ, ਪਰ ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ 20ਵੀਂ ਸਦੀ ਦੇ ਹੁਕਮਨਾਮਿਆਂ

---

12. ਸ: ਸ਼ਮਸ਼ੇਰ ਸਿੰਘ ਅਸ਼ੋਕ, *ਨੀਸਾਣ ਤੇ ਹੁਕਮਨਾਮੇ*, ਪੰਨਾ ਪ੍ਰਸਤਾਵਨਾ (1).

ਨੂੰ ਸ਼ਾਮਲ ਨਹੀਂ ਕੀਤਾ। ਇਸ ਦਾ ਇਕ ਕਾਰਨ ਤਾਂ ਇਹ ਵੀ ਹੋ ਸਕਦਾ ਹੈ ਕਿ ਇਨ੍ਹਾਂ ਦੋਨਾਂ ਹੀ ਵਿਦਵਾਨਾਂ ਨੇ ਕੇਵਲ ਹੱਥ-ਲਿਖਤ ਹੁਕਮਨਾਮੇ ਸੰਪਾਦਿਤ ਕੀਤੇ ਹੋਣ ਅਤੇ ਆਪਣੇ ਕਾਰਜ ਖੇਤਰ ਨੂੰ ਇਥੋਂ ਤਕ ਹੀ ਸੀਮਿਤ ਕੀਤਾ ਹੋਵੇ।

ਉਕਤ ਦੋਨਾਂ ਪੁਸਤਕਾਂ ਵਿਚ ਅੰਕਿਤ ਹੁਕਮਨਾਮਿਆਂ 'ਤੇ ਜੇ ਸਰਸਰੀ ਨਜ਼ਰਸਾਨੀ ਕੀਤੀ ਜਾਵੇ ਤਾਂ ਪਤਾ ਚੱਲਦਾ ਹੈ ਕਿ 1691 ਈ: ਤੋਂ ਪਹਿਲਾਂ ਜਾਰੀ ਹੋਏ ਜਾਂ ਲਿਖੇ ਹੋਏ ਹੁਕਮਨਾਮਿਆਂ 'ਤੇ ਮਿਤੀ ਅੰਕਿਤ ਨਹੀਂ, ਪਰ 1691 ਈ: ਤੋਂ ਬਾਅਦ ਵਿਚ ਲਿਖੇ ਗਏ ਹੁਕਮਨਾਮਿਆਂ 'ਤੇ ਮਿਤੀ ਦੇ ਨਾਲ-ਨਾਲ ਹੁਕਮਨਾਮਿਆਂ ਦੀਆਂ ਲਾਈਨਾਂ ਦੀ ਗਿਣਤੀ ਵੀ ਅਖ਼ੀਰ ਵਿਚ ਦਰਜ ਹੈ। ਬਹੁਤ ਸਾਰੇ ਹੁਕਮਨਾਮੇ ਗੁਰੂ ਜੀ ਦੀ ਆਗਿਆ ਨਾਲ ਸ਼ੁਰੂ ਹੁੰਦੇ ਹਨ ਅਤੇ ਨੀਸਾਣ ਅੰਕਿਤ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਜਾਰੀ ਹੋਏ ਹੁਕਮਨਾਮਿਆਂ 'ਤੇ 'ਮੋਹਰ' ਵੀ ਅੰਕਿਤ ਹੈ।

ਡਾ. ਗੰਡਾ ਸਿੰਘ ਹੁਕਮਨਾਮਿਆਂ ਦੀ ਮਹੱਤਤਾ ਨੂੰ ਦਰਸਾਉਂਦੇ ਹੋਏ ਲਿਖਦੇ ਹਨ, "ਜਿਵੇਂ ਨਿੱਜੀ ਚਿੱਠੀ-ਪੱਤਰ, ਵਿਗਿਆਨਕ ਇਤਿਹਾਸ ਲਈ ਸਮੱਗਰੀ ਦੇ ਸਭ ਤੋਂ ਵਧੀਆ ਮੂਲ ਸੋਮੇ ਹੁੰਦੇ ਹਨ, ਤਿਵੇਂ ਹੀ ਇਹ ਹੁਕਮਨਾਮੇ ਗੁਰੂ ਸਾਹਿਬਾਂ ਦੇ ਸਮੇਂ ਦੇ ਧਾਰਮਿਕ, ਰਾਜਸੀ, ਭਾਈਚਾਰਕ, ਸਾਹਿਤਕ ਤੇ ਆਰਥਿਕ ਇਤਿਹਾਸ ਲਈ ਬਹੁਮੁੱਲੇ ਮੂਲ-ਮਸਾਲੇ ਦਾ ਅਦੁੱਤੀ ਖ਼ਜ਼ਾਨਾ ਹਨ।"[13]

ਹੁਕਮਨਾਮਿਆਂ ਨਾਲ ਦੂਰ-ਦੁਰਾਡੇ ਦੀਆਂ ਸੰਗਤਾਂ ਨਾਲ ਗੁਰੂ-ਘਰ ਦੇ ਪਿਆਰ ਸੰਬੰਧ ਸੁਰਜੀਤ ਰਹਿੰਦੇ ਹਨ ਅਤੇ ਗੁਰੂ-ਘਰ ਲਈ ਧਾਰਮਿਕ, ਆਰਥਿਕ, ਰਾਜਸੀ, ਸਮਾਜਿਕ ਕਾਰਜਾਂ ਲਈ ਸਹਾਈ ਸਿੱਧ ਹੁੰਦੇ ਹਨ। ਗੁਰੂ ਹੁਕਮ ਨੂੰ ਪ੍ਰਵਾਨ ਕਰ ਕੇ ਗੁਰਸਿੱਖ ਸੰਗਤਾਂ ਰਸਦਾਂ, ਮਾਇਆ, ਦਸਵੰਧ ਆਦਿ ਇਕੱਤਰ ਕਰ ਕੇ ਗੁਰੂ-ਘਰ ਵਾਸਤੇ ਭੇਜਦੀਆਂ ਸਨ, ਜਿਸ ਨਾਲ ਆਪਸੀ ਫ਼ਾਸਲੇ ਦੀ ਦੂਰੀ ਘਟ ਕੇ ਸਾਂਝ ਪਰਪੱਕ ਹੁੰਦੀ ਸੀ। ਹੁਕਮਨਾਮਿਆਂ ਰਾਹੀਂ ਹੀ ਧਰਮ ਯੁੱਧ ਦੀ ਤਿਆਰੀ, ਚੰਗੇ ਹਥਿਆਰ, ਹਾਥੀ-ਘੋੜੇ ਤੇ ਅਸਵਾਰ ਵੀ ਮੰਗੇ ਜਾਂਦੇ ਸਨ।

ਹੁਕਮਨਾਮੇ ਸਿੱਖ ਸੰਗਤਾਂ ਨਾਲ ਸੰਪਰਕ ਕਰਨ ਲਈ ਸਰਲ-ਸਪੱਸ਼ਟ ਤੇ ਭਰੋਸੇਯੋਗ ਸਾਧਨ ਵੀ ਸਨ। ਹੁਕਮਨਾਮਿਆਂ ਰਾਹੀਂ ਹੀ 'ਗੁਰੂ-ਘਰ' ਵੱਲੋਂ ਲਏ ਗਏ ਫ਼ੈਸਲਿਆਂ ਤੋਂ ਗੁਰਸਿੱਖ ਸੰਗਤਾਂ ਨੂੰ ਜਾਣੂ ਕਰਵਾਇਆ ਜਾਂਦਾ ਸੀ। ਜਿਵੇਂ ਗੁਰੂ ਸਾਹਿਬਾਨ ਵੱਲੋਂ ਜਾਰੀ ਹੁਕਮਨਾਮਿਆਂ ਤੋਂ ਭਲੀ-ਭਾਂਤ ਜਾਣਕਾਰੀ ਮਿਲਦੀ ਹੈ ਕਿ ਮਸੰਦ ਪ੍ਰਥਾ ਨੂੰ ਖ਼ਤਮ ਕਰ ਕੇ ਸੰਗਤਾਂ ਨੂੰ ਖ਼ਾਲਸਾ ਸਰੂਪ ਪ੍ਰਦਾਨ ਕੀਤਾ ਗਿਆ। ਸੰਗਤਾਂ ਨੂੰ ਗੁਰੂ-ਦਰ 'ਤੇ ਆਉਣ ਦੇ ਸੱਦੇ-ਪੱਤਰ, ਗੁਰਪੁਰਬ ਮਨਾਉਣ ਤੇ ਮਸੰਦਾਂ ਨਾਲ ਮੇਲ ਨਾ ਰੱਖਣ ਦੀ ਮਹੱਤਵਪੂਰਨ ਜਾਣਕਾਰੀ ਵੀ ਉਸ ਸਮੇਂ ਸੰਗਤਾਂ ਨੂੰ ਇਨ੍ਹਾਂ ਹੁਕਮਨਾਮਿਆਂ ਤੋਂ ਪ੍ਰਾਪਤੀ ਹੁੰਦੀ ਸੀ।

•

---

13. ਡਾ. ਗੰਡਾ ਸਿੰਘ, *ਹੁਕਮਨਾਮੇ*, ਪੰਨਾ 10.

# ਸ੍ਰੀ ਅਕਾਲ ਤਖ਼ਤ ਸਾਹਿਬ : ਹੁਕਮਨਾਮੇ

ਸ੍ਰੀ ਅਕਾਲ ਤਖ਼ਤ ਸਾਹਿਬ ਸੰਬੰਧੀ ਸੀਮਿਤ ਵਿਚਾਰ ਅਸੀਂ ਪਹਿਲਾਂ ਕਰ ਚੁੱਕੇ ਹਾਂ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰਜਸ਼ੀਲਤਾ ਦੋ ਵਿਸ਼ੇਸ਼ ਰੂਪਾਂ ਵਿਚ ਪ੍ਰਗਟ ਹੁੰਦੀ ਹੈ। ਪਹਿਲੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਰ ਐਤਵਾਰ ਤੇ ਬੁੱਧਵਾਰ ਅਤੇ ਵਿਸ਼ੇਸ਼ ਗੁਰਪੁਰਬਾਂ ਸਮੇਂ ਅੰਮ੍ਰਿਤ-ਅਭਿਲਾਖੀਆਂ ਵਾਸਤੇ ਅੰਮ੍ਰਿਤ ਦਾ ਬਾਟਾ ਤਿਆਰ ਹੁੰਦਾ ਹੈ, ਜਿਸ ਨਾਲ ਉਹ ਗੁਰੂ-ਪਰਿਵਾਰ ਦੇ ਮੈਂਬਰ ਬਣਦੇ ਹਨ। ਇਸ ਪੱਖ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਨਿਰੰਤਰ ਕਾਰਜਸ਼ੀਲ ਹੈ ਅਤੇ ਲੱਖਾਂ ਦੀ ਗਿਣਤੀ ਵਿਚ ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ, ਗੁਰਸਿੱਖੀ ਜੀਵਨ ਜੀਅ ਰਹੇ ਹਨ।

ਦੂਸਰਾ ਪੱਖ ਹੈ, ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਗੁਰੂ-ਪੰਥ' ਦੀ ਪ੍ਰਤੀਨਿਧ ਸੰਸਥਾ ਹੋਣ ਕਰਕੇ ਸਮੇਂ-ਸਮੇਂ ਗੁਰਮਤਿ ਵਿਧੀ ਵਿਧਾਨ ਅਨੁਸਾਰ ਹੁਕਮਨਾਮੇ, ਆਦੇਸ਼ ਤੇ ਪੰਥਕ ਫ਼ੈਸਲੇ ਕਰਦਾ ਰਿਹਾ।

ਇਹ ਇਤਿਹਾਸਕ ਸੱਚ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰ ਕੇ, ਸਿੱਖਾਂ ਪ੍ਰਤੀ ਸੰਤ-ਸਿਪਾਹੀ ਬਣਨ, ਚੰਗੇ ਘੋੜੇ, ਹਥਿਆਰ ਤੇ ਜੁਆਨੀਆਂ ਭੇਟ ਕਰਨ ਦਾ ਹੁਕਮਨਾਮਾ ਜਾਰੀ ਕੀਤਾ।

ਸਭ ਤੋਂ ਪਹਿਲਾ ਹੁਕਮਨਾਮਾ, ਜਿਸ ਨੂੰ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤਾ ਗਿਆ ਸੀ, ਉਹ ਸਿੱਖ ਕੌਮ ਦਾ ਪਹਿਲਾ ਸਿਆਸੀ ਐਲਾਨਨਾਮਾ ਸੀ। ਹੁਕਮਨਾਮੇ ਵਿਚ ਸਿੱਖਾਂ ਨੂੰ ਆਖਿਆ ਗਿਆ ਸੀ, "ਗੁਰੂ ਅਰਜਨ ਸਾਹਿਬ ਜੰਨਤ ਵਿਚ ਚਲੇ ਗਏ ਹਨ ਅਤੇ ਛੇਵੇਂ ਗੁਰੂ ਤਖ਼ਤ 'ਤੇ ਬੈਠ ਗਏ ਹਨ। ਜੋ ਸਿੱਖ ਗੁਰੂ ਸਾਹਿਬਾਨ ਦੇ ਦੀਦਾਰੇ ਕਰਨ ਆਉਣ, ਉਹ ਆਪਣੇ ਨਾਲ ਸਿਰਫ਼ ਘੋੜਿਆਂ ਤੇ ਚੰਗੇ ਹਥਿਆਰਾਂ ਦੇ ਤੋਹਫ਼ੇ ਹੀ ਲਿਆਇਆ ਕਰਨ।"[1]

ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਪਰੋਕਤ ਵਿਸ਼ੇ ਸੰਬੰਧੀ ਸੰਗਤਾਂ ਨੂੰ ਹੁਕਮਨਾਮਾ ਜਾਰੀ ਕੀਤਾ, ਭਾਵੇਂ ਕਿ ਇਹ ਹੁਕਮਨਾਮਾ ਕਿਧਰੇ ਲਿਖਤੀ ਰੂਪ ਵਿਚ ਨਹੀਂ ਮਿਲਦਾ, ਪਰ ਇਸ ਦੇ ਜਾਰੀ ਹੋਣ ਤੇ ਵਿਸ਼ੇ ਸੰਬੰਧੀ ਸੰਖੇਪ ਜਾਣਕਾਰੀ ਇਤਿਹਾਸਕ ਸਰੋਤਾਂ ਤੋਂ ਮਿਲਦੀ ਹੈ, ਜਿਵੇਂ ਕਵੀ ਸੋਹਣ ਦੀ ਲਿਖਤ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੀਆਂ ਨਿਮਨਲਿਖਤ ਲਾਈਨਾਂ :

*ਹਾੜ ਪ੍ਰਿਥਮ ਏਕਮ ਥਿਤ ਮਾਹੀਂ।*
*ਹਰਿ ਗੁਬਿੰਦ ਗੁਰ ਪਾਗ ਬੰਧਾਹੀਂ।*

---

1. ਡਾ. ਹਰਜਿੰਦਰ ਸਿੰਘ ਦਿਲਗੀਰ, *ਅਕਾਲ ਤਖ਼ਤ ਸਾਹਿਬ*, ਪੰਨਾ 17.

ਹੁਕਮ ਨਾਂਵੇਂ ਦਿਨ ਦੁਤੀਅ ਲਖਾਏ।
ਸ੍ਰੀ ਗੁਰੁ ਦੇਸਨਿ ਦੇਸ ਪਠਾਏ ॥੩੩॥
ਦੋਹਰਾ॥ ਐਸੇ ਬਚਨ ਯਾ ਮੈਂ ਲਿਖੇ ਭੇਟ ਸ਼ਸਤ੍ਰ ਹੈ ਲਿਆਇ।
ਪੱਖ ਦਿਵਸ ਮੈਂ ਆਇ ਸਭ ਯਾ ਮੈਂ ਦੇਰ ਨ ਲਾਇ ॥੩੫॥[2]

ਇਸ ਤੋਂ ਸਪੱਸ਼ਟ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੁਕਮਨਾਮੇ ਲਿਖਾ ਕੇ 'ਦੇਸਨਿ ਦੇਸ' ਭਾਵ ਵੱਖ-ਵੱਖ ਖੇਤਰਾਂ ਵਿਚ ਪਹੁੰਚਾ ਦਿੱਤੇ ਤੇ ਆਦੇਸ਼ ਕੀਤਾ ਕਿ ਸ਼ਸਤਰ ਭੇਟ ਕਰਨ ਲਈ ਦੇਰੀ ਨਹੀਂ ਕਰਨੀ।

ਇਤਿਹਾਸਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਡਾ. ਗੰਡਾ ਸਿੰਘ ਤੇ ਸ: ਸ਼ਮਸ਼ੇਰ ਸਿੰਘ ਅਸ਼ੋਕ ਵੱਲੋਂ ਸੰਪਾਦਿਤ ਪੁਸਤਕਾਂ ਵਿਚ 'ਹੁਕਮਨਾਮਾ ਖ਼ਾਲਸਾ ਜੀ ਵੱਲੋਂ' ਦੇ ਸਿਰਲੇਖ ਅਧੀਨ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਅੰਕਿਤ ਹੈ। ਇਹ ਹੁਕਮਨਾਮਾ ਵੈਸਾਖ 3, ਸੰਮਤ 1816 ਮੁਤਾਬਿਕ 12 ਅਪਰੈਲ, 1759 ਨੂੰ ਜਾਰੀ ਕੀਤਾ ਗਿਆ। ਇਹ ਹੁਕਮਨਾਮਾ 'ਸਮੂੰਹ ਵਾਸੀ ਪਟਣ' ਦੇ ਨਾਮ ਹੈ। ਇਸ ਹੁਕਮਨਾਮੇ ਵਿਚ 125/- ਰੁਪਏ ਭਾਈ ਦਿਆਲ ਸਿੰਘ ਨੂੰ ਦੇਣ ਅਤੇ ਦਸਵੰਧ ਤੇ ਕਾਰ ਭੇਟਾ, ਜੋ ਕੁਝ ਗੁਰੂ ਦੇ ਨਮਿਤ ਹੋਵੇ, ਦੀਪਮਾਲਾ ਤੋਂ ਲੈ ਕੇ ਆਉਣ ਦਾ ਆਦੇਸ਼ ਹੈ। ਇਸ ਹੱਥ-ਲਿਖਤ ਹੁਕਮਨਾਮੇ ਦੀ ਪ੍ਰਾਪਤੀ ਨਾਲ ਤਖ਼ਤ ਸਾਹਿਬਾਨ ਤੋਂ ਹੁਕਮਨਾਮੇ ਹੋਣ ਦੀ ਪਰੰਪਰਾ ਦੀ ਇਤਿਹਾਸਕਤਾ ਸਵੈ-ਸਿਧ ਹੈ।

ਤਖ਼ਤ ਦੀ ਮਰਿਆਦਾ ਤੇ ਕਾਰਜਸ਼ੀਲਤਾ ਨੂੰ ਗੁਰਦੁਆਰੇ ਦੇ ਕਾਰਜ ਖੇਤਰ ਨਾਲੋਂ ਨਿਖੇੜਦੇ ਹੋਏ, ਗਿਆਨੀ ਪ੍ਰਤਾਪ ਸਿੰਘ ਜੀ ਲਿਖਦੇ ਹਨ:

> "ਇਹ ਚਾਰੇ (ਪੰਜ) 'ਤਖ਼ਤ' ਗੁਰਦੁਆਰਿਆਂ ਦੀ ਸਾਰੀ ਮਰਿਆਦਾ ਪੂਰਨ ਕਰਦੇ ਹੋਏ, ਕਿਸੇ ਥਾਂ ਸਿੱਖੀ ਦੀ ਰਹੁ-ਰੀਤ ਬਾਰੇ ਕੋਈ ਸ਼ੰਕਾ ਪੈਦਾ ਹੋ ਜਾਵੇ, ਕੋਈ ਧਾਰਮਿਕ ਜਾਂ ਸਮਾਜਿਕ ਸਮੱਸਿਆ ਖੜੀ ਹੋ ਜਾਵੇ ਤਾਂ ਉਸ ਦਾ ਨਿਰਣਾ ਤੇ ਫ਼ੈਸਲਾ ਕਰਦੇ ਹਨ। ਰਹਿਤ-ਬਹਿਤ ਦੀ ਪੁੱਛ-ਪੜਤਾਲ ਕਰਦੇ ਅਤੇ ਸਿੱਖੀ ਤੋਂ ਪਤਿਤ ਆਦਮੀਆਂ ਨੂੰ ਦੰਡ ਵੀ ਦੇਂਦੇ ਹਨ।"[3]

ਇਸ ਤੋਂ ਵੀ ਸਪੱਸ਼ਟ ਹੈ ਕਿ ਸਿੱਖਾਂ ਦੀ ਰਹਿਤ ਮਰਿਆਦਾ, ਧਾਰਮਿਕ, ਸਮਾਜਿਕ ਮਸਲਿਆਂ ਸੰਬੰਧੀ 'ਗੁਰੂ-ਪੰਥ' ਵੱਲੋਂ ਨਿਰਣਾ ਲੈਣ ਦਾ ਅਧਿਕਾਰ ਤਖ਼ਤਾਂ ਪਾਸ ਹੈ। ਗੁਰਮਤਿ ਵਿਚਾਰਧਾਰਾ ਦੇ ਧਾਰਨੀ, ਗੁਰਸਿੱਖ ਅਖਵਾਉਣ ਵਾਲਿਆਂ ਪਾਸੋਂ 'ਗੁਰਮਤਿ ਵਿਚਾਰਧਾਰਾ' ਦੀ ਹੋਈ ਉਲੰਘਣਾ, ਸਿੱਖੀ ਦੀ ਉੱਚ ਆਤਮਿਕ ਅਵਸਥਾ ਤੋਂ ਡਿੱਗ ਚੁੱਕਿਆਂ ਨੂੰ ਵੀ ਸੋਧ ਤੇ ਨਵ-ਜੀਵਨ 'ਤਖ਼ਤਾਂ' ਤੋਂ ਹੀ ਮਿਲਦਾ ਹੈ। ਖ਼ਾਲਸਾ ਪੰਥ ਦੇ ਪੰਜ ਤਖ਼ਤ ਹਨ ਤੇ ਇਨ੍ਹਾਂ ਵਿੱਚੋਂ ਸ਼੍ਰੋਮਣੀ ਤਖ਼ਤ, ਸ੍ਰੀ ਅਕਾਲ ਤਖ਼ਤ ਸਾਹਿਬ ਹੈ। ਜੇਕਰ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਸੰਬੰਧਿਤ ਇਤਿਹਾਸਕ ਪੁਸਤਕਾਂ ਨੂੰ ਦੇਖੀਏ ਤਾਂ ਸਾਨੂੰ ਉਕਤ ਕਾਰਜਾਂ ਸੰਬੰਧੀ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ-ਸਮੇਂ ਹੋਏ ਹੁਕਮਨਾਮਿਆਂ, ਆਦੇਸ਼ਾਂ ਤੇ ਫ਼ੈਸਲਿਆਂ ਦੀ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਪਰ ਜਿਵੇਂ ਕਿ ਅਸੀਂ ਪਹਿਲਾਂ ਲਿਖ ਚੁੱਕੇ ਹਾਂ ਕਿ ਹੁਕਮਨਾਮਿਆਂ ਤੇ ਨੀਸਾਣਾਂ

---

2. ਗਿ: ਇੰਦਰ ਸਿੰਘ ਗਿੱਲ—ਕਵਿ ਸੋਹਣ ਜੀ, *ਸ੍ਰੀ ਗੁਰਬਿਲਾਸ ਪਾਤਸ਼ਾਹੀ ਛੇਵੀਂ*, ਪੰਨਾ 150.
3. ਗਿ: ਪ੍ਰਤਾਪ ਸਿੰਘ, ਨਵੇਂ *ਤਖ਼ਤ ਬਾਰੇ ਵਿਚਾਰ*, ਪੰਨਾ 3.

'ਤੇ ਜਿਹੜਾ ਕੰਮ ਹੋਇਆ ਹੈ, ਉਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ ਨੂੰ ਸ਼ਾਮਲ ਨਹੀਂ ਕੀਤਾ ਗਿਆ, ਕੇਵਲ ਇਕ ਹੀ ਹੱਥ-ਲਿਖਤ ਹੁਕਮਨਾਮੇ ਬਾਰੇ ਉਲੇਖ ਹੈ।

ਗਿਆਨੀ ਨਾਹਰ ਸਿੰਘ ਲਿਖਦੇ ਹਨ ਕਿ ਪਿਛਲੇ 58 ਸਾਲਾਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਤਖ਼ਤਾਂ ਤੋਂ ਪੰਜ ਹੁਕਮਨਾਮੇ[4] ਜਾਰੀ ਹੋਏ ਹਨ, ਜਿਨ੍ਹਾਂ ਵਿਚ ਇਕ ਹੁਕਮਨਾਮਾ ਕ੍ਰਿਪਾਨ ਸੰਬੰਧੀ ਤਖ਼ਤ ਹਜ਼ੂਰ ਸਾਹਿਬ ਅਬਚਲ ਨਗਰ, ਨੰਦੇੜ ਤੋਂ 1914 ਈ: ਵਿਚ ਜਾਰੀ ਹੋਇਆ ਤੇ ਬਾਕੀ ਚਾਰ ਹੁਕਮਨਾਮਿਆਂ ਵਿਚ ਉਨ੍ਹਾਂ ਸ: ਗੁਰਦਿਆਲ ਸਿੰਘ ਤੇ ਕਰਤਾਰ ਸਿੰਘ ਬੇਦੀ ਨੂੰ ਤਨਖ਼ਾਹ ਲਾਉਣ, ਬਾਬਾ ਖੜਕ ਸਿੰਘ ਨੂੰ ਸਨਮਾਨਿਤ ਕਰਨ ਤੇ ਬਾਬੂ ਤੇਜਾ ਸਿੰਘ, ਬੀਬੀ ਨਿਰੰਜਨ ਕੌਰ ਨੂੰ ਪੰਥ ਵਿੱਚੋਂ ਖ਼ਾਰਜ ਕਰਨ ਸੰਬੰਧੀ ਸ਼ਾਮਲ ਕੀਤੇ ਹਨ। ਗਿਆਨੀ ਨਾਹਰ ਸਿੰਘ ਨੇ ਇਹ ਪੁਸਤਕ ਦਸੰਬਰ, 1960 ਈ: ਵਿਚ ਪ੍ਰਕਾਸ਼ਤ ਕਰਵਾਈ ਸੀ, ਪਰ ਹੈਰਾਨੀ ਹੈ ਕਿ ਗਿਆਨੀ ਜੀ ਇਸ ਪੁਸਤਕ ਵਿਚ ਹੀ 15 ਨਵੰਬਰ, 1920 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪ੍ਰਤੀਨਿਧ ਇਕੱਠ ਬੁਲਾਉਣ ਸੰਬੰਧੀ ਹੁਕਮਨਾਮਾ ਪੰਨਾ 189 'ਤੇ ਸ਼ਾਮਲ ਕਰ ਚੁੱਕੇ ਹਨ। ਇਸ ਤਰ੍ਹਾਂ ਇਹ ਗਿਣਤੀ ਪੰਜ ਨਹੀਂ ਰਹਿੰਦੀ।

ਇਸ ਤੋਂ ਇਲਾਵਾ 1939 ਈ: ਵਿਚ ਜਾਤ-ਪਾਤ ਦੇ ਵਿਰੁੱਧ ਮਹੱਤਵਪੂਰਨ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋ ਚੁੱਕਾ ਸੀ। ਗਿਆਨੀ ਪ੍ਰਤਾਪ ਸਿੰਘ ਦੇ ਕਥਨ ਅਨੁਸਾਰ, "12 ਕਤਕ, 1936 ਬਿਕ੍ਰਮੀ (1879) ਨੂੰ ਸ੍ਰੀ ਅਕਾਲ ਤਖ਼ਤ 'ਤੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਸਾਂਝਾ 'ਹੁਕਮਨਾਮਾ' ਜਾਰੀ ਕੀਤਾ ਕਿ ਸਾਰੇ ਸਿੱਖ ਸਿੰਘ ਸਭਾ ਲਹਿਰ ਨੂੰ ਸਫਲ ਬਣਾਉਣ ਲਈ ਮਿਲਵਰਤਣ ਦੇਣ।"[5]

ਸਿੰਘ ਸਭਾ ਲਹਿਰ ਸਿੱਖਾਂ ਵਿਚ ਨਵ-ਜਾਗਰਤੀ ਪੈਦਾ ਕਰਨ ਵਾਲੀ ਮਹੱਤਵਪੂਰਨ ਲਹਿਰ ਸੀ ਜਿਸ ਦੇ ਹੱਕ ਵਿਚ ਤਖ਼ਤ ਸਾਹਿਬ ਵੱਲੋਂ ਹੁਕਮਨਾਮਾ ਜਾਰੀ ਕਰਨਾ ਧਾਰਮਿਕ ਤੇ ਇਤਿਹਾਸਕ ਤੌਰ 'ਤੇ ਬਹੁਤ ਮਹੱਤਵਪੂਰਨ ਹੈ। ਪਰ ਅਫ਼ਸੋਸ ਕਿ ਅਜਿਹੇ ਮਹੱਤਵਪੂਰਨ ਹੁਕਮਨਾਮਿਆਂ ਦੀ ਸੰਭਾਲ ਨਹੀਂ ਹੋ ਸਕੀ। ਇਸ ਹੁਕਮਨਾਮੇ ਦੀ ਭਾਵਨਾ ਦੇ ਪ੍ਰਤੀਕੂਲ ਸਿੰਘ ਸਭਾ ਲਹਿਰ ਦੇ ਆਗੂ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਖ਼ਾਰਜ ਕਰਨ ਦਾ 'ਹੁਕਮਨਾਮਾ' 18 ਮਾਰਚ, 1887 ਨੂੰ ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਦੇ ਪੁਜਾਰੀਆਂ ਵੱਲੋਂ ਜਾਰੀ ਕੀਤਾ ਗਿਆ, ਜਿਸ ਨੂੰ ਗੁਰਮਤਿ ਮਰਿਆਦਾ ਦੇ ਪ੍ਰਤੀਕੂਲ ਦੱਸਦਿਆਂ 25 ਸਤੰਬਰ, 1995 ਨੂੰ ਪ੍ਰੋ. ਗੁਰਮੁਖ ਸਿੰਘ ਹੋਰਾਂ ਨੂੰ ਅਕਾਲ ਚਲਾਣੇ ਉਪਰੰਤ ਵਿਸ਼ਵ ਸਿੱਖ ਸੰਮੇਲਨ ਸਮੇਂ ਸਨਮਾਨਿਤ ਕੀਤਾ ਗਿਆ।

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਮੰਤਵ ਨੂੰ ਪੂਰਾ ਕਰਨ ਲਈ ਸਾਰੇ ਪੰਥ ਨੂੰ ਜਥੇਬੰਦ ਕਰ ਕੇ ਪੰਥ ਦੀ ਇਕ ਪ੍ਰਤੀਨਿਧ ਤੇ ਸਾਂਝੀ ਕਮੇਟੀ ਕਾਇਮ ਕਰਨ ਦੀ ਲੋੜ ਨੂੰ ਪ੍ਰਤੀਤ ਕਰ ਕੇ ਨਵੇਂ ਪ੍ਰਬੰਧਕਾਂ ਦੀ ਮਨਸ਼ਾ ਮੁਤਾਬਿਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਹੁਕਮਨਾਮਾ ਜਾਰੀ ਕੀਤਾ ਗਿਆ ਕਿ ਸਾਰਾ ਪੰਥ ਅਜਿਹੀ ਕਮੇਟੀ ਕਾਇਮ ਕਰਨ ਲਈ 15 ਨਵੰਬਰ, 1920 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਇਕੱਤਰ ਹੋਵੇ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮ ਅਨੁਸਾਰ ਸਮੁੱਚਾ ਪੰਥ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਇਆ। ਇਸ ਇਕੱਠ ਵਿਚ ਪੰਜ ਪਿਆਰਿਆਂ ਦੀ ਚੋਣ ਕੀਤੀ ਗਈ,

---

4. ਗਿ: ਨਾਹਰ ਸਿੰਘ, *ਆਜ਼ਾਦੀ ਦੀਆਂ ਲਹਿਰਾਂ*, ਪੰਨਾ 289.
5. *ਉਹੀ*, ਪੰਨਾ 189.

ਜਿਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਸਾਰੇ ਮੈਂਬਰਾਂ ਦੀ ਸੋਧ-ਸੁਧਾਈ ਕਰਨੀ ਸੀ। ਪੰਜ ਪਿਆਰੇ (1) ਸੰਤ ਭਾਈ ਤੇਜਾ ਸਿੰਘ ਐਮ.ਏ. ਮਸਤੂਆਣਾ, (2) ਭਾਈ ਜੋਧ ਸਿੰਘ ਐਮ.ਏ., (3) ਬਾਬਾ ਹਰਕ੍ਰਿਸ਼ਨ ਸਿੰਘ ਐਮ.ਏ., (4) ਜਥੇਦਾਰ ਭਾਈ ਤੇਜਾ ਸਿੰਘ, ਸੈਂਟਰਲ ਮਾਝਾ ਦੀਵਾਨ, (5) ਸਰਦਾਰ ਬਲਵੰਤ ਸਿੰਘ ਰਈਸ ਕੱਲਾ ਸਨ। 22 ਨਵੰਬਰ, 1920 ਨੂੰ ਇਸ ਕਮੇਟੀ ਦੀ ਪਹਿਲੀ ਇਕੱਤਰਤਾ ਹੋਈ, ਉਸ ਦਿਨ ਪੰਜ ਪਿਆਰਿਆਂ ਨੇ ਕਮੇਟੀ ਦੇ ਹਰ ਇਕ ਮੈਂਬਰ ਦੀ ਸੋਧ ਕੀਤੀ। ਇਨ੍ਹਾਂ ਵਿਚ ਸ: ਸੁੰਦਰ ਸਿੰਘ ਮਜੀਠੀਆ ਵੀ ਸ਼ਾਮਲ ਸਨ। ਉਪਰੰਤ ਜਦੋਂ ਸਾਰੇ ਮੈਂਬਰ ਸਮੇਤ ਪੰਜ ਪਿਆਰਿਆਂ ਦੇ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸੰਗਤ ਵਿਚ ਹਾਜ਼ਰ ਹੋਏ ਅਤੇ ਮਜੀਠੀਆ ਜੀ ਨੇ, ਜਿਨ੍ਹਾਂ ਸੰਬੰਧੀ ਉਨ੍ਹਾਂ ਦੇ ਸਰਕਾਰ ਦਾ ਪਿੱਠੂ ਹੋਣ ਦਾ ਦੋਸ਼ ਸੀ, ਪੰਜ ਪਿਆਰਿਆਂ ਦੀ ਆਗਿਆ ਪਾ ਕੇ "ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ" ਸ਼ਬਦ ਪੜ੍ਹਦੇ ਹੋਏ ਅਤਿ ਨਿਮਰਤਾ ਵਿਚ ਸੰਗਤ ਨੂੰ ਨਿਸ਼ਚਾ ਦਿਵਾਇਆ ਕਿ ਉਨ੍ਹਾਂ ਜਾਣ ਬੁੱਝ ਕੇ 'ਗੁਰੂ-ਪੰਥ' ਦੀ ਅਵੱਗਿਆ ਕਦੇ ਨਹੀਂ ਕੀਤੀ ਅਤੇ ਨਾ ਹੀ ਅੱਗੋਂ ਕਰਨਗੇ। ਸੰਗਤ ਨੇ ਗੁਰੂ-ਪੰਥ ਦੇ ਬਖ਼ਸ਼ਿੰਦ ਹੋਣ ਦਾ ਬਿਰਦ ਪਾਲਦੇ ਹੋਏ, ਉਨ੍ਹਾਂ ਨੂੰ ਮੁਆਫ਼ ਹੀ ਨਹੀਂ ਕੀਤਾ, ਸਗੋਂ ਉਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪਹਿਲਾ ਪ੍ਰਧਾਨ ਚੁਣਿਆ।[6] ਇਸ ਤਰ੍ਹਾਂ ਸਿੱਖਾਂ ਦੀ ਪ੍ਰਮੁੱਖ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ, ਜੋ ਅੱਜ ਵੀ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸ਼੍ਰੋਮਣੀ ਸੰਸਥਾ ਵਜੋਂ ਕਾਰਜਸ਼ੀਲ ਹੈ।

'ਨਾਨਕ ਨਿਰਮਲ ਪੰਥ' ਦੇ ਹੋਂਦ ਵਿਚ ਆਉਣ ਸਮੇਂ ਭਾਰਤੀ ਸਮਾਜ, ਧਰਮ, ਜਾਤ-ਪਾਤ, ਵਰਣ, ਵਰਗ-ਵੰਡ ਤੇ ਛੂਤ-ਛਾਤ ਵਿਚ ਵੰਡਿਆ ਹੋਇਆ ਸੀ। ਗੁਰੂ ਸਾਹਿਬਾਨ ਨੇ ਮਾਨਵ ਬਰਾਬਰੀ ਲਈ ਬੁਲੰਦ ਆਵਾਜ਼ ਵਿਚ ਧਾਰਮਿਕ, ਸਮਾਜਿਕ, ਨਾਬਰਾਬਰੀ ਦੇ ਵਿਰੁੱਧ ਮੁਹਿੰਮ ਆਰੰਭੀ ਅਤੇ ਗੁਰਬਾਣੀ ਵਿਚ ਜਾਤ-ਪਾਤ, ਵਰਗ-ਵੰਡ ਦਾ ਸਖ਼ਤ ਸ਼ਬਦਾਵਲੀ ਵਿਚ ਖੰਡਨ ਕੀਤਾ। ਗੁਰਮਤਿ ਵਿਚਾਰਧਾਰਾ ਨੂੰ ਅਮਲੀ ਰੂਪ ਵਿਚ ਪ੍ਰਗਟ ਕਰਨ, ਬਰਾਬਰਤਾ, ਸਾਂਝੀਵਾਲਤਾ ਤੇ ਭਰਾਤਰੀ-ਭਾਵ ਨੂੰ ਰੂਪਮਾਨ ਕਰਨ ਲਈ 'ਸੰਗਤ-ਪੰਗਤ' ਦੀ ਸੰਸਥਾ ਦੀ ਆਰੰਭਤਾ ਕੀਤੀ, ਜਿਸ ਵਿਚ ਬਿਨਾਂ ਕਿਸੇ ਵਿਤਕਰੇ, ਵਖਰੇਵੇਂ ਦੇ ਹਰ ਮਾਨਵ ਬਰਾਬਰਤਾ ਦਾ ਅਹਿਸਾਸ ਮਹਿਸੂਸ ਕਰ ਸਕਦਾ ਹੈ। ਗੁਰਬਾਣੀ ਦਾ ਸਪੱਸ਼ਟ ਆਦੇਸ਼ ਹੈ ਕਿ ਮਨੁੱਖ ਦੀ ਜਾਤ 'ਜਨਮ' ਕਰਕੇ ਨਹੀਂ 'ਕਰਮ' ਕਰਕੇ ਹੈ ਅਤੇ ਸਾਨੂੰ ਕਿਸੇ ਮਨੁੱਖ ਦੀ ਜਾਤ ਨਹੀਂ ਪੁੱਛਣੀ, ਸਗੋਂ ਜਿਸ 'ਜੋਤਿ' ਤੋਂ ਮਨੁੱਖ ਪੈਦਾ ਹੋਇਆ ਹੈ, ਉਸ ਨਾਲ ਜੁੜਨਾ ਚਾਹੀਦਾ ਹੈ:

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥**[7]

ਜਾਂ

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥**[8]

ਪਰ ਅਫ਼ਸੋਸ ਕਿ ਜਾਤ-ਪਾਤ ਦੀ ਭਿਆਨਕ ਬਿਮਾਰੀ ਨਾ ਕੇਵਲ ਭਾਰਤੀ ਸਮਾਜ

---

6. ਨਰੈਣ ਸਿੰਘ, *ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ*, ਪੰਨਾ 16.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 349.
8. *ਉਹੀ*, ਪੰਨਾ 1330.

ਵਿਚ ਹੀ ਹੈ, ਸਗੋਂ 'ਗੁਰੂ ਨਾਨਕ ਨਾਮ-ਲੇਵਾ' ਗੁਰਸਿੱਖ ਵੀ ਇਸ ਤੋਂ ਬਚ ਨਹੀਂ ਸਕੇ। ਸਿੱਖ ਅਖਵਾਉਣ ਵਾਲਿਆਂ ਜਾਤ-ਪਾਤ ਦੀ ਬਿਮਾਰੀ ਨੂੰ ਤਿਲਾਂਜਲੀ ਦੇਣ ਦੀ ਥਾਂ ਜਾਤਾਂ, ਗੋਤਾਂ, ਕਿੱਤਿਆਂ ਆਧਾਰਿਤ ਵੰਡ ਕਰ ਕੇ ਆਪੋ-ਆਪਣੇ ਗੁਰਦੁਆਰੇ ਉਸਾਰਨੇ ਸ਼ੁਰੂ ਕਰ ਦਿੱਤੇ। ਸ਼ਾਇਦ ਇਸ ਸਮਾਜਿਕ ਬਿਮਾਰੀ ਨੂੰ ਦੂਰ ਕਰਨ ਲਈ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 13 ਜੂਨ, 1939 ਨੂੰ ਹੁਕਮਨਾਮਾ ਜਾਰੀ ਹੋਇਆ। ਪਰ ਜਾਣੇ-ਅਣਜਾਣੇ ਅੱਜ ਵੀ ਬਹੁਤ ਸਾਰੇ ਗੁਰਸਿੱਖ ਕਹਾਉਣ ਵਾਲੇ ਗੁਰਮਤਿ ਸਿਧਾਂਤ ਨੂੰ ਅਮਲ ਵਿਚ ਪ੍ਰਗਟ ਕਰਨ ਲਈ ਜਾਰੀ ਹੋਏ ਹੁਕਮਨਾਮੇ ਦੀ ਪਾਲਣਾ ਨਹੀਂ ਕਰ ਰਹੇ। ਇਸ ਦੇ ਕਾਰਨਾਂ 'ਚੋਂ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਬਹੁਤ ਸਾਰੇ ਗੁਰਸਿੱਖਾਂ ਨੂੰ ਇਸ ਇਤਿਹਾਸਕ ਹੁਕਮਨਾਮੇ ਦੀ ਜਾਣਕਾਰੀ ਨਾ ਹੋਵੇ।

ਗੁਰਮਤਿ ਵਿਚਾਰਧਾਰਾ ਨੂੰ ਦ੍ਰਿੜ੍ਹ ਕਰਾਉਣ, ਗੁਰਸਿੱਖੀ ਜੀਵਨ ਵਿਚ ਆਈ ਢਿਲਿਆਈ ਨੂੰ ਦੂਰ ਕਰ ਕੇ ਚੜ੍ਹਦੀ ਕਲਾ ਦਾ ਜੀਵਨ ਬਸਰ ਕਰਨ ਅਤੇ ਗੁਰਸਿੱਖੀ ਜੀਵਨ ਜੀਉਣ, ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਵਿਚ ਅਨਿੱਖੜਵਾਂ ਯੋਗਦਾਨ ਪਾਉਣ ਵਾਲੀਆਂ ਗੁਰੂ-ਦਰ ਤੋਂ ਵਰੋਸੋਈਆਂ ਰੂਹਾਂ ਨੂੰ 'ਸ੍ਰੀ ਅਕਾਲ ਤਖ਼ਤ ਸਾਹਿਬ' ਤੋਂ ਮਾਣ-ਸਤਿਕਾਰ ਵਜੋਂ ਪ੍ਰਸੰਸਾ-ਪੱਤਰ ਨੁਮਾ ਹੁਕਮਨਾਮੇ ਬਖ਼ਸ਼ਿਸ਼ ਕੀਤੇ ਗਏ।

ਜੋ ਸਿੱਖ ਹੋ ਕੇ ਅਕਾਲ ਤਖ਼ਤ ਸਾਹਿਬ ਦੀ ਪ੍ਰਭੂਸੱਤਾ ਨੂੰ ਪ੍ਰਵਾਨ ਨਹੀਂ ਕਰਦਾ, ਉਹ ਹਮੇਸ਼ਾ ਹੀ ਖ਼ੁਆਰ ਹੁੰਦੇ ਹਨ। ਅਸਲ ਵਿਚ ਜਿਵੇਂ ਫੁੱਲ ਟਾਹਣੀ ਨਾਲੋਂ ਅਲੱਗ ਹੋ ਕੇ ਥੋੜ੍ਹੇ ਸਮੇਂ ਵਿਚ ਹੀ ਆਪਣੀ ਖ਼ੁਸ਼ਬੋਈ ਗਵਾ, ਕੁਮਲਾ-ਸੁੱਕ ਆਪਣੀ ਹੋਂਦ-ਹਸਤੀ ਤੋਂ ਹੱਥ ਧੋ ਬੈਠਦਾ ਹੈ, ਇਸ ਤਰ੍ਹਾਂ ਹੀ ਸਿੱਖ 'ਗੁਰੂ-ਪੰਥ' ਦੀ ਪ੍ਰਤੀਨਿਧ ਸਰਵਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਮਰਿਆਦਾ ਤੋਂ ਟੁੱਟ ਕੇ, ਖ਼ੁਸ਼ੀਆਂ, ਖੇੜਿਆਂ ਤੇ ਚੜ੍ਹਦੀ ਕਲਾ ਦੇ ਜੀਵਨ ਤੋਂ ਹੱਥ ਧੋ ਬੈਠਦਾ ਹੈ। ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਨਾਲੋਂ ਅਲੱਗ ਹੋ ਕੇ ਗੁਰਸਿੱਖ ਦੀ ਰੂਹ ਕੁਮਲਾ ਜਾਂਦੀ ਹੈ, ਖ਼ੁਸ਼ੀਆਂ ਖੇੜਿਆਂ ਦੀ ਥਾਂ ਆਲਸ, ਦਲਿੱਦਰ ਤੇ ਬਿਮਾਰੀ ਲੈ ਲੈਂਦੀ ਹੈ। ਇਤਿਹਾਸ ਵਿਚ ਅਸੀਂ ਦੇਖਦੇ ਹਾਂ, ਕੁਝ ਸਮੇਂ ਵਾਸਤੇ ਤਾਂ ਕੁਝ ਇਕ ਗੁਰਸਿੱਖ ਅਖਵਾਉਣ ਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਤੇ ਪਰੰਪਰਾ ਤੋਂ ਆਕੀ ਹੋਏ, ਪਰ ਜਦ ਉਨ੍ਹਾਂ ਦੀ ਜੀਵਨ-ਲੀਲ੍ਹਾ ਨੂੰ ਨਿਰਾਸਤਾ, ਆਲਸ, ਦਲਿੱਦਰ, ਬਿਮਾਰੀ ਆਦਿ ਨੇ ਘੇਰ ਲਿਆ ਤਾਂ ਉਹ ਦੇਰ-ਸਵੇਰ 'ਗੁਰੂ-ਪੰਥ' ਦੀ ਸ਼ਰਨ ਆ, ਫਿਰ ਸਵੈਮਾਨ ਤੇ ਸਤਿਕਾਰ ਦਾ ਜੀਵਨ ਜੀਉਣ ਲੱਗੇ।

ਤਖ਼ਤ ਸਾਹਿਬਾਨ ਤੋਂ ਸਮੇਂ-ਸਮੇਂ ਜਾਰੀ ਹੋਏ ਹੁਕਮਨਾਮਿਆਂ ਤੋਂ ਇਕ ਗੱਲ ਬੜੀ ਸਪੱਸ਼ਟ ਪ੍ਰਗਟ ਹੁੰਦੀ ਹੈ ਕਿ ਪੰਜਾਂ ਹੀ ਤਖ਼ਤਾਂ ਦੇ ਜਥੇਦਾਰਾਂ ਵੱਲੋਂ ਪੰਜਾਂ ਪਿਆਰਿਆਂ ਦੇ ਰੂਪ ਵਿਚ ਮਿਲ-ਬੈਠ ਕੇ ਫ਼ੈਸਲੇ ਕਰਨ ਦੀ ਪਰੰਪਰਾ ਨਹੀਂ ਰਹੀ, ਸਗੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ 'ਹੁਕਮਨਾਮੇ' ਨੂੰ ਦੂਸਰੇ ਤਖ਼ਤਾਂ ਤੋਂ ਪ੍ਰੋੜ੍ਹਤਾ, ਪ੍ਰਚਾਰ-ਪ੍ਰਸਾਰ ਵਜੋਂ ਜਾਰੀ ਕੀਤਾ ਗਿਆ। ਜਿਵੇਂ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰ ਕੇ 9 ਅਗਸਤ, 1928 ਨੂੰ ਪੰਥ ਵਿੱਚੋਂ ਖ਼ਾਰਜ ਕੀਤਾ ਗਿਆ। ਇਨ੍ਹਾਂ ਅੱਖਰਾਂ ਵਾਲੀ ਇਬਾਰਤ ਵਾਲਾ ਹੁਕਮਨਾਮਾ ਸ੍ਰੀ ਕੇਸਗੜ੍ਹ ਸਾਹਿਬ ਤੋਂ ਸੱਤ ਭਾਦਰੋਂ ਸੰ: ਨਾਨਕਸ਼ਾਹੀ 459 ਮੁਤਾਬਿਕ 7 ਭਾਦਰੋਂ ਸੰ: ਬਿਕ੍ਰਮੀ 1985 ਮੁਤਾਬਿਕ 22 ਅਗਸਤ, 1928 ਨੂੰ ਤਖ਼ਤ ਸਾਹਿਬ ਦੀ ਮੋਹਰ ਲੱਗ ਕੇ ਜਾਰੀ ਹੋਇਆ।[9]

9. ਗਿ: ਨਾਹਰ ਸਿੰਘ, *ਆਜ਼ਾਦੀ ਦੀਆਂ ਲਹਿਰਾਂ*, ਪੰਨਾ 295.

ਲਗਭਗ ਇਸ ਹੀ ਸ਼ਬਦਾਵਲੀ ਵਿਚ ਇਹੀ ਹੁਕਮਨਾਮਾ ਮਾਘ ਦੀ ਸੰਗਰਾਂਦ, ਬਿਕ੍ਰਮੀ 1985, ਨਾਨਕਸ਼ਾਹੀ 459, 13 ਜਨਵਰੀ, 1929 ਨੂੰ ਸ੍ਰੀ ਹਜ਼ੂਰ ਸਾਹਿਬ ਤੋਂ ਜਾਰੀ ਹੋਇਆ, ਜਿਸ 'ਤੇ ਪੰਜਾਂ ਸਿੰਘਾਂ ਦੇ ਦਸਤਖ਼ਤ ਤੇ ਅਹੁਦੇ ਦਰਸਾਏ ਗਏ ਸਨ।

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ-ਸਮੇਂ ਜਾਰੀ ਕੀਤੇ ਗਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ... ਨੂੰ ਪੜ੍ਹਨ-ਵਿਚਾਰਨ ਤੋਂ ਬਾਅਦ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਸਾਰੇ ਹੀ ਫ਼ੈਸਲੇ 'ਪੰਜ ਪਿਆਰਿਆਂ' ਵੱਲੋਂ ਜਾਰੀ ਕੀਤੇ ਗਏ ਹਨ, ਹਾਲਾਂਕਿ ਕੁਝ ਇਕ ਹੁਕਮਨਾਮਿਆਂ 'ਤੇ ਹੁਕਮਨਾਮਾ ਜਾਰੀ ਕਰਨ ਲਈ ਜਥੇਦਾਰ, ਅਕਾਲ ਤਖ਼ਤ ਸਾਹਿਬ ਦੇ ਹੀ ਦਸਤਖ਼ਤ ਹਨ, ਪਰ ਇਨ੍ਹਾਂ ਹੁਕਮਨਾਮਿਆਂ ਦੇ ਸ਼ੁਰੂ ਵਿਚ 'ਪੰਜ ਪਿਆਰਿਆਂ' ਦੇ ਅਕਾਲ ਤਖ਼ਤ ਸਾਹਿਬ 'ਤੇ ਮਿਲ-ਬੈਠ ਕੇ ਵਿਚਾਰਾਂ ਕਰਨ ਉਪਰੰਤ ਲਏ ਗਏ ਫ਼ੈਸਲੇ ਵੱਲ ਸਪੱਸ਼ਟ ਸੰਕੇਤ ਹੈ। ਬਹੁਤ ਸਾਰੇ ਹੁਕਮਨਾਮਿਆਂ 'ਤੇ 'ਪੰਜ ਪਿਆਰਿਆਂ' ਦੇ ਬਾਕਾਇਦਾ ਦਸਤਖ਼ਤ ਹਨ।

ਉਪਰੋਕਤ ਇਤਿਹਾਸਕ ਹਵਾਲਿਆਂ ਦੇ ਪ੍ਰਸੰਗ ਵਿਚ ਅਸੀਂ ਕਹਿ ਸਕਦੇ ਹਾਂ ਕਿ 'ਗੁਰੂ-ਪੰਥ' ਦੇ ਪ੍ਰਤੀਨਿਧਾਂ ਵਜੋਂ ਪੰਜ ਪਿਆਰਿਆਂ ਵੱਲੋਂ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮੇ ਜਾਰੀ ਕਰਨ ਦਾ ਪੰਥਕ ਵਿਧਾਨ ਤੇ ਪਰੰਪਰਾ ਹੈ। ਗੁਰਮਤਿ ਵਿਚਾਰਧਾਰਾ ਦਾ ਧਾਰਣੀ ਗੁਰਸਿੱਖ, ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ, ਸੰਦੇਸ਼ਾਂ... ਨੂੰ ਮੰਨ, ਗੁਰਸਿੱਖ 'ਗੁਰੂ-ਪੰਥ' ਪ੍ਰਤੀ ਰਿਣ-ਪੂਰਤੀ ਕਰਦੇ ਹਨ।

# ਤਨਖ਼ਾਹ ਤੇ ਤਨਖ਼ਾਹੀਏ : ਪਰੰਪਰਾ ਤੇ ਇਤਿਹਾਸ

ਜਦ ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ-ਸਮੇਂ ਜਾਰੀ ਹੋਏ ਹੁਕਮਨਾਮਿਆਂ, ਆਦੇਸ਼ਾਂ ਤੇ ਫ਼ੈਸਲਿਆਂ 'ਤੇ ਨਜ਼ਰ ਮਾਰਦੇ ਹਾਂ ਤਾਂ ਬਹੁਤ ਸਾਰੇ ਹੁਕਮਨਾਮੇ ਤੇ ਆਦੇਸ਼ ਤਨਖ਼ਾਹੀਏ ਕਰਾਰ ਦੇਣ, ਪੰਥ 'ਚੋਂ ਖ਼ਾਰਜ ਕਰਨ, ਤਨਖ਼ਾਹ ਲਾਉਣ ਆਦਿ ਸੰਬੰਧੀ ਮਿਲਦੇ ਹਨ। ਜੇਕਰ ਅਸੀਂ ਇਤਿਹਾਸ 'ਤੇ ਝਾਤੀ ਮਾਰੀਏ ਤਾਂ ਬਹੁਤ ਸਾਰੇ ਇਤਿਹਾਸਕ ਹਵਾਲੇ ਮਿਲਦੇ ਹਨ, ਜਿਨ੍ਹਾਂ ਵਿਚ ਗੁਰਸਿੱਖ ਅਖਵਾਉਣ ਵਾਲਿਆਂ ਨੂੰ ਸਮੇਂ-ਸਮੇਂ ਤਨਖ਼ਾਹੀਏ ਕਰਾਰ ਦਿੱਤਾ ਗਿਆ ਤੇ ਫਿਰ ਸਮਾਂ ਆਉਣ 'ਤੇ ਉਨ੍ਹਾਂ ਨੂੰ ਤਨਖ਼ਾਹ ਵੀ ਲਾਈ ਗਈ।

ਪੰਥ-ਘਾਤੀ, ਬੇਮੁਖ, ਗੁਰੂ ਨਿੰਦਕ, ਕੁੜੀਮਾਰ, ਪੰਥ ਨਾਲ ਟਾਕਰਾ ਕਰਨ ਵਾਲੇ, ਪਾਖੰਡੀ ਗੁਰੂ, ਪੰਥਕ ਮਰਿਆਦਾ ਤੋੜਨ ਵਾਲੇ, ਪੰਥ 'ਚੋਂ ਖ਼ਾਰਜ ਤੇ ਗੁਰਸਿੱਖੀ ਸਿਧਾਂਤਾਂ ਤੋਂ ਗਿਰ ਚੁੱਕਿਆਂ ਨਾਲ ਮਿਲਣ ਵਾਲੇ ਤਨਖ਼ਾਹੀਏ ਕਰਾਰ ਦਿੱਤੇ ਜਾਂਦੇ ਰਹੇ, ਇਹ 'ਗੁਰੂ-ਪੰਥ' ਦਾ ਵਿਧਾਨ ਤੇ ਪਰੰਪਰਾ ਹੈ।

ਸਿੱਖ ਰਹਿਤ ਮਰਿਆਦਾ ਵਿਰੁੱਧ ਕਰਮ-ਧਰਮ ਦੰਡ ਦਾ ਨਾਉ 'ਤਨਖ਼ਾਹ' ਹੈ, ਜੋ ਸਿੱਖ ਰਹਿਤ ਦੇ ਨਿਯਮ ਭੰਗ ਕਰਦਾ ਹੈ, ਉਹ 'ਤਨਖ਼ਾਹੀਆ' ਸੱਦੀਦਾ ਹੈ। ਇਸ ਸ਼ਬਦ ਦਾ ਮੂਲ ਇਹ ਹੈ, ਕਿ ਜਿਸ ਵੇਲੇ ਪੰਜਾਬ ਦੇ ਮੁਸਲਮਾਨ ਹਾਕਮਾਂ ਨੇ ਅਮਨ ਕਾਇਮ ਕਰਨ ਲਈ ਸਿੱਖਾਂ ਨਾਲ ਜ਼ਾਹਿਰ ਮੇਲ ਕਰ ਲਿਆ ਅਤੇ ਕਿਤਨੇ ਸਿੱਖਾਂ ਨੂੰ ਮਾਕੂਲ ਤਨਖ਼ਾਹਾਂ ਦੇ ਕੇ ਨੌਕਰ ਰੱਖ ਲਿਆ, ਤਦ ਅਣਖੀਲੇ ਸਿੰਘਾਂ ਨੇ ਆਪਣੇ ਭਾਈਆਂ ਦਾ ਇਹ ਕਰਮ ਘ੍ਰਿਣਾ ਯੋਗ ਜਾਣ ਕੇ ਨੌਕਰ ਸਿੱਖਾਂ ਦੀ ਅੱਲ 'ਤਨਖ਼ਾਹੀਏ' ਥਾਪ ਦਿੱਤਾ। ਕੁਝ ਸਮਾਂ ਪਾ ਕੇ ਧਰਮ ਅਤੇ ਮਰਿਆਦਾ ਦੇ ਵਿਰੁੱਧ ਕਰਮ ਕਰਨ ਵਾਲੇ ਦਾ ਨਾਮ 'ਤਨਖ਼ਾਹੀਆ' ਪੱਕ ਗਿਆ।[1]

ਭਾਈ ਕਾਨ੍ਹ ਸਿੰਘ ਦੇ ਉਕਤ ਵਿਚਾਰ ਅਨੁਸਾਰ ਮੁਸਲਮਾਨਾਂ ਦੀ ਨੌਕਰੀ ਕਰਨ ਤੇ ਤਨਖ਼ਾਹ ਲੈਣ ਨਾਲ ਤਨਖ਼ਾਹੀਆ ਅਖਵਾਇਆ। ਇਸ ਤੋਂ ਇਕ ਗੱਲ ਤਾਂ ਸਪੱਸ਼ਟ ਹੈ ਕਿ 'ਗੁਰੂ-ਪਰਿਵਾਰ' ਨਾਲੋਂ ਟੁੱਟ ਕੇ ਕਿਸੇ ਗ਼ੈਰ ਦੀ ਨੌਕਰੀ ਕਰਨੀ ਨਖਿਧ ਕਰਮ ਹੈ, ਪਰ 'ਤਨਖ਼ਾਹ' ਦੀ ਪਿਰਤ ਤਾਂ ਹੋਰ ਵੀ ਪੁਰਾਣੀ ਹੈ, ਜਿਸ ਬਾਰੇ ਅਸੀਂ ਵਿਚਾਰ ਕਰਾਂਗੇ।

ਤਨਖ਼ਾਹ ਦਾ ਸਮਅਰਥੀ ਸ਼ਬਦ ਤਲਬ, ਦਰਮਾਹਾ, ਮਾਹਵਾਰੀ, ਪੇ ਆਦਿ ਮਿਲਦੇ ਹਨ। ਪਰ ਗੁਰਮਤਿ ਵਿਚਾਰਧਾਰਾ ਵਿਚ ਤਨਖ਼ਾਹ ਦਾ ਅਰਥ ਧਰਮ ਦੰਡ, ਧਰਮ ਅਨੁਸਾਰੀ ਲਾਈ ਹੋਈ ਚੱਟੀ, ਖ਼ਾਲਸਾ ਧਰਮ ਵਿਰੁੱਧ ਕਰ ਪਾਤਕੀ, ਧਰਮ ਦੰਡ ਦਾ ਅਧਿਕਾਰੀ[2] ਤਨਖ਼ਾਹੀਆ ਹੈ।

ਖ਼ਾਲਸਾ ਧਰਮ ਦੇ ਨਿਯਮਾਂ ਅਨੁਸਾਰ ਜਥੇਬੰਦੀ ਵਿਚ ਇਕ-ਸੂਤ ਪਰੋਏ ਰਹਿਣਾ,

---

1. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਪੰਨਾ 542.
2. *ਉਹੀ*, *ਮਹਾਨ ਕੋਸ਼*, ਪੰਨਾ 420.

ਰਹਿਤ ਵਿਚ ਕੋਈ ਭੁੱਲ ਹੋ ਜਾਵੇ ਤਾਂ ਖ਼ਾਲਸੇ ਦੇ ਦੀਵਾਨ ਵਿਚ ਹਾਜ਼ਰ ਹੋ ਕੇ ਬੇਨਤੀ ਕਰ ਕੇ ਤਨਖ਼ਾਹ ਬਖ਼ਸ਼ਾਉਣੀ। *ਸਿੱਖ ਰਹਿਤ ਮਰਿਆਦਾ* ਅਨੁਸਾਰ ਤਨਖ਼ਾਹੀਏ ਇਹ ਹਨ :

(1) ਮੀਣੇ (ਇਨ੍ਹਾਂ ਵਿੱਚੋਂ ਜਿਹੜੇ ਅੰਮ੍ਰਿਤ ਛਕ ਕੇ ਪੰਥ ਵਿਚ ਮਿਲ ਜਾਣ, ਉਹਨਾਂ ਨਾਲ ਵਰਤਣਾ ਠੀਕ ਹੈ), ਮਸੰਦ, ਧੀਰਮੱਲੀਏ, ਰਾਮਰਾਈਏ, ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀਮਾਰ, ਕੁੜੀਮਾਰ, ਸਿਰਗੁੰਮ ਨਾਲ ਵਰਤਣਾ (ਵਰਤਣ ਤੋਂ ਭਾਵ ਰੋਟੀ-ਬੇਟੀ ਦੀ ਸਾਂਝ ਹੈ, ਜਿਸ ਦਾ ਸਪੱਸ਼ਟ ਅਰਥ ਰਿਸ਼ਤਾ-ਨਾਤਾ ਕਰ ਕੇ ਬਰਾਦਰੀ ਦਾ ਸੰਬੰਧ ਪੈਦਾ ਕਰਨਾ ਹੈ। ਗੁਰੂ ਸਾਹਿਬ ਦਾ ਭਾਵ ਪੰਥ ਨੂੰ ਇਕ ਕਰ ਕੇ ਰੱਖਣਾ ਸੀ, ਤਾਕਿ ਵੱਖਰੇ ਵੱਖਰੇ ਗੁਰਿਆਈ ਦੇ ਸੈਂਟਰ ਜਾਂ ਮਿਲਗੋਭਾ ਸਿੱਖੀ ਦੇ ਅੱਡੇ ਨਾ ਬਣਨ) ਵਾਲਾ ਤਨਖ਼ਾਹੀਆ ਹੋ ਜਾਂਦਾ ਹੈ।

(2) ਬੇ-ਅੰਮ੍ਰਿਤੀਏ ਜਾਂ ਪਤਿਤ ਦਾ ਜੂਠਾ ਖਾਣ ਵਾਲਾ।

(3) ਦਾਹੜਾ ਰੰਗਣ ਵਾਲਾ।

(4) ਪੁੱਤਰ ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾਂ ਦੇ ਕੇ ਕਰਨ ਵਾਲਾ।

(5) ਕੋਈ ਨਸ਼ਾ (ਭੰਗ, ਅਫ਼ੀਮ, ਸ਼ਰਾਬ, ਪੋਸਤ, ਕੁਕੀਨ ਆਦਿ) ਵਰਤਣ ਵਾਲਾ।

(6) ਗੁਰਮਤਿ ਤੋਂ ਵਿਰੁੱਧ ਕੋਈ ਸੰਸਕਾਰ ਕਰਨ ਕਰਾਉਣ ਵਾਲਾ।

(7) ਰਹਿਤ ਵਿਚ ਕੋਈ ਭੁੱਲ ਕਰਨ ਵਾਲਾ।[3]

ਸਿੱਖ ਰਹਿਤ ਮਰਿਆਦਾ ਦੇ ਉਕਤ 7 ਨੁਕਤਿਆਂ ਵਿੱਚੋਂ ਕਿਸੇ ਇਕ ਨੂੰ ਵੀ ਕਰਨ ਵਾਲਾ 'ਗੁਰੂ-ਪੰਥ' ਦਾ ਤਨਖ਼ਾਹੀਆ ਹੈ। ਇਨ੍ਹਾਂ ਨੁਕਤਿਆਂ ਵਿਚ ਸਿੱਖ ਧਰਮ ਅਤੇ ਸਮਾਜ ਨਾਲ ਸੰਬੰਧਿਤ ਹਰੇਕ ਪੱਖ ਨੂੰ ਸ਼ਾਮਲ ਕੀਤਾ ਗਿਆ ਹੈ। ਜੂਨ, 1978 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਹੁਕਮਨਾਮਿਆਂ ਤੋਂ ਬਾਅਦ 'ਨਿਰੰਕਾਰੀ ਫ਼ਿਰਕਾ' ਪੰਥ ਵਿਰੋਧੀਆਂ ਵਿਚ ਸ਼ਾਮਲ ਹੈ, ਇਸ ਕਰਕੇ ਇਨ੍ਹਾਂ ਨਾਲ ਮਿਲਵਰਤਣ ਰੱਖਣ ਵਾਲਾ ਤਨਖ਼ਾਹੀਆ ਹੋ ਜਾਂਦਾ ਹੈ। ਮਨੁੱਖ ਭੁੱਲਣਹਾਰ ਹੈ, ਭੁੱਲ ਕਿਸੇ ਵੀ ਗੁਰਸਿੱਖ ਪਾਸੋਂ ਹੋ ਸਕਦੀ ਹੈ, ਇਸ ਲਈ 'ਗੁਰੂ-ਪੰਥ' ਨੇ ਤਨਖ਼ਾਹ ਲਾਉਣ ਦਾ ਵਿਧਾਨ ਨਿਸ਼ਚਿਤ ਕਰ ਦਿੱਤਾ :

(1) ਜਿਸ ਕਿਸੇ ਸਿੱਖ ਪਾਸੋਂ ਰਹਿਤ ਦੀ ਕੋਈ ਭੁੱਲ ਹੋ ਜਾਵੇ ਤਾਂ ਉਹ ਨੇੜੇ ਹੀ ਗੁਰ-ਸੰਗਤ ਪਾਸ ਹਾਜ਼ਰ ਹੋਵੇ ਅਤੇ ਸੰਗਤ ਦੇ ਸਨਮੁਖ ਖੜੋ ਕੇ ਆਪਣੀ ਭੁੱਲ ਮੰਨੇ।

(2) ਗੁਰ-ਸੰਗਤ 'ਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ 'ਪੰਜ ਪਿਆਰੇ' ਚੁਣੇ ਜਾਣ, ਜੋ ਪੇਸ਼ ਹੋਏ ਸੱਜਣ ਦੀ ਭੁੱਲ ਨੂੰ ਵਿਚਾਰ ਕੇ ਗੁਰ-ਸੰਗਤ ਪਾਸ ਤਨਖ਼ਾਹ ਤਜਵੀਜ਼ ਕਰਨ।

(3) ਸੰਗਤ ਨੂੰ ਬਖ਼ਸ਼ਣ ਵੇਲੇ ਹਠ ਨਹੀਂ ਕਰਨਾ ਚਾਹੀਦਾ, ਨਾ ਹੀ ਤਨਖ਼ਾਹ ਲੁਆਉਣ ਵਾਲੇ ਨੂੰ ਦੰਡ ਭਰਨ ਵਿਚ ਅੜੀ ਕਰਨੀ ਚਾਹੀਦੀ ਹੈ। ਤਨਖ਼ਾਹ ਕਿਸੇ ਕਿਸਮ ਦੀ ਸੇਵਾ, ਖ਼ਾਸ ਕਰਕੇ ਜੋ ਹੱਥਾਂ ਨਾਲ ਕੀਤੀ ਜਾ ਸਕੇ, ਲਾਉਣੀ ਚਾਹੀਦੀ ਹੈ।[4]

ਸਿੱਖ ਰਹਿਤ ਮਰਿਆਦਾ ਦੀ 'ਤਨਖ਼ਾਹ ਲਾਉਣ ਦੀ ਵਿਧੀ' ਸੰਬੰਧੀ ਨੁਕਤਿਆਂ

---

3. *ਸਿੱਖ ਰਹਿਤ ਮਰਿਆਦਾ*, ਪੰਨਾ 31.

4. *ਉਹੀ*, ਪੰਨੇ 31-32.

ਤੋਂ ਸਪੱਸ਼ਟ ਹੈ ਕਿ 'ਤਨਖ਼ਾਹ' ਗੁਰਸਿੱਖ ਦੇ ਵਿਅਕਤੀਗਤ ਜੀਵਨ ਵਿਚ 'ਗੁਰਮਤਿ ਮਰਿਆਦਾ' ਦੇ ਵਿਰੁੱਧ ਜਾਣੇ-ਅਣਜਾਣੇ ਹੋਏ ਗੁਨਾਹ ਦੀ ਧਾਰਮਿਕ ਸਜ਼ਾ ਹੈ, ਜੋ ਗੁਰਸਿੱਖ ਨੇੜੇ ਦੀ ਗੁਰ-ਸੰਗਤ ਵਿਚ ਹਾਜ਼ਰ ਹੋ ਕੇ ਖ਼ੁਦ ਲਵਾਉਂਦਾ ਹੈ। ਪਰ ਜੇਕਰ ਗੁਰਸਿੱਖ ਸਦਵਾਉਣ ਵਾਲਾ ਅਜਿਹਾ ਕੁਕਰਮ ਕਰ ਬੈਠੇ, ਜਿਸ ਦਾ ਸੰਬੰਧ 'ਗੁਰੂ-ਪੰਥ' ਜਾਂ ਸਮੁੱਚੇ ਸਿੱਖ ਸਮਾਜ ਨਾਲ ਹੋਵੇ ਅਤੇ ਆਪਣੇ ਵੱਲੋਂ ਹੋਈ ਭੁੱਲ ਬਖ਼ਸ਼ਾਉਣ ਲਈ ਸੰਗਤ ਪਾਸ ਆਪ ਹਾਜ਼ਰ ਨਾ ਹੋਵੇ ਤਾਂ 'ਗੁਰੂ-ਪੰਥ' ਦੇ ਵਿਧਾਨ ਅਨੁਸਾਰ ਉਸ ਨੂੰ ਕਿਸੇ ਤਖ਼ਤ ਤੋਂ ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਤਨਖ਼ਾਹੀਆ ਕਰਾਰ ਦੇਣ ਦੇ ਪਿੱਛੋਂ ਵੀ ਜੇਕਰ ਅਜਿਹਾ ਸਿੱਖ ਆਪਣੀ ਭੁੱਲ ਲਈ 'ਤਖ਼ਤ' 'ਤੇ ਪੰਜਾਂ ਪਿਆਰਿਆਂ ਦੇ ਸਨਮੁਖ ਆਪਣੇ ਆਪ ਨੂੰ ਪੇਸ਼ ਨਹੀਂ ਕਰਦਾ ਤਾਂ 'ਪੰਜ ਪਿਆਰੇ' 'ਗੁਰੂ-ਪੰਥ' ਦੇ ਪ੍ਰਤੀਨਿਧ ਹੋਣ ਕਰਕੇ ਅਜਿਹੇ ਵਿਅਕਤੀ ਨੂੰ ਪੰਥ ਵਿੱਚੋਂ ਖ਼ਾਰਜ ਕਰ ਦਿੰਦੇ ਹਨ। ਜੇਕਰ ਇਤਿਹਾਸਕ ਤੌਰ 'ਤੇ ਵੇਖਿਆ ਜਾਵੇ ਤਾਂ ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਨਿਰੰਕਾਰੀ ਸਮੁੱਚੇ ਰੂਪ ਵਿਚ ਪੰਥ ਵਿੱਚੋਂ ਖ਼ਾਰਜ ਕੀਤੇ ਗਏ ਹਨ, ਜਿਸ ਕਰਕੇ ਇਨ੍ਹਾਂ 'ਪੰਥ-ਵਿਰੋਧੀਆਂ' ਨਾਲ ਵਰਤਣਾ ਪੰਥਕ ਮਰਿਆਦਾ ਦੀ ਉਲੰਘਣਾ ਹੈ। ਪੰਥਕ ਵਿਧਾਨ ਦੀ ਉਲੰਘਣਾ ਕਰਨ ਵਾਲਿਆਂ ਨੂੰ ਸਮੇਂ-ਸਮੇਂ ਤਨਖ਼ਾਹੀਏ ਕਰਾਰ ਦਿੱਤਾ ਗਿਆ ਤੇ ਉਹ ਦੇਰ-ਸਵੇਰ ਤਨਖ਼ਾਹ ਲਵਾਉਣ ਲਈ 'ਗੁਰੂ-ਪੰਥ' ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਤਨਖ਼ਾਹ ਲਗਵਾਉਂਦੇ ਰਹੇ। ਇਹ ਕੋਈ ਨਵੀਂ ਪਿਰਤ ਨਹੀਂ, ਸਗੋਂ ਇਹ ਤਾਂ ਪੰਥਕ ਪਰੰਪਰਾ ਹੈ, ਜਿਸ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਸਾਨੂੰ ਗੁਰੂ-ਕਾਲ ਤੇ ਸਿੱਖ ਇਤਿਹਾਸ ਵਿੱਚੋਂ ਪ੍ਰਾਪਤ ਹੁੰਦੀਆਂ ਹਨ।

ਇਕ ਗੱਲ ਫੇਰ ਸਪੱਸ਼ਟ ਕਰਨੀ ਜ਼ਰੂਰੀ ਸਮਝਦਾ ਹਾਂ ਕਿ ਤਨਖ਼ਾਹ ਲਾਉਣ ਤੋਂ ਭਾਵ ਹੈ ਕਿ ਜਾਣੇ-ਅਣਜਾਣੇ ਹੋਈ ਭੁੱਲ ਦੁਬਾਰਾ ਨਾ ਹੋਵੇ। ਤਨਖ਼ਾਹ ਲਾਉਣ ਨਾਲ ਦੂਸਰੇ ਧਰਮੀ ਭਰਾਵਾਂ ਨੂੰ ਨਸੀਹਤ ਮਿਲਦੀ ਹੈ।

ਤਨਖ਼ਾਹ ਲਾਉਣ ਲੱਗਿਆਂ ਕਿਸੇ ਤਰ੍ਹਾਂ ਵੀ ਪੱਖਪਾਤ ਨਹੀਂ ਕਰਨਾ ਚਾਹੀਦਾ, 'ਗੁਰੂ-ਪੰਥ' ਦਾ ਬਿਰਦ ਹੈ ਕਿ ਗੁਰਸਿੱਖ ਪਾਸੋਂ ਹੋਈ ਧਾਰਮਿਕ, ਸਮਾਜਿਕ ਢਿਲਿਆਈ ਦੂਰ ਕਰ ਕੇ ਚੜ੍ਹਦੀ ਕਲਾ ਦਾ ਜੀਵਨ ਪ੍ਰਦਾਨ ਕਰਨਾ।

ਇਤਿਹਾਸਕ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਗੁਰੂ ਅਰਜਨ ਦੇਵ ਜੀ ਦੇ ਦਰਬਾਰੀ ਰਾਗੀ ਭਾਈ ਸੱਤਾ ਤੇ ਬਲਵੰਡ ਕਿਸੇ ਕਾਰਨ ਗੁਰੂ-ਘਰ ਤੋਂ ਆਕੀ ਹੋ ਗਏ ਤਾਂ ਗੁਰੂ ਜੀ ਨੇ ਆਦੇਸ਼ ਕਰ ਦਿੱਤਾ ਕਿ ਕੋਈ ਸਿੱਖ ਉਨ੍ਹਾਂ ਨੂੰ ਮੂੰਹ ਨਾ ਲਾਵੇ। ਬਹੁਤ ਸਮਾਂ ਇਸ ਤਰ੍ਹਾਂ ਹੀ ਰਿਹਾ, ਪਰ ਅਖ਼ੀਰ ਭਾਈ ਲੱਧਾ ਜੀ ਪਰਉਪਕਾਰੀ ਨੇ 'ਸੱਤਾ-ਬਲਵੰਡ' ਨੂੰ ਗੁਰੂ-ਘਰ ਤੋਂ ਮਾਫ਼ੀ ਦੁਆਈ। ਗੁਰੂ-ਘਰ ਤੋਂ ਭੁੱਲ ਬਖ਼ਸ਼ਾਉਣ 'ਤੇ ਉਸੇ ਹੀ 'ਸੱਤੇ-ਬਲਵੰਡ' ਦੀ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ, ਗੁਰੂ ਅਰਜਨ ਦੇਵ ਜੀ ਨੇ ਸਦਾ ਲਈ ਮਾਣ-ਸਤਿਕਾਰ ਬਖ਼ਸ਼ ਦਿੱਤਾ।

ਪ੍ਰਿਥੀਏ ਪਿੱਛੇ ਲੱਗਣ ਵਾਲੇ ਗੁਰੂ-ਘਰ ਦੇ ਵਿਰੋਧੀ 'ਮੀਣੇ' ਕਹਾਏ ਤੇ ਪੰਥ 'ਚੋਂ ਛੇਕੇ ਗਏ। ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ ਦੇ ਕਥਨ ਅਨੁਸਾਰ, ਰਾਮਰਾਇ ਨੂੰ ਸੰਗਤ ਵੱਲੋਂ ਦੰਡ ਮਿਲਿਆ। ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਵੱਡੇ ਪੁੱਤਰ 'ਰਾਮਰਾਇ' ਨੇ ਗੁਰੂ-ਹੁਕਮ ਦੀ 'ਬੂਟਾ ਸਿੰਘ' ਵਾਂਗ ਉਲੰਘਣਾ ਕੀਤੀ ਸੀ। ਉਸ ਨੂੰ ਸਮੇਂ ਦੇ ਹਾਕਮਾਂ ਦੇ ਭੈਅ ਅਤੇ ਉਨ੍ਹਾਂ ਵੱਲੋਂ ਦਿੱਤੇ ਲਾਲਚਾਂ ਨੇ ਮਦਹੋਸ਼ ਕਰ ਦਿੱਤਾ ਸੀ ਅਤੇ ਉਹ ਗੁਰੂ ਸਾਹਿਬ ਵੱਲੋਂ ਮਿਲੀਆਂ ਬੇਅੰਤ ਰੂਹਾਨੀ ਸ਼ਕਤੀਆਂ ਦੇ ਬਾਵਜੂਦ 'ਗੁਰੂ' ਤੋਂ ਬੇਮੁਖ ਹੋ

ਗਿਆ। ਗੁਰੂ ਸਾਹਿਬ ਨੇ ਵੀ ਆਦੇਸ਼ ਦੇ ਦਿੱਤਾ ਕਿ ਸਾਡੇ ਮੱਥੇ ਨਾ ਲੱਗੀਂ। ਇਹ ਵਿੱਥ ਇਕ ਲੰਮਾ ਅਰਸਾ ਬਣੀ ਰਹੀ। ਪਰ ਆਖ਼ਰ ਨੂੰ ਰਾਮਰਾਇ ਦੀ ਆਤਮਾ ਨੇ ਵੀ ਉਸ ਨੂੰ ਝੰਜੋੜ ਕੇ ਮਜਬੂਰ ਕਰ ਦਿੱਤਾ ਅਤੇ ਉਸ ਨੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਕੋਲ ਆਪਣੀਆਂ ਭੁੱਲਾਂ ਬਖ਼ਸ਼ਾਉਣ ਲਈ ਬੇਨਤੀ-ਪੱਤਰ ਆਪਣੇ ਬੰਦਿਆਂ ਰਾਹੀਂ ਭੇਜਿਆ, ਜਿਸ ਨੂੰ ਕਲਗੀਧਰ ਪਿਤਾ ਨੇ ਸ਼ਰਨ ਆਏ ਦੀ ਲਾਜ ਰੱਖਣ ਵਾਸਤੇ ਪ੍ਰਵਾਨ ਕਰ ਲਿਆ। ਸ੍ਰੀ ਪਾਉਂਟਾ ਸਾਹਿਬ ਤੋਂ ਚੱਲ ਕੇ ਜਮਨਾ ਦੇ ਤਟ 'ਤੇ ਬੇੜੀ ਵਿਚ ਦੋਹਾਂ ਦੀ ਮੁਲਾਕਾਤ ਹੋਈ ਅਤੇ ਗੁਰੂ ਸਾਹਿਬ ਵੱਲੋਂ ਆਪਣੀਆਂ ਸਾਰੀਆਂ ਭੁੱਲਾਂ ਬਖ਼ਸ਼ਵਾ ਕੇ ਰਾਮਰਾਇ ਗੁਰੂ ਦਰਬਾਰ ਵਿਚ ਸੁਰਖ਼ਰੂ ਹੋ ਗਿਆ।[5]

ਗੁਰੂ-ਘਰ ਦੇ ਪ੍ਰਤੀਨਿਧ ਅਖਵਾਉਣ ਵਾਲੇ 'ਮਸੰਦ', ਜਦੋਂ ਉੱਚ ਧਾਰਮਿਕ ਜੀਵਨ ਦੇ ਧਾਰਨੀ ਨਾ ਰਹੇ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ੁਦ ਹੁਕਮਨਾਮੇ ਜਾਰੀ ਕਰ ਕੇ 'ਮਸੰਦਾਂ' ਨੂੰ ਪੰਥ ਵਿੱਚੋਂ ਖ਼ਾਰਜ ਕਰਦਿਆਂ ਗੁਰਸਿੱਖਾਂ ਨੂੰ ਉਨ੍ਹਾਂ ਨਾਲ ਮਿਲਵਰਤਣ ਤੋਂ ਸਖ਼ਤੀ ਨਾਲ ਰੋਕਿਆ। ਇਸ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ ਦੇਖਣਯੋਗ ਹੈ :

> ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਨਉਸ਼ਹਰੇ ਕੀ ਯੋਗੁ ਫੱਗਣ 10, 1758 ਬਿ: 6 ਫ਼ਰਵਰੀ, 1702... ਸਰਬਤ ਸੰਗਤ ਮੇਰਾ ਖਾਲਸਾ ਹੈ, ਸੰਗਤਿ ਮਸੰਦ-ਮਸੰਦੀਓ ਨਾਲ ਨਹੀਂ ਮਿਲਣਾ... ਜੋ ਸਿੱਖ ਮਿਲੇ ਸੋ ਮੇਲ ਲੈਣਾ ਹੋਰ ਦਿਕਤਿ ਕੋਈ ਨਾਹੀਂ ਕਰਣੀ ਪਿਆਰ ਕਰਣਾ, ਮੇਰੀ ਖ਼ੁਸ਼ੀ ਹੈ...।[6]

ਗੁਰੂ ਗੋਬਿੰਦ ਸਿੰਘ ਜੀ ਨੇ ਬੁੱਤਪ੍ਰਸਤੀ, ਮੜ੍ਹੀਆਂ, ਮਸਾਣਾਂ, ਕਬਰਾਂ, ਸਮਾਧਾਂ ਦੇ ਪੂਜਣ ਤੋਂ ਗੁਰਸਿੱਖਾਂ ਨੂੰ ਸਖ਼ਤੀ ਨਾਲ ਵਰਜਿਆ। ਪਰ ਜਦ ਗੁਰੂ ਜੀ ਦੱਖਣ ਨੂੰ ਜਾਂਦੇ ਹੋਏ ਸੰਮਤ 1764 ਨੂੰ ਦਾਦੂ ਦਵਾਰੇ ਪਹੁੰਚੇ, ਇਸ ਬਾਰੇ ਇਤਿਹਾਸ ਵਿਚ ਕਥਾ ਹੈ, ਕਿ ਗੁਰੂ ਸਾਹਿਬ ਨੇ ਕਮਾਣ ਦੇ ਗੋਸ਼ੇ ਨਾਲ ਦਾਦੂ ਜੀ ਦੀ ਸਮਾਧ ਨੂੰ ਪ੍ਰਣਾਮ ਕੀਤਾ, ਜਿਸ ਪਰ ਖ਼ਾਲਸੇ ਨੇ ਮੜ੍ਹੀ ਨੂੰ ਨਮਸਕਾਰ ਕਰਨ ਦੇ ਅਪਰਾਧ ਵਿਚ ਦਸਮੇਸ਼ ਨੂੰ ਤਨਖ਼ਾਹੀਆ ਠਹਿਰਾਇਆ। ਕਲਗੀਧਰ ਨੇ ਫ਼ੁਰਮਾਇਆ ਕਿ ਅਸੀਂ ਇਹ ਕਰਮ ਖ਼ਾਲਸੇ ਦੀ ਪ੍ਰੀਖਿਆ ਲਈ ਕੀਤਾ ਸੀ ਅਤੇ ਪ੍ਰਸੰਨਤਾ ਨਾਲ ਧਰਮ ਦੰਡ (ਤਨਖ਼ਾਹ) ਦੇ ਕੇ ਅੱਗੇ ਨੂੰ ਸ਼ੁਭ ਰੀਤ ਤੋਰੀ।[7]

*ਸੌ ਸਾਖੀ* ਵਿਚ ਇਸ ਘਟਨਾ ਨੂੰ ਵਿਸਥਾਰ ਸਹਿਤ ਦਰਜ ਕੀਤਾ ਗਿਆ :

*ਦੱਖਨ ਜਾਂਦੇ ਗੁਰ ਗਏ ਦਾਦੂ ਦੁਵਾਰ ਸੰਬੂਹ।*
*ਧਰੇ ਕਮਾਨ ਲਿਲਾਰ ਮੈਂ, ਸਿਖ ਬਿਸਮਾਏ ਰੂਹ।...*

[ਮੱਥੇ 'ਤੇ ਕਮਾਣ ਲਾ ਕੇ ਨਮਸਕਾਰ ਕੀਤੀ]

*ਝੁਕੇ ਹਸੇ ਤਬ ਖਾਲਸੇ ਪੂਛਾ ਇਹ ਵਿਰਤੰਤ।*
*ਸਿਖ ਪਿਆਸੇ ਵਚਨ ਕੇ ਅਬੈ ਪੂਛਤੇ ਮੰਤ।*
*ਤੁਮਰਾ ਕਹਿਨਾ ਸਿਖ ਕੌ ਮੜ੍ਹੀ ਮਸਾਣ ਨ ਮਾਨ।*
*ਆਪੁ ਅਭੁਲ ਜੋ ਭੁਲ ਪਰੇ ਇਹੁ ਅਚੰਭਾ ਜਾਨ।*

---

5. ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ, *ਗੁਰਮਤਿ ਪ੍ਰਕਾਸ਼*, ਮਾਰਚ 1994, ਪੰਨਾ 15.
6. ਡਾ. ਗੰਡਾ ਸਿੰਘ, *ਹੁਕਮਨਾਮੇ*, ਪੰਨਾ 176.
7. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 628.

*ਹੱਸ ਬੋਲੇ ਪ੍ਰਭੁ ਦਯਾਲ ਜੀ ਹਮ ਤਨਖਾਹੀ ਹੋਤੁ।*
*ਗੁਰੂ ਖਾਲਸਾ ਸੋਇ ਗੁਰੂ ਇਹੁ ਬਾਣੀ ਸੰਕੇਤ।*
*ਪਾਂਚ ਸੌ ਕੀ ਭੇਟ ਦੇ ਪ੍ਰਭ ਜੀ ਸਿਖ ਤਨਖਾਹਿ।*
*ਹਮ ਦੀਨੀ ਜੋ ਦੇਇ ਨਹਿ ਤਿਸਕੀ ਪੂੰਜੀ ਸੁਆਹ ॥੯੬॥*[8]

ਅਸਲ ਵਿਚ 'ਗੁਰੂ-ਪੰਥ' ਵੱਲੋਂ ਲਾਈ ਤਨਖ਼ਾਹ ਪੂਰੀ ਕਰ ਕੇ ਗੁਰਸਿੱਖ ਆਪਣੇ ਆਪ ਨੂੰ ਭਾਗਸ਼ਾਲੀ ਸਮਝਦਾ ਹੈ। ਗੁਰਸਿੱਖ ਤਨਖ਼ਾਹ ਪੂਰੀ ਕਰ ਕੇ ਪੰਥ ਦਾ ਪਿਆਰ ਪ੍ਰਾਪਤ ਕਰਦਾ ਹੈ ਤੇ ਸਵੈਮਾਣ ਨਾਲ ਗੁਰੂ-ਪਰਿਵਾਰ ਦਾ ਮੈਂਬਰ ਬਣ ਕੇ ਜੀਵਨ ਜੀਉਂਦਾ ਹੈ। ਤਨਖ਼ਾਹ ਲਵਾਉਣੀ 'ਗੁਰੂ-ਪੰਥ' ਪ੍ਰਤੀ ਗੁਰਸਿੱਖ ਦੀ ਸਮਰਪਣ ਭਾਵਨਾ ਦੀ ਲਖਾਇਕ ਹੈ।

ਜਿਵੇਂ ਕਿ ਅਸੀਂ ਉੱਪਰ ਵਿਚਾਰ ਕਰ ਚੁੱਕੇ ਹਾਂ ਕਿ ਪੰਜਾਬ 'ਚ ਅਮਨ ਕਾਇਮ ਕਰਨ ਲਈ ਮੁਸਲਮਾਨ ਹਾਕਮਾਂ ਨੇ ਬਹੁਤ ਸਾਰੇ ਸਿੱਖਾਂ ਨੂੰ 'ਤਨਖ਼ਾਹਾਂ' ਦੇ ਕੇ ਆਪਣੇ ਨਾਲ ਸ਼ਾਮਲ ਕਰ ਲਿਆ ਜਿਹੜੇ 'ਗੁਰੂ-ਪੰਥ' ਦੇ ਤਨਖ਼ਾਹੀਏ ਕਹਾਏ। ਇਨ੍ਹਾਂ ਵਿੱਚੋਂ ਸਾਨੂੰ ਇਕ ਪ੍ਰਮੁੱਖ ਉਦਾਹਰਣ ਮਿਲਦੀ ਹੈ, ਸ: ਸੁਬੇਗ ਸਿੰਘ ਦੀ, ਜੋ ਲਾਹੌਰ ਦਰਬਾਰ ਵਿਚ ਸਰਕਾਰੀ ਠੇਕੇਦਾਰ ਬਣ ਗਿਆ। ਜਦ ਸੁਬੇਗ ਸਿੰਘ ਲਾਹੌਰ ਦਰਬਾਰ ਵੱਲੋਂ ਨਵਾਬੀ ਤੇ ਖ਼ਿਲਤ ਲੈ ਕੇ 'ਖ਼ਾਲਸਾ ਪੰਥ' ਪਾਸ ਪਹੁੰਚੇ ਤਾਂ ਸਭ ਤੋਂ ਪਹਿਲਾਂ ਉਸ ਨੂੰ ਤਨਖ਼ਾਹ ਲਾਈ ਗਈ, ਨਵਾਬੀ ਕਬੂਲ ਕਰਨ ਜਾਂ ਨਾ ਕਰਨ ਦਾ ਫ਼ੈਸਲਾ ਬਾਅਦ ਵਿਚ ਕੀਤਾ ਗਿਆ। ਇਤਿਹਾਸਕ ਵਾਕਿਆਤ ਹੈ:

*ਜਿਮ ਸੁਬੇਗ ਸਿੰਘ ਢਿਗ ਝੁਕ ਆਵੈ, ਕਰੈ ਕੁੰਨਸ ਔ ਸੀਸ ਝੁਕਾਵੈ।*
*ਦੇਖ ਖਾਲਸਾ ਹੋਇ ਪ੍ਰਸੰਨ, ਕਹੈ ਖਾਲਸਾ ਅੱਗਯੋਂ ਧੰਨ ॥੨੮॥*
*ਢੂਕ ਢਿਗ ਸੁ ਰਹਯੋ ਖਲੋਇ, ਲਾਇ ਤਨਖਾਹ ਅਬ ਬਖਸੀਏ ਮੋਹਿ।*
*ਹੈ ਖਾਲਸੋ ਸਭ ਬਖਸਨ ਜੋਗੁ, ਹਮ ਤਨਖਾਹੀ ਘਰਬਾਰੀ ਲੋਗ ॥੨੯॥*
*ਹੁਇ ਪ੍ਰਸੰਨ ਬਚ ਖਾਲਸੈ ਕੀਯੋ, ਲਾਇ ਤਨਖਾਹਿ ਬਖਸਨ ਕਹਿ ਦੀਯੋ।*
*ਖਾਲਸੈ ਹੁਕਮ ਕੀਯ ਪੰਜ ਭੁਜੰਗਨ, ਤਨਖਾਹ ਮਨਾਇ ਬਖਸਯੋ ਭਲ ਰੰਗਨ ॥੩੦॥*[9]

ਇਸ ਤਰ੍ਹਾਂ ਸੁਬੇਗ ਸਿੰਘ ਨੂੰ 'ਪੰਜਾਂ ਸਿੰਘਾਂ' ਨੇ ਤਨਖ਼ਾਹ ਲਾ ਕੇ 'ਖ਼ਾਲਸਾ ਪੰਥ' ਵਿਚ ਸ਼ਾਮਲ ਕਰ ਲਿਆ। ਇਹੀ ਸਰਦਾਰ ਸੁਬੇਗ ਸਿੰਘ ਬਾਅਦ ਵਿਚ ਆਪਣੇ ਸਪੁੱਤਰ ਸ਼ਾਹਬਾਜ਼ ਸਿੰਘ ਨਾਲ ਲਾਹੌਰ ਚਰਖੜੀ ਚੜ੍ਹ ਸ਼ਹੀਦ ਹੋ, ਆਪਣੇ ਪੰਥਕ ਪਿਆਰ, ਗੁਰਸਿੱਖੀ ਜੀਵਨ ਦੀ ਮਿਸਾਲ ਕਾਇਮ ਕਰ ਗਿਆ।

ਜੱਸਾ ਸਿੰਘ ਇਚੋਗਿਲ ਨੂੰ (ਜੋ ਪਿੱਛੇ ਰਾਮਗੜ੍ਹੀਆ ਦੇ ਨਾਂ ਨਾਲ ਮਸ਼ਹੂਰ ਹੋਇਆ) ਇਕ ਮਾਸੂਮ ਬੱਚੀ ਨੂੰ ਮਾਰ ਦੇਣ ਦੇ ਦੋਸ਼ ਵਿਚ ਸਿੱਖ ਕੌਮ ਨੇ ਬਰਾਦਰੀ ਵਿੱਚੋਂ ਖ਼ਾਰਜ ਕੀਤਾ ਹੋਇਆ ਸੀ ਤੇ ਉਸ ਨੇ ਅਦੀਨਾ ਬੇਗ ਦੀ ਨੌਕਰੀ ਕਰ ਲਈ ਸੀ। ਰਾਮਰੌਣੀ ਦੇ ਘੇਰੇ ਸਮੇਂ ਉਸ ਨੇ ਇਕ ਸੁਨੇਹਾ ਕਿਲ੍ਹੇ ਦੇ ਅੰਦਰ ਭੇਜਿਆ ਅਤੇ ਧਰਮ ਭਰਾਵਾਂ ਨੂੰ ਬੇਨਤੀ ਕੀਤੀ ਕਿ ਉਸ ਨੂੰ ਮਾਫ਼ ਕਰ ਦੇਣ ਅਤੇ ਉਸ ਨੂੰ ਮੁੜ ਆਪਣੇ ਵਿਚ ਸ਼ਾਮਲ ਕਰ ਲੈਣ।[10]

*ਸ੍ਰੀ ਗੁਰੂ ਪੰਥ ਪ੍ਰਕਾਸ਼* ਦੇ ਕਰਤਾ ਭਾਈ ਰਤਨ ਸਿੰਘ ਭੰਗੂ ਨੇ ਇਸ ਮਾਮਲੇ ਨੂੰ ਇਸ ਤਰ੍ਹਾਂ ਕਲਮਬੰਦ ਕੀਤਾ ਹੈ:

8. ਪਿਆਰਾ ਸਿੰਘ ਪਦਮ, *ਪ੍ਰਾਚੀਨ ਸੌ ਸਾਖੀ*, ਪੰਨੇ 229-30.
9. ਡਾ. ਜੀਤ ਸਿੰਘ ਸੀਤਲ (ਸੰਪਾ.), *ਸ੍ਰੀ ਗੁਰੂ ਪੰਥ ਪ੍ਰਕਾਸ਼*, ਪੰਨਾ 284.
10. ਡਾ. ਗੰਡਾ ਸਿੰਘ ਤੇਜਾ ਸਿੰਘ, *ਸਿੱਖ ਇਤਿਹਾਸ*, ਪੰਨੇ 159-60.

*ਸਿੰਘ ਤ੍ਰਖਾਨ ਜੱਸਾ ਸਿੰਘ ਜੋਇ, ਦੀਨੋਂ ਸਿੰਘਨ ਛੇਕ ਥੋ ਸੋਇ।*
*ਸੋ ਆਇ ਦੀਨਾ ਬੇਗ ਪੈ ਰਹਾ, ਸਿੰਘ ਸੈਂਕਰੋਂ ਉਸ ਸੰਗ ਅਹਾ ॥੪੫॥*
*ਤੌ ਸਿੰਘ ਯੌਂ ਅਬ ਬਚਨ ਉਚਾਰੇ, ਹਮ ਭੀ ਮਰੈਂ ਸੁ ਸਿੰਘਨ ਨਾਰੇ (ਨਾਲੇ)।*
*ਜੇ ਤੁਮ ਹਮ ਕੋ ਲੇਵੋ ਮੇਲ, ਆਇ ਰਲੈਂ ਹਮ ਤੁਮਰੀ ਗੈਲ ॥੪੬॥*
..... ..... .....
*ਹਮ ਭੀ ਰਲੈਂਗੇ ਖਾਲਸੇ ਨਾਲ, ਖਾਲਸੋ ਟੂਟੀ-ਗੰਢਨ-ਵਾਲ ॥*[11]

ਉਕਤ ਉਦਾਹਰਣਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਮਤਿ ਮਰਿਆਦਾ ਦਾ ਉਲੰਘਣ ਕਰਨ ਵਾਲਿਆਂ ਨੂੰ ਤਨਖ਼ਾਹੀਏ ਕਰਾਰ ਦੇਣਾ, ਜੇਕਰ ਤਨਖ਼ਾਹ ਨਾ ਲਗਾਵੇ ਤਾਂ ਪੰਥ ਵਿੱਚੋਂ ਛੇਕ ਦੇਣ ਦੀ ਬਲਵਾਨ ਪੰਥਕ ਪਰੰਪਰਾ ਰਹੀ ਹੈ। ਉਕਤ ਕੁਝ ਇਕ ਹਵਾਲਿਆਂ ਤੋਂ ਸਾਨੂੰ ਇਹ ਵੀ ਸੇਧ ਮਿਲਦੀ ਹੈ ਕਿ 'ਖ਼ਾਲਸਾ ਪੰਥ' ਜਾਂ 'ਗੁਰੂ-ਪੰਥ' ਵਿਚ ਸਭ ਬਰਾਬਰ ਭਾਈ ਭਾਈ ਹਨ, ਜੇਕਰ ਕੋਈ ਵੀ ਪੰਥਕ ਕਾਨੂੰਨ ਦੀ ਉਲੰਘਣਾ ਕਰਦਾ ਹੈ ਤਾਂ ਉਸ ਨੂੰ ਧਰਮ ਦੰਡ ਤਨਖ਼ਾਹ ਲਾਈ ਜਾਂਦੀ ਹੈ, ਫਿਰ ਪੰਥ ਵਿਚ ਸ਼ਾਮਲ ਕੀਤਾ ਜਾਂਦਾ ਹੈ।

ਤਨਖ਼ਾਹ ਸੰਗਤ ਦੇ ਜੋੜੇ ਝਾੜਨ, ਲੰਗਰ ਦੇ ਜੂਠੇ ਬਰਤਨ ਸਾਫ਼ ਕਰਨ, ਗੁਰਬਾਣੀ ਦਾ ਨਿਤਨੇਮ ਤੋਂ ਇਲਾਵਾ ਪਾਠ ਕਰਨਾ, ਪੰਥਕ ਕਾਰਜਾਂ ਲਈ ਮਾਇਆ, ਝਾੜੂ ਦੇਣ ਆਦਿ ਕਿਸੇ ਕਿਸਮ ਦੀ ਵੀ ਗੁਰਮਤਿ ਵਿਧਾਨ ਅਨੁਸਾਰ ਹੋ ਸਕਦੀ ਹੈ। ਜੇਕਰ ਇਸ ਪੱਖ ਤੋਂ ਦੇਖੀਏ ਤਾਂ ਮਸੰਦਾਂ ਨੂੰ ਪੰਥ 'ਚੋਂ ਛੇਕਣ, ਗੁਰੂ ਗੋਬਿੰਦ ਸਿੰਘ ਵੱਲੋਂ ਮੋਹਰਾਂ ਭੇਟ ਕਰਨ, ਮਹਾਰਾਜਾ ਰਣਜੀਤ ਸਿੰਘ ਨੂੰ ਕੋਰੜੇ ਮਾਰਨ, ਕਰਤਾਰ ਸਿੰਘ ਬੇਦੀ ਨੂੰ 1924 ਈ: ਵਿਚ ਸ੍ਰੀ ਅੰਮ੍ਰਿਤਸਰ ਤੋਂ ਨੰਗੇ ਪੈਰੀਂ ਚੱਲ ਕੇ 'ਨਨਕਾਣਾ ਸਾਹਿਬ' ਜਾਣ ਅਤੇ 10,000/- ਰੁਪਏ ਪੰਥਕ ਕਾਰਜਾਂ ਲਈ ਦੇਣ ਅਤੇ ਪੰਜ ਅਖੰਡ ਪਾਠ ਕਰਾਉਣ ਵਰਗੀ ਤਨਖ਼ਾਹ ਵੀ ਹੋ ਸਕਦੀ ਹੈ।

ਵਰਤਮਾਨ ਸਮੇਂ ਵੀ ਅਸੀਂ ਦੇਖਿਆ ਹੈ ਕਿ ਸ: ਸੁਰਜੀਤ ਸਿੰਘ ਬਰਨਾਲਾ, ਸ: ਬੂਟਾ ਸਿੰਘ ਨੂੰ ਕਾਫ਼ੀ ਲੰਮੀ ਧਾਰਮਿਕ ਤਨਖ਼ਾਹ ਤੇ ਗਲ ਵਿਚ ਭੁੱਲ ਦਾ ਅਹਿਸਾਸ ਕਰਵਾਉਣ ਲਈ 'ਤਖ਼ਤੀ' ਪਾਈ ਗਈ। ਸ: ਅਵਤਾਰ ਸਿੰਘ ਹਿਤ ਨੂੰ ਪੰਥਕ ਕਾਰਜ ਲਈ ਤਿੰਨ ਥਾਵਾਂ 'ਤੇ ਇਕੱਤੀ ਇਕੱਤੀ ਹਜ਼ਾਰ ਰੁਪਏ ਮਾਇਆ ਜਮ੍ਹਾ ਕਰਾਉਣ ਤੇ ਹੋਰ ਅਨੇਕਾਂ ਨੂੰ ਲੰਗਰ ਦੇ ਭਾਂਡੇ ਮਾਂਜਣ, ਸੰਗਤਾਂ ਦੇ ਜੋੜੇ ਝਾੜਨ, ਬਾਣੀ ਦਾ ਪਾਠ ਕਰਨ, ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਸਾਫ਼ ਕਰਨ ਸੰਬੰਧੀ ਤਨਖ਼ਾਹਾਂ ਲੱਗੀਆਂ। ਯਤਨ ਕੀਤਾ ਹੈ ਕਿ ਅਜਿਹੇ ਸਾਰੇ ਫ਼ੈਸਲੇ ਸ਼ਾਮਲ ਹੋ ਸਕਣ ਤਾਂ ਜੋ ਗੁਰਸਿੱਖ ਇਨ੍ਹਾਂ ਫ਼ੈਸਲਿਆਂ ਤੋਂ ਪ੍ਰੇਰਣਾ ਉਤਸ਼ਾਹ ਪ੍ਰਾਪਤ ਕਰ, ਗੁਰਸਿੱਖੀ ਜੀਵਨ ਜੀਉਣ ਤੇ 'ਗੁਰੂ-ਪੰਥ' ਦਾ ਪੰਥਕ ਨਾਹਰਾ ਸਾਕਾਰ ਕਰ ਸਕਣ :

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟਿਓ ਪੰਥ ਮਹਾਨ।*
*'ਗ੍ਰੰਥ ਪੰਥ' ਗੁਰੂ ਮਾਨੀਏ, ਤਾਰੇ ਸਕਲ ਕੁਲਾਨ।*[12]

•

11. ਡਾ. ਜੀਤ ਸਿੰਘ ਸੀਤਲ (ਸੰਪਾ.), *ਸ੍ਰੀ ਗੁਰੂ ਪੰਥ ਪ੍ਰਕਾਸ਼*, ਪੰਨੇ 414-15.
12. ਪ੍ਰੋ. ਪਿਆਰਾ ਸਿੰਘ ਪਦਮ, *ਰਹਿਤਨਾਮੇ*, ਪੰਨਾ 73.



# ਸ੍ਰੀ ਅਕਾਲ ਤਖ਼ਤ ਸਾਹਿਬ
# ਤੋਂ
# ਜਾਰੀ ਹੋਏ

# ਹੁਕਮਨਾਮੇ



# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ



# 1

ੴ ਸਤਿਗੁਰਪ੍ਰਸਾਦਿ ॥

ਸ੍ਰੀ ਅਕਾਲ ਸਹਾਏ
ਤਖ਼ਤ ਅਕਾਲ ਬੁੰਗਾ
ਸਾਹਿਬ ਜੀ

ਅਕਾਲ ਸਹਾਏ
ਸ੍ਰੀ ਦਰਬਾਰ ਸਾਹਿਬ

ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵ ਸ੍ਰੀ ਦਰਬਾਰ ਸਾਹਿਬ ਵ ਬਾਬਾ ਅਟਲ ਰਾਇ ਸਾਹਿਬ ਜੀ ਵ ਝੰਡਾ ਬੁੰਗਾ ਸਾਹਿਬ ਵ ਸ਼ਹੀਦ ਬੁੰਗਾ ਸਾਹਿਬ ਜੀ ਦੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕਤ੍ਰਿ ਕਾ ਕੀਆ, ਮਾਲੂਮ ਹੂਆ ਕਿ ਇਸ ਸ਼ਖ਼ਸ ਨੇ ਚੰਦ ਜਗ੍ਹਾ ਬਰਖ਼ਿਲਾਫ਼ ਗੁਰ ਇਸ਼ਟ ਕੇ ਤੌਹੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵ ਗੁਰ ਅੰਸ ਵ ਗੁਰ ਬਾਨੀ ਕੇ ਤਹਰੀਰ ਵ ਤਕਰੀਰ ਕੀਆ ਹੈ, ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਇਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖ਼ਿਲਾਫ਼ ਹੈ, ਇਸ ਵਾਸਤੇ ਹਮ ਤਮਾਮ ਪੁਜਾਰੀਆਨ ਵ ਗ੍ਰੰਥੀਆਨ ਵ ਨੰਬਰਦਾਰਾਨ ਸ੍ਰੀ ਗੁਰਦੂਾਰੇ ਹਾਇ ਮਮਦੂਹ ਤਹਿਰੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜਕੂਰ ਪੰਥ ਖ਼ਾਲਸਾ ਸੇ ਅਲਹਿਦਾ ਕੀਆ ਗਿਆ ਹੈ, ਗੁਰਦੂਾਰੇ ਹਾਇ ਮੌਸੂਫ਼ ਮੇਂ ਉਸ ਕੀ ਅਰਦਾਸ ਨਾ ਹੋਗੀ ਵ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖ਼ਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖ਼ਸ ਉਸ ਕੀ ਪੈਰਵੀ ਕਰੇਗਾ, ਵੁਹ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਵੇਗਾ ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫ਼ਕਤ। ਬਤਾਰੀਖ਼ ਸੱਤਵੀਂ ਮਾਹ ਚੇਤ ਸੰਮਤ 418 ਗੁਰ ਨਾਨਕ ਸ਼ਾਹੀ ਮੁਤਾਬਿਕ 18 ਮਾਰਚ 1887 ਈਸਵੀ।[1]

ਦਸਤਖ਼ਤ ਹਾਜ਼ਰੀਨ ਸਿੰਘਾਨ ਉਹਦੇਦਾਰਾਨ ਵ ਗ੍ਰੰਥੀਆਨ ਵ ਪੁਜਾਰੀਆਨ : ਸਰਦਾਰ ਮਾਨ ਸਿੰਘ ਸਰਬਰਾਹ ਗੁਰਦਵਾਰੇ ਸਾਹਿਬਾਨ, ਸ: ਕਾਨ੍ਹ ਸਿੰਘ ਮਜੀਠੀਆ ਰਈਸ, ਭਾਈ ਹਰਨਾਮ ਸਿੰਘ ਗ੍ਰੰਥੀ ਦਰਬਾਰ ਸਾਹਿਬ, ਭਾਈ ਗੁਲਾਬ ਸਿੰਘ ਮਹੰਤ ਸ੍ਰੀ ਅਕਾਲ ਬੁੰਗਾ ਸਾਹਿਬ, ਭਾਂਈ ਤੇਜਾ ਸਿੰਘ ਮੁਹਤਮਿਮ ਸ੍ਰੀ ਅਕਾਲ ਬੁੰਗਾ ਸਾਹਿਬ, ਭਾਈ ਜਵਾਹਰ ਸਿੰਘ ਮੁਹਤਮਿਮ ਸ੍ਰੀ ਅਕਾਲ ਬੁੰਗਾ ਸਾਹਿਬ, ਭਾਈ ਪ੍ਰਤਾਪ ਸਿੰਘ, ਸੁੰਦਰ ਸਿੰਘ, ਸ਼ੇਰ ਸਿੰਘ, ਭਾਈ ਕਰਮ ਸਿੰਘ ਅਰਦਾਸੀਆ ਸ੍ਰੀ ਦਰਬਾਰ ਸਾਹਿਬ, ਸਰਦਾਰ ਜਸਵੰਤ ਸਿੰਘ ਪੁਜਾਰੀ ਸ੍ਰੀ ਦਰਬਾਰ ਸਾਹਿਬ, ਠਾਕੁਰ ਸਿੰਘ ਪੁਜਾਰੀ, ਭਾਈ ਦੇਵਾ ਸਿੰਘ ਧੂਪੀਆ, ਭਾਈ ਮੁਲਤਾਨਾ ਸਿੰਘ, ਭਾਈ ਸੰਤਾ ਸਿੰਘ ਪੁਜਾਰੀ, ਭਾਈ ਹਰਦਿੱਤ ਸਿੰਘ ਅਰਦਾਸੀਆ,

1. ਡਾ. ਜਗਜੀਤ ਸਿੰਘ, *ਸਿੰਘ ਸਭਾ ਲਹਿਰ*, ਪੰਨਾ 35; ਸ਼ਮਸ਼ੇਰ ਸਿੰਘ ਅਸ਼ੋਕ, *ਪੰਜਾਬ ਦੀਆਂ ਲਹਿਰਾਂ*, ਪੰਨਾ 111.

ਭਾਈ ਮਹਾ ਸਿੰਘ, ਭਾਈ ਟੇਕ ਸਿੰਘ ਪੱਤੀਦਾਰ ਅਕਾਲ ਬੁੰਗੀਆ, ਚੰਚਲ ਸਿੰਘ, ਪ੍ਰੇਮ ਸਿੰਘ ਅਕਾਲ ਬੁੰਗੀਆ ਪੱਤੀਦਾਰ, ਗੁਲਾਬ ਸਿੰਘ ਪੁਜਾਰੀ ਸ੍ਰੀ ਦਰਬਾਰ ਸਾਹਿਬ, ਅਤਰ ਸਿੰਘ ਅਕਾਲ ਬੁੰਗੀਆ, ਭਾਈ ਨਾਰਾਇਣ ਸਿੰਘ ਨੰਬਰਦਾਰ ਬਾਬਾ ਅਟੱਲ ਰਾਇ ਸਾਹਿਬ ਜੀ, ਭਾਈ ਜਵਾਹਰ ਸਿੰਘ, ਭਾਈ ਧੰਨਾ ਸਿੰਘ ਬਾਬਾ ਅਟਲ ਰਾਇ ਜੀ ਦੇ ਸੁਖਈ, ਭਾਈ ਦਰਬਾਰਾ ਸਿੰਘ ਝੰਡੇ ਬੁੰਗੀਆ, ਭਾਈ ਕ੍ਰਿਪਾਲ ਸਿੰਘ ਝੰਡੇ ਬੁੰਗੀਆ, ਗੁਰਦਿੱਤ ਸਿੰਘ ਨਿਸ਼ਾਨਚੀ, ਭਾਈ ਸੰਤ ਸਿੰਘ ਨੰਬਰਦਾਰ, ਭਾਈ ਨਾਰਾਇਣ ਸਿੰਘ ਜੀ ਗ੍ਰੰਥੀ ਸ੍ਰੀ ਤਰਨ ਤਾਰਨ ਸਾਹਿਬ।[2]



## 2

ਮਿਤੀ : 12-10-1920

ਅਕਾਲ ਤਖ਼ਤ ਸਾਹਿਬ ਸਜਿਆ ਖ਼ਾਲਸਾ ਜੀ ਦਾ ਇਹ ਦੀਵਾਨ ਪਾਸ ਕਰਦਾ ਹੈ ਕਿ ਜਿਨ੍ਹਾਂ ਨੇ ਬਜ-ਬਜ ਘਾਟ 'ਤੇ ਅੰਗਰੇਜ਼ਾਂ ਦਾ ਮੁਕਾਬਲਾ ਕੀਤਾ ਸੀ, ਉਹ ਅਨਿੰਨ ਗੁਰੂ ਦੇ ਸਿੱਖ ਸਨ। ਬਲਕਿ ਉਹ ਗੁਰੂ ਦੇ ਸਿੱਖ ਨਹੀਂ ਹਨ, ਜਿਹੜੇ ਆਪਣੇ ਘਰ ਵਿਚ ਮਨਮਤ ਕਰਦੇ ਹਨ। ਸ: ਅਰੂੜ ਸਿੰਘ ਜੋ ਗੁਰਮਤ ਪ੍ਰਚਾਰ ਨੂੰ ਬੰਦ ਕਰ ਕੇ ਘਰ ਵਿਚ ਪਾਪ ਲੀਲਾ ਕਰਦਾ ਹੈ, ਗੁਰੂ ਦਾ ਸਿੱਖ ਨਹੀਂ।[3]

*ਨੋਟ :* ਇਸ ਡਰ ਤੋਂ ਕਿ ਪੰਜਾਬ ਦੇ ਸਿੱਖ ਬਜ-ਬਜ ਘਾਟ ਦੇ ਹਾਦਸੇ ਤੋਂ ਭੜਕ ਨਾ ਉੱਠਣ, ਸਰਕਾਰ ਪੰਜਾਬ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰਬਰਾਹ ਅਰੂੜ ਸਿੰਘ ਪਾਸੋਂ ਸਿੱਖਾਂ ਦੇ ਸ਼੍ਰੋਮਣੀ ਗੁਰ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹ ਹੁਕਮਨਾਮਾ ਜਾਰੀ ਕਰਵਾਇਆ ਕਿ "ਬਜ-ਬਜ ਘਾਟ 'ਤੇ ਮਾਰੇ ਗਏ ਪੰਜਾਬੀ ਸਿੱਖ ਨਹੀਂ ਹਨ।" (ਨਰੈਣ ਸਿੰਘ, *ਅਕਾਲੀ ਮੋਰਚੇ ਤੇ ਝੱਬਰ*, ਪੰਨਾ 25)। ਇਸ ਹੁਕਮਨਾਮੇ ਦੀ ਥਾਂ ਉਕਤ ਹੁਕਮਨਾਮਾ ਜਾਰੀ ਕੀਤਾ ਕਿ ਅਰੂੜ ਸਿੰਘ ਗੁਰੂ ਦਾ ਸਿੱਖ ਨਹੀਂ, ਜਿਨ੍ਹਾਂ ਨੇ ਬਜ-ਬਜ ਘਾਟ 'ਤੇ ਅੰਗਰੇਜ਼ ਦਾ ਮੁਕਾਬਲਾ ਕੀਤਾ, ਉਹ ਗੁਰੂ ਦੇ ਅਨਿੰਨ ਸਿੱਖ ਸਨ।

2. 25 ਸਤੰਬਰ, 1995 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਆਦੇਸ਼ ਅਨੁਸਾਰ ਪ੍ਰੋ: ਗੁਰਮੁਖ ਸਿੰਘ ਨੂੰ ਪੂਰੀ ਤਰ੍ਹਾਂ ਨਿਰਦੋਸ਼ ਅਤੇ ਗੁਰੂ-ਪੰਥ ਦਾ ਸੱਚਾ ਸੇਵਕ ਜਾਣਦਿਆਂ ਉਨ੍ਹਾਂ ਨੂੰ ਅਕਾਲ ਚਲਾਣੇ ਉਪਰੰਤ ਸਨਮਾਨਿਤ ਕਰਵਾਉਣ ਦਾ ਐਲਾਨ ਕੀਤਾ ਗਿਆ। ਇਸ ਸੰਬੰਧੀ ਫ਼ੈਸਲਾ ਲੜੀ ਨੰ: 75 'ਤੇ ਅੰਕਿਤ ਹੈ।
3. ਨਰੈਣ ਸਿੰਘ, *ਅਕਾਲੀ ਮੋਰਚੇ ਤੇ ਝੱਬਰ*, ਪੰਨਾ 65; ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ*, ਪੰਨਾ 28.



3

ਮਿਤੀ: 13-10-1920

## ਹੁਕਮਨਾਮਾ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

ਸਮੂੰਹ ਖ਼ਾਲਸਾ ਜੀ ਪ੍ਰਤੀ ਵਿਦਤ ਹੋਵੇ ਕਿ 1 ਮੱਘਰ 1977, ਸੰਮਤ ਨਾਨਕਸ਼ਾਹੀ 451, ਮੁਤਾਬਿਕ 15 ਨਵੰਬਰ 1920 ਨੂੰ ਦਿਨ ਦੇ ਨੌਂ ਵਜੇ ਇਕ ਮਹਾਨ ਪੰਥਕ ਇਕੱਠ ਅਕਾਲ ਤਖ਼ਤ ਸਾਹਿਬ ਸਾਹਮਣੇ ਹੋਵੇਗਾ, ਜਿਸ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸਮੂੰਹ ਗੁਰਦੁਆਰਿਆਂ ਆਦਿਕ ਦੇ ਪ੍ਰਬੰਧ ਲਈ ਦੀਰਘ ਵਿਚਾਰ ਕਰ ਕੇ ਇਕ ਪ੍ਰਤੀਨਿਧ ਪੰਥਕ ਕਮੇਟੀ ਚੁਣੀ ਜਾਵੇਗੀ। ਜਿਸ ਲਈ ਸਰਬੱਤ ਗੁਰ-ਤਖ਼ਤਾਂ, ਗੁਰਦੁਆਰਿਆਂ, ਖ਼ਾਲਸਾ ਜਥਿਆਂ, ਸਿੱਖ ਪਲਟਨਾਂ, ਰਿਆਸਤੀ ਸਿੱਖ ਫ਼ੌਜਾਂ ਆਪਣੇ ਵੱਲੋਂ ਹੇਠ ਲਿਖੀਆਂ ਧਾਰਨਾਂ ਵਾਲੇ ਸਿੰਘ ਹੇਠ ਲਿਖੀ ਵਿਉਂਤ ਮੁਤਾਬਿਕ ਚੁਣ ਕੇ ਭੇਜਣ:

ਪ੍ਰਤੀਨਿਧਾਂ ਦੀ ਧਾਰਨਾ

(1) ਅੰਮ੍ਰਿਤਧਾਰੀ ਹੋਵੇ, (2) ਪੰਜ ਬਾਣੀਆਂ ਦਾ ਨੇਮੀ ਹੋਵੇ, (3) ਪੰਜ ਕਕਾਰ ਦਾ ਰਹਿਤਵਾਨ ਹੋਵੇ, (4) ਅੰਮ੍ਰਿਤ ਵੇਲੇ (ਪਹਿਰ ਰਾਤ) ਉਠਣ ਵਾਲਾ ਹੋਵੇ, (5) ਦਸਵੰਧ ਦੇਣ ਵਾਲਾ ਹੋਵੇ।

ਪ੍ਰਤੀਨਿਧਾਂ ਦੀ ਚੋਣ ਦੀ ਵਿਉਂਤ

(1) ਤਖ਼ਤ ਵੱਲੋਂ ਪੰਜ ਪੰਜ, (2) ਗੁਰਦੁਆਰਿਆਂ ਵੱਲੋਂ ਇਕ ਇਕ, (3) ਖ਼ਾਲਸਾ ਜਥਿਆਂ ਵੱਲੋਂ ਸੌ ਪਿੱਛੇ ਪੰਜ ਦੇ ਹਿਸਾਬ, (4) 6 ਸਕੂਲ ਕਾਲਜਾਂ ਵੱਲੋਂ, 6 ਪ੍ਰਬੰਧਕ ਕਮੇਟੀਆਂ ਵਿੱਚੋਂ, 8 ਟੀਚਰਾਂ ਵਿੱਚੋਂ ਅਤੇ 7 ਵਿਦਿਆਰਥੀਆਂ ਵੱਲੋਂ, (5) ਸਿੱਖ ਰਿਆਸਤਾਂ ਵੱਲੋਂ ਪੰਜ ਪੰਜ, (6) ਸਿੱਖ ਰਸਾਲਿਆਂ ਵੱਲੋਂ ਦੋ ਦੋ, (7) ਸਿੱਖ ਪਲਟਨਾਂ ਵੱਲੋਂ ਦੋ ਦੋ, (8) ਪੂਰੀ ਸਿੱਖ ਪਲਟਨ ਵੱਲੋਂ ਪੰਜ ਪੰਜ, (9) ਪੂਰੇ ਸਿੱਖ ਰਸਾਲੇ ਵੱਲੋਂ ਪੰਜ ਪੰਜ, (10) ਨਿਹੰਗ ਸਿੱਖਾਂ ਦੇ ਜਥਿਆਂ ਵੱਲੋਂ ਸੌ ਪਿੱਛੇ ਪੰਜ।

ਉਪਰੋਕਤ ਕਮੇਟੀ ਦਾ ਫ਼ੈਸਲਾ ਸਮੂੰਹ ਸਿੱਖ ਸੰਗਤ ਵਿਚ ਸੁਣਾਇਆ ਜਾਵੇਗਾ, ਜਿਸ ਵਿਚ ਗੁਰੂ ਘਰ ਦੇ ਸਰਬੱਤ ਸ਼ਰਧਾਲੂ ਸ਼ਾਮਲ ਹੋ ਸਕਦੇ ਹਨ, ਸੋ ਸਾਰੇ ਪ੍ਰੇਮੀ ਕ੍ਰਿਪਾ ਕਰ ਕੇ ਦਰਸ਼ਨ ਦੇਣ।[4]

*ਨੋਟ:* ਇਸ ਦਿਵਾਨ ਸੰਬੰਧੀ ਲਿਖਤ ਪੜ੍ਹਤ ਪ੍ਰਾਰਥਕ ਸੇਵਕ ਨਾਲ ਕੀਤੀ ਜਾਵੇ। ਇਹ ਇਸ਼ਤਿਹਾਰ ਜਿਥੇ ਜਿਥੇ ਗੁਰੂ ਖ਼ਾਲਸਾ ਟਾਪੂਆਂ ਆਦਿ ਤਕ ਪਹੁੰਚਾਣ ਦਾ ਜਤਨ ਕੀਤਾ ਹੈ। ਹਰ ਇਕ ਸ਼ਾਮਿਲ ਹੋਣ ਵਾਲੇ ਪ੍ਰਤੀਨਿਧ ਪਾਸ ਆਪਣੇ ਜਥੇਦਾਰ ਤੋਂ ਸਰਟੀਫ਼ਿਕੇਟ ਹੋਣਾ ਚਾਹੀਦਾ ਹੈ।

*ਪ੍ਰਾਰਥਕ*

(ਡਾਕਟਰ ਗੁਰਬਖ਼ਸ਼ ਸਿੰਘ ਸੇਵਕ)

ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

---

4. ਡਾ. ਹਰਜਿੰਦਰ ਸਿੰਘ ਦਿਲਗੀਰ, *ਅਕਾਲ ਤਖ਼ਤ ਸਾਹਿਬ*, ਪੰਨਾ 52.



# 4

ਮਿਤੀ :[5]

ੴ ਵਾਹਿਗੁਰੂ ਜੀ ਕੀ ਫ਼ਤਹ॥

## ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਨਕਲ

ਨਾਭੇ ਦੇ ਅਹਿਲਕਾਰ ਗੁਰਦਿਆਲ ਸਿੰਘ ਨੇ 14 ਸਤੰਬਰ, 1923 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਗੰਗਸਰ ਜੈਤੋ ਵਿਚ ਅਖੰਡ ਪਾਠ ਬੰਦ ਕਰ ਕੇ ਅਤੇ ਦੀਵਾਨ ਨੂੰ ਤੋੜ ਕੇ ਅਤੇ ਉਸ ਦਿਨ ਤੋਂ ਲੈ ਕੇ ਹੁਣ ਤਕ ਸਿੱਖਾਂ ਨੂੰ ਗੁਰਦੁਆਰੇ ਜਾਣ ਤੋਂ ਅਤੇ ਅਖੰਡ ਪਾਠ ਕਰਨ ਤੋਂ ਅਤੇ ਦੀਵਾਨ ਲਗਾਉਣ ਤੋਂ ਰੋਕ ਕੇ ਅਮਲੀ ਤੌਰ 'ਤੇ ਸਿੱਖ ਧਰਮ ਨੂੰ ਤਿਲਾਂਜਲੀ ਦੇ ਦਿੱਤੀ ਹੈ। ਇਸ ਲਈ ਗੁਰੂ ਪੰਥ ਵੱਲੋਂ ਪ੍ਰਾਪਤ ਧਾਰਮਿਕ ਵਸੀਕਾਰਾਂ ਅਤੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਸ੍ਰੀ ਅਕਾਲ ਤਖ਼ਤ ਦੇ ਹਜ਼ੂਰੋਂ ਹੁਕਮਨਾਮਾ ਜਾਰੀ ਕਰ ਕੇ ਸਰਬੱਤ ਪੰਥ ਖ਼ਾਲਸਾ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ ਕਿ ਉਕਤ ਗੁਰਦਿਆਲ ਸਿੰਘ ਨੂੰ ਉਸਦੇ ਕੁਕਰਮਾਂ ਕਰਕੇ ਸਿੱਖ ਪੰਥ ਵਿਚ ਰਹਿਣ ਦੇ ਮਾਣ ਤੋਂ ਵਾਂਝਿਆ ਗਿਆ ਹੈ ਅਤੇ ਉਹ ਸਿੱਖ ਨਹੀਂ ਹੈ, ਅਤੇ ਸਿੱਖਾਂ ਵਾਲੇ ਹੱਕ-ਹਕੂਕ ਉਸਦੇ ਨਸੀਬ ਨਹੀਂ ਹੋਣਗੇ।

ਕੋਈ ਸਿੱਖ ਉਸ ਨਾਲ ਓਦੋਂ ਤੀਕ ਨਾ ਵਰਤੇ ਜਦ ਤੀਕ ਕਿ ਉਹ ਆਪਣੇ ਕੀਤੇ ਕੁਕਰਮ ਦੀ ਭੁੱਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰੋਂ ਨਾ ਬਖ਼ਸ਼ਾ ਲਵੇ।[6]

*-/ਸਹੀ*
*ਜਥੇਦਾਰ*[7]
ਸ੍ਰੀ ਅਕਾਲ ਤਖ਼ਤ ਸਾਹਿਬ
(ਮੋਹਰ ਅਕਾਲ ਤਖ਼ਤ)

---

5. ਇਸ ਹੁਕਮਨਾਮੇ ਪਰ ਤਾਰੀਖ਼ ਦਰਜ ਨਹੀਂ। ਖ਼ਿਆਲ ਹੈ ਕਿ ਹੁਕਮਨਾਮਾ 14 ਸਤੰਬਰ, 1923 ਤੋਂ ਛੇਤੀ ਪਿੱਛੋਂ ਜਾਰੀ ਹੋਇਆ ਹੋਵੇਗਾ।
6. ਨਾਹਰ ਸਿੰਘ ਗਿਆਨੀ, *ਆਜ਼ਾਦੀ ਦੀਆਂ ਲਹਿਰਾਂ*, ਪੰਨੇ 290-91.
7. ਇਸ ਸਮੇਂ ਜਥੇਦਾਰ ਊਧਮ ਸਿੰਘ ਨਾਗੋਕੇ ਜਥੇਦਾਰ ਸਨ (ਗਿਆਨੀ ਕਿਰਪਾਲ ਸਿੰਘ, *ਅਕਾਲ ਤਖ਼ਤ ਸਾਹਿਬ ਤੇ ਜਥੇਦਾਰ ਸਾਹਿਬਾਨ*, ਪੰਨਾ 71)।

 



# 5

ਮਿਤੀ : 7 ਜਨਵਰੀ, 1924

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥

## ਹੁਕਮਨਾਮਾ ਅਕਾਲ ਤਖ਼ਤ ਸਾਹਿਬ

## ਅਕਾਲ ਤਖ਼ਤ ਪਰ ਗੌਰਮਿੰਟ ਦਾ ਤਾਜ਼ਾ ਹਮਲਾ

## ਸਿੱਖ ਧਰਮ 'ਤੇ ਅਸਹਿ ਵਾਰ

## ਸਿੱਖੀ ਤੇ ਧਰਮ ਦੀ ਸ਼ਾਨ ਨੂੰ ਕਾਇਮ ਰੱਖਣ ਦਾ ਸਮਾਂ

ਪਿਆਰੇ ਖ਼ਾਲਸਾ ਜੀ ! ਪੁੱਠੀਆਂ ਖਲਾਂ ਲੁਹਾਣੀਆਂ, ਚਰਖੜੀਆਂ 'ਤੇ ਚੜ੍ਹਨਾ, ਆਰਿਆਂ ਨਾਲ ਆਪਣੇ ਸਰੀਰਾਂ ਨੂੰ ਚਿਰਵਾ ਲੈਣਾ ਆਪ ਲਈ ਸੌਖਾ ਹੈ। ਮੱਸੇ ਰੰਘੜ ਤੇ ਅਹਿਮਦ ਸ਼ਾਹ ਦੁਰਾਨੀ ਦੀਆਂ ਬੇਅਦਬੀਆਂ ਇਤਿਹਾਸ ਆਪ ਨੂੰ ਦੱਸ ਰਿਹਾ ਹੈ। ਪੁਰਾਣੇ ਜ਼ਾਲਮਾਂ ਦੇ ਜ਼ੁਲਮ ਨਾਸ ਕਰ ਕੇ ਤੁਹਾਡੇ ਦਿਲ ਸ਼ਾਂਤ ਹੋ ਚੁੱਕੇ ਹਨ। ਹੁਣ ਤੁਹਾਨੂੰ ਫਿਰ ਪ੍ਰੀਖਿਆ ਦੀ ਕਸਵੱਟੀ 'ਤੇ ਲਾਇਆ ਜਾ ਰਿਹਾ ਹੈ। ਨਨਕਾਣੇ ਸਾਹਿਬ ਦੇ ਸ਼ਹੀਦਾਂ ਨੂੰ ਦਰੱਖ਼ਤਾਂ ਨਾਲ ਬੰਨ੍ਹ ਕੇ ਭਰੀ ਵਿਚ ਸਾੜ ਕੇ ਕਬਾਬ ਕਰਨ ਦਾ ਸਮਾਂ ਵੀ ਆਪ ਦੀਆਂ ਅੱਖਾਂ ਅੱਗੋਂ ਲੰਘਿਆ ਹੈ। ਇਸ ਤਰ੍ਹਾਂ ਗੁਰੂ ਕੇ ਬਾਗ਼, ਮੁਲਤਾਨ ਤੇ ਅਟਕ ਆਦਿਕ ਜੇਲ੍ਹਾਂ ਵਿਚ ਦਿਲ ਹਿਲਾ ਦੇਣ ਵਾਲੇ ਅਤਿਆਚਾਰ ਵੀ ਆਪ ਦੇ ਸਿਰ ਤੋਂ ਲੰਘੇ ਹਨ। ਹੁਣ ਸਰਕਾਰ ਸਰੀਰਕ ਤਕਲੀਫ਼ਾਂ ਦੀ ਥਾਂ ਸਾਡੀ ਆਤਮਿਕ ਤੇ ਧਾਰਮਿਕ ਬਰਬਾਦੀ ਕਰਨ ਪਰ ਤੁਲ ਗਈ ਹੈ। ਗੁਰਦੁਆਰੇ ਗੰਗਸਰ ਰਿਆਸਤ ਨਾਭਾ ਵਿਚ ਅਖੰਡ ਪਾਠ ਬੰਦ ਕਰਨ ਦਾ ਜ਼ਖ਼ਮ ਤਾਜ਼ਾ ਹੀ ਹੈ ਕਿ 7 ਜਨਵਰੀ ਨੂੰ ਅੰਮ੍ਰਿਤਸਰ ਪੁਲਸ ਨੇ ਅਕਾਲ ਤਖ਼ਤ ਸਾਹਿਬ 'ਤੇ ਵਾਰ ਕਰ ਕੇ ਆਪ ਦੇ ਧਰਮ 'ਤੇ ਇਕ ਕਾਤਲਾਨਾ ਹਮਲਾ ਕੀਤਾ ਹੈ। ਦਰਬਾਰ ਸਾਹਿਬ ਦੀ ਜਿਸ ਪਵਿੱਤਰ ਪਰਕਰਮਾ ਨੂੰ ਸਤਿਗੁਰੂ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਝਾੜੂ ਫੇਰ ਕੇ ਸਾਫ਼ ਕੀਤਾ, ਜਿਸ ਧਰਤੀ ਨੂੰ ਸਿੱਖ ਸ਼ਹੀਦਾਂ ਨੇ ਆਪਣੇ ਲਹੂ ਨਾਲ ਰੰਗਿਆ ਹੋਵੇ, ਜਿਸ ਅਕਾਲ ਤਖ਼ਤ ਦੀ ਇਕ ਇਕ ਇੱਟ ਪੁਕਾਰ ਪੁਕਾਰ ਕੇ ਸ਼ਹੀਦਾਂ ਦੀ ਸ਼ਹਾਦਤ ਦੇ ਸੰਦੇਸ਼ ਦੇ ਰਹੀ ਹੋਵੇ, ਅਜਿਹੀ ਪਵਿੱਤਰ ਤੇ ਸਤਿਕਾਰਯੋਗ ਥਾਂ 'ਤੇ 7 ਜਨਵਰੀ ਨੂੰ ਪੁਲਸ ਨੇ ਵਰਦੀ ਸਮੇਤ ਬੰਦੂਕਾਂ ਦੀ ਨੁਮਾਇਸ਼ ਤੇ ਸਰਕਾਰੀ ਰੁਹਬ ਵਿਖਾਏ। ਇਤਨਾ ਹੀ ਬਸ ਨਹੀਂ, ਬਲਕਿ ਕਈ ਸੀਨਾ-ਜ਼ੋਰ ਪੁਲਸ ਦੇ ਨੌਕਰਾਂ ਦਾ ਅੱਗੇ ਵਧ ਕੇ ਅਕਾਲ ਤਖ਼ਤ ਉਪਰ ਜਾਣ ਦਾ ਜਤਨ ਕਰਨਾ ਅਤੇ ਅਕਾਲ ਤਖ਼ਤ ਦੇ ਉਪਰੋਂ ਸਿੰਘਾਂ ਨੂੰ ਗ੍ਰਿਫ਼ਤਾਰ ਕਰਨ ਪਰ ਜ਼ੋਰ ਦੇਣਾ ਸਿੱਖ ਧਰਮ ਲਈ ਮੌਤ ਦਾ ਸੰਦੇਸ਼ ਹੈ। ਪੁਲਸ ਨੇ ਇਸ ਸੀਨਾ-ਜ਼ੋਰੀ ਨਾਲ ਪੁਰਾਣੀ ਸਿੱਖ ਇਤਿਹਾਸਕ ਮਰਯਾਦਾ ਨੂੰ ਤੋੜਿਆ ਤੇ ਸਿੱਖ ਧਰਮ ਦੀ ਸਖ਼ਤ ਨਿਰਾਦਰੀ ਕੀਤੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਤੇ ਸਤਿਗੁਰੂ ਰਾਮਦਾਸ ਜੀ ਦੇ ਘਰ ਦੀ ਇਸ ਬੇਅਦਬੀ

ਨੂੰ ਸਹਾਰਨਾ ਬਹੁਤ ਕਠਨ ਹੈ। ਆਪਣੇ ਸਰੀਰ ਦੇ ਟੋਟੇ ਕਰਵਾ ਦੇਣੇ ਸਾਡੇ ਲਈ ਸੌਖੇ ਹਨ, ਪਰ ਧਰਮ ਦਾ ਕਤਲ ਅਸੀਂ ਅੱਖਾਂ ਨਾਲ ਨਹੀਂ ਸਹਾਰ ਸਕਦੇ। ਪੁਲਸ ਨੇ ਇਹ ਕਾਰਵਾਈ ਕਰ ਕੇ ਅਮਨ ਨੂੰ ਭੰਗ ਕਰਨ ਦਾ ਪੂਰਾ ਜ਼ੋਰ ਲਗਾਇਆ ਹੈ। ਅਕਾਲੀ ਸੇਵਾਦਾਰਾਂ ਨੇ ਪੰਥ ਦਾ ਹੁਕਮ ਮੰਨਦਿਆਂ ਸ਼ਾਂਤਮਈ ਅਸੂਲ ਨੂੰ ਮੁਖ ਰੱਖਦੇ ਹੋਏ ਆਪਣੀ ਛਾਤੀ 'ਤੇ ਪੱਥਰ ਰੱਖ ਕੇ ਸਮੇਂ ਨੂੰ ਗੁਜ਼ਾਰਿਆ ਹੈ। ਹੁਣ ਸਰਕਾਰ ਨੂੰ ਇਹ ਦੱਸ ਦਿੱਤਾ ਜਾਂਦਾ ਹੈ ਕਿ ਇਸ ਤਰ੍ਹਾਂ ਧਰਮ ਦਾ ਕਤਲ ਨਹੀਂ ਸਹਾਰਿਆ ਜਾ ਸਕਦਾ, ਜੇਕਰ ਅੱਗੋਂ ਲਈ ਕਦੀ ਇਸ ਤਰ੍ਹਾਂ ਹੋਇਆ ਅਤੇ ਕੋਈ ਸਿੱਖ ਨਾ ਸਹਾਰ ਕੇ ਸ਼ਾਂਤ ਨਾ ਰਹਿ ਸਕਿਆ ਤਾਂ ਇਸ ਸਾਰੀ ਬਦ-ਅਮਨੀ ਦੀ ਜ਼ਿੰਮੇਵਾਰੀ ਸਰਕਾਰ ਦੇ ਆਪਣੇ ਸਿਰ ਹੋਵੇਗੀ।

ਗੁਰੂ ਪਿਆਰੇ ਅਕਾਲ ਤਖ਼ਤ ਦੀ ਇੱਜ਼ਤ ਨੂੰ ਕਾਇਮ ਰੱਖਣ ਲਈ ਆਪਣੇ ਸਿਰ ਕੁਰਬਾਨ ਕਰਨ ਲਈ ਹਰ ਸਮੇਂ ਤਿਆਰ ਰਹਿਣ। ਅਕਾਲ ਤਖ਼ਤ ਦੀ ਬੇਅਦਬੀ ਨੂੰ ਚੁੱਪ ਕਰ ਕੇ ਸਹਾਰ ਲੈਣਾ ਸਤਿਗੁਰੂ ਤੇ ਅਕਾਲ ਪੁਰਖ ਦੀ ਦਰਗਾਹ ਤੋਂ ਬੇਦਾਵਾ ਲਿਖ ਦੇਣਾ ਹੈ। ਉਸ ਸਰਕਾਰੀ ਨੌਕਰ ਸਿੱਖ ਪਰ ਸਖ਼ਤ ਅਫ਼ਸੋਸ ਹੈ ਜਿਸ ਨੇ ਨਾਲ ਹੋ ਕੇ ਇਹ ਕੰਮ ਕਰਾਇਆ ਹੈ। ਹਰੇਕ ਰਾਜੇ ਤੇ ਫ਼ਕੀਰ, ਛੋਟੇ ਤੇ ਵੱਡੇ ਸਿੱਖ ਨੂੰ ਸੋਚਣਾ ਚਾਹੀਦਾ ਹੈ ਕਿ ਅਕਾਲ ਤਖ਼ਤ ਸਾਹਿਬ ਦੇ ਸਤਿਕਾਰ ਦਾ ਭੰਗ ਹੋਣਾ ਉਨ੍ਹਾਂ ਦੀ ਇੱਜ਼ਤ, ਅਣਖ ਤੇ ਈਮਾਨ ਦਾ ਕਤਲ ਹੈ। ਸਰਕਾਰੀ ਹਾਕਮਾਂ ਨੇ ਇਸ ਭੁੱਲ ਨਾਲ ਆਪਣੀ ਗਿਰੀ ਹੋਈ ਸ਼ਰਾਫ਼ਤ, ਸਮਝ ਤੇ ਦੂਰ-ਅੰਦੇਸ਼ੀ ਦਾ ਦਿਵਾਲਾ ਕੱਢ ਦਿੱਤਾ ਹੈ। ਸਰਕਾਰ ਤੋਂ ਸਾਰੀ ਦੁਨੀਆ 'ਤੇ ਡੰਕੇ ਦੀ ਚੋਟ ਨਾਲ ਪ੍ਰਗਟ ਕੀਤਾ ਜਾਂਦਾ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਸਹਾਰਨੀ ਸਿੱਖਾਂ ਲਈ ਅਸੰਭਵ ਹੈ। ਹਰੇਕ ਸਿੱਖ ਬੱਚੇ ਦਾ ਤਨ ਮਨ ਧਨ ਅਕਾਲ ਤਖ਼ਤ 'ਤੇ ਕੁਰਬਾਨ ਹੈ। ਸਰਕਾਰੀ ਨੌਕਰ ਅੱਗੋਂ ਲਈ ਅਜਿਹਾ ਕੁਕਰਮ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸੋਚ ਲੈਣ ਕਿ ਅਮਨ ਭੰਗ ਹੋਣ ਦਾ ਭਾਰ ਉਨ੍ਹਾਂ ਸਿਰ ਹੋਵੇਗਾ ਅਤੇ ਉਹ ਸਿੱਖ ਧਰਮ ਦੇ ਸੀਨੇ 'ਤੇ ਘਾਤਕ ਵਾਰ ਕਰਨ ਲੱਗੇ ਹਨ।[8]



## 6

ਮਿਤੀ : 9-2-1924[9]

ਖ਼ਾਲਸਾ ਜੀ,

ਆਪ ਨੂੰ ਪਤਾ ਹੈ ਪਿਛਲੇ ਅਗਸਤ ਮਹੀਨੇ ਦੇ ਅਖ਼ੀਰ ਤੋਂ ਨਾਭੇ ਦੀ ਅੰਗਰੇਜ਼ ਹਕੂਮਤ ਨੇ ਗੁਰਦੁਆਰਾ ਗੰਗਸਰ ਸਾਹਿਬ ਦੀ ਯਾਤਰਾ ਬੰਦ ਕੀਤੀ ਹੋਈ ਹੈ ਅਤੇ 14 ਸਤੰਬਰ ਵਾਲੇ ਦਿਨ ਉਸ ਦੇ ਅਫ਼ਸਰਾਂ ਨੇ ਗੁਰਦਿਆਲ ਸਿੰਘ ਦੇ ਹੁਕਮ ਨਾਲ ਘੋਰ ਪਾਪ ਅਤੇ ਅਤਿਆਚਾਰ ਕੀਤਾ ਸੀ। ਉਸ ਦਿਨ ਗੁਰਦੁਆਰੇ ਦੇ ਬਾਹਰ ਦੀਵਾਨ ਵਿਚ ਅਖੰਡ ਪਾਠ ਦੇ ਭੋਗ ਸਨ, ਉਹਨਾਂ ਨੇ ਕੜਾਹ ਪ੍ਰਸਾਦਿ ਦੀ ਦੇਗ ਨਾ ਜਾਣ ਦਿੱਤੀ ਜਿਸ ਕਰਕੇ ਭੋਗ ਵਿਚ ਭੰਗ ਪਿਆ। ਕੜਾਹ ਪ੍ਰਸਾਦਿ ਦੀ ਬੰਦਸ਼ ਹੋਣ ਕਰਕੇ ਅਤੇ ਦੀਵਾਨ

8. ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ*, ਪੰਨਾ 320.
9. ਇਹ ਮਿਤੀ ਠੀਕ ਨਹੀਂ, ਕਿਉਂਕਿ ਇਸ ਦਿਨ 'ਤੇ 500 ਸਿੰਘਾਂ ਨੂੰ ਹੁਕਮਨਾਮੇ 'ਚ ਪੈਦਲ ਜਾਣ ਦਾ ਆਦੇਸ਼ ਹੈ।

ਦੇ ਚੌਗਿਰਦੇ ਪੁਲਸ ਅਤੇ ਫ਼ੌਜ ਦੇ ਸਖ਼ਤ ਘੇਰੇ ਦੇ ਕਾਰਨ ਦੋ ਦਿਨ ਅੰਨ-ਜਲ ਉੱਕਾ ਹੀ ਨਾ ਮਿਲਣ ਕਰਕੇ ਪਾਠੀ ਫੇਰ ਅਖੰਡ ਪਾਠ ਕਰ ਕੇ ਅਸਮਰਥ ਹੋ ਗਏ ਅਤੇ ਗੁਰਦੁਆਰੇ ਦੇ ਅੰਦਰਲੀ ਸੰਗਤ ਨੂੰ ਅਖੰਡ ਪਾਠ ਅਰੰਭ ਕਰਨਾ ਪਿਆ।

ਏਥੇ ਹੀ ਬੱਸ ਨਹੀਂ, ਉਹਨਾਂ ਨਿਰਦਈਆਂ ਨੇ ਗੁਰਦੁਆਰੇ ਦੇ ਬਾਹਰ ਦੀਵਾਨ ਵਿੱਚੋਂ ਜੁੜੀ ਸੰਗਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰੋਂ ਗ੍ਰਿਫ਼ਤਾਰ ਕੀਤਾ। ਫੇਰ ਗੁਰਦੁਆਰੇ ਦੇ ਅੰਦਰ ਅਖੰਡ ਪਾਠ ਸਰਵਣ ਕਰਦੀ ਹੋਈ ਸੰਗਤ ਨੂੰ ਅਤੇ ਮਹਾਰਾਜ ਦੇ ਚਰਨਾਂ ਵਿਚ ਬੈਠੇ ਪਾਠੀਆਂ ਨੂੰ ਗ੍ਰਿਫ਼ਤਾਰ ਕਰਦੇ ਹੋਏ ਪਾਠੀ ਨੂੰ ਭੀ ਬਾਹੋਂ ਫੜ ਕੇ ਧਰੀਕ ਕੇ ਗ੍ਰਿਫ਼ਤਾਰ ਕਰ ਲਿਆ ਅਤੇ ਇਸ ਨਾਲ ਸੰਗਤ ਦੇ ਅਰੰਭ ਕੀਤੇ ਅਖੰਡ ਪਾਠ ਨੂੰ ਬੰਦ ਕੀਤਾ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਖ਼ਤ ਹੱਤਕ ਸੀ ਅਤੇ ਸਿੱਖਾਂ ਦੀ ਧਾਰਮਿਕ ਆਜ਼ਾਦੀ ਅਤੇ ਧਾਰਮਿਕ ਜਜ਼ਬਾਤ ਉੱਤੇ ਇਕ ਕਰੜੀ ਸੱਟ ਸੀ। ਖ਼ਾਲਸਾ ਇਸ ਧਾਰਮਿਕ ਹੱਤਕ ਅਤੇ ਇਸ ਹਮਲੇ ਨੂੰ ਕਦੇ ਚੁੱਪ ਕਰ ਕੇ ਨਹੀਂ ਪੀ ਸਕਦਾ। ਅਗਲੇ ਦਿਨ 15 ਸਤੰਬਰ ਤੋਂ ਹੀ ਸੰਗਤਾਂ ਵਹੀਰਾਂ ਪਾ ਕੇ ਜੈਤੋਂ ਪੁੱਜਣ ਲੱਗ ਪਈਆਂ ਤਾਂ ਕਿ ਗੁਰਦੁਆਰਾ ਦੀ ਯਾਤਰਾ ਕਰਨ ਅਤੇ ਬੰਦ ਹੋਏ ਅਖੰਡ ਪਾਠ ਮੁੜ ਅਰੰਭ ਕਰਨ, ਅੱਜ ਤਕ ਬਰਾਬਰ ਰੋਜ਼ ਸੰਗਤਾਂ ਇਸੇ ਮਤਲਬ ਲਈ ਜੈਤੋ ਪੁੱਜਦੀਆਂ ਹਨ। ਪੰਜ ਮਹੀਨੇ ਹੋਣ ਲੱਗੇ ਹਨ ਅਤੇ ਚਾਰ ਹਜ਼ਾਰ ਦੇ ਲਗਪਗ ਸਿੰਘ ਜੈਤੋ ਪੁੱਜ ਕੇ ਗ੍ਰਿਫ਼ਤਾਰ ਹੋ ਚੁੱਕੇ ਹਨ ਅਤੇ ਅਨੇਕਾਂ ਤਰ੍ਹਾਂ ਦੇ ਕਸ਼ਟ ਸਹਾਰ ਚੁੱਕੇ ਹਨ, ਪਰ ਨਿਰਦਈ ਸਰਕ਼ਾਰ ਉੱਤੇ ਕੁਝ ਅਸਰ ਨਹੀਂ ਹੋਇਆ। ਗੁਰਦੁਆਰੇ ਦੀ ਯਾਤਰਾ ਉਸੇ ਤਰ੍ਹਾਂ ਬੰਦ ਹੈ ਅਤੇ ਅਖੰਡ ਪਾਠ ਸੰਗਤਾਂ ਜਾਰੀ ਨਹੀਂ ਕਰ ਸਕੀਆਂ। ਸਿੱਖਾਂ ਦੇ ਦਿਲਾਂ ਵਿਚ ਦਰਦ ਵਧ ਰਿਹਾ ਹੈ। ਗੁਰਦੁਆਰਾ ਗੰਗਸਰ ਸਾਹਿਬ ਦੀ ਪਵਿੱਤਰ ਭੂਮੀ ਵੰਗਾਰ ਰਹੀ ਹੈ ਕਿ ਨਿਤਰੋ, ਧਰਮ ਦੀ ਹਾਨੀ ਦੂਰ ਕਰੋ, ਨਹੀਂ ਤਾਂ ਜੀਵਨ ਧ੍ਰਿਗ ਹੈ, ਸੋ ਖ਼ਾਲਸਾ ਜੀ "ਜੋ ਕਿਛੁ ਕਰਹਿ ਸੋਈ ਅਬ ਸਾਰੁ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ॥" ਇਸ ਲਈ ਹੁਣ ਪੰਥ ਦੀ ਆਸਾ ਨੂੰ ਸੰਪੂਰਨ ਕਰਨ ਲਈ ਫ਼ੈਸਲਾ ਕੀਤਾ ਗਿਆ ਹੈ ਕਿ 9 ਫ਼ਰਵਰੀ, 1924 ਮੁਤਾਬਕ 27 ਮਾਘ ਸ਼ਨੀਵਾਰ ਵਾਲੇ ਦਿਨ 500 ਸਿੰਘਾਂ ਦੀ ਸੰਗਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰੋਂ ਅਰਦਾਸਾ ਸੋਧ ਕੇ ਪੈਦਲ ਜਾਵੇ।

ਇਸ ਸੰਗਤ ਦਾ ਮਹੱਤਵ ਕੇਵਲ ਗੁਰਦੁਆਰਾ ਸਾਹਿਬ ਦੀ ਯਾਤਰਾ ਕਰਨਾ ਅਤੇ ਉਥੇ ਬੰਦ ਹੋਏ ਅਖੰਡ ਪਾਠ ਨੂੰ ਅਰੰਭ ਕਰਨਾ ਹੋਵੇਗਾ। ਇਸ ਦਾ ਪ੍ਰਣ ਹੋਵੇਗਾ ਕਿ ਬਿਨਾਂ ਯਾਤਰਾ ਕੀਤੇ ਅਤੇ ਅਖੰਡ ਪਾਠ ਕੀਤੇ ਨਹੀਂ ਮੁੜਨਾ, ਅਤੇ ਦੁੱਖ, ਭੁੱਖ, ਕੈਦ, ਮੌਤ ਤਕ ਜੋ ਭੀ ਕਸ਼ਟ ਇਸ ਸੇਵਾ ਦੇ ਕਰਦਿਆਂ ਹੋਇਆਂ ਝੱਲਣੇ ਪੈਣ, ਉਹਨਾਂ ਨੂੰ ਖ਼ੁਸ਼ੀ ਨਾਲ ਅਤੇ ਪੂਰਨ ਸ਼ਾਂਤਮਈ ਰਹਿੰਦਿਆਂ ਹੋਇਆਂ ਸਹਾਰਨਾ। ਤੋੜ ਗੁਰਦੁਆਰਾ ਗੰਗਸਰ ਸਾਹਿਬ ਕੇਵਲ ਉਹੀ ਪ੍ਰਾਣ-ਧਾਰੀ ਜਾਣਗੇ, ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰੋਂ ਅਰਦਾਸਾ ਸੋਧ ਕੇ ਚਲੇ ਜਾਣਗੇ।[10]

*-/ਸਹੀ*

*ਜਥੇਦਾਰ*[11]

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ

---

10. ਡਾ. ਹਰਜਿੰਦਰ ਸਿੰਘ ਦਿਲਗੀਰ, *ਅਕਾਲ ਤਖ਼ਤ ਸਾਹਿਬ*, ਪੰਨੇ 59-60.
11. ਇਸ ਸਮੇਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ (ਗਿਆਨੀ ਕਿਰਪਾਲ ਸਿੰਘ, *ਅਕਾਲ ਤਖ਼ਤ ਸਾਹਿਬ ਤੇ ਜਥੇਦਾਰ ਸਾਹਿਬਾਨ*, ਪੰਨਾ 71)।



## 7

ਮਿਤੀ : 23-5-1924

ਬਾਬਾ ਕਰਤਾਰ ਸਿੰਘ ਬੇਦੀ ਨੇ ਨਨਕਾਣੇ ਸਾਹਿਬ ਦੇ ਸਾਕੇ ਸਮੇਂ ਸਾਧੂਆਂ ਦੀ ਇਕ ਕਮੇਟੀ ਬਣਾ ਕੇ ਪੰਥ ਦੀ ਵਿਰੋਧਤਾ ਕੀਤੀ, ਹਰਿਦੁਆਰ ਜਾ ਕੇ ਸਿੱਖ ਪੰਥ ਦੇ ਵਿਰੁੱਧ ਤਕਰੀਰਾਂ ਕੀਤੀਆਂ ਤੇ ਕੌਮ ਦੇ ਵਿਰੋਧੀਆਂ ਨਾਲ ਹਮਦਰਦੀ ਪ੍ਰਗਟ ਕੀਤੀ, ਇਸ ਲਈ ਉਹ ਦੋਸ਼ੀ ਹੈ। ਉਸ ਨੂੰ ਢੰਡ ਲਾਇਆ ਜਾਂਦਾ ਹੈ ਕਿ ਉਹ ਇਕ ਤਾਂ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ, ਘੰਟੇ ਘਰ ਤੋਂ ਥੜਾ ਸਾਹਿਬ ਤਕ ਝਾੜੂ ਦੇਣ ਦੀ ਸੇਵਾ ਕਰੇ ਅਤੇ ਅੰਮ੍ਰਿਤਸਰੋਂ ਨੰਗੇ ਪੈਰੀਂ ਚੱਲ ਕੇ ਨਨਕਾਣੇ ਸਾਹਿਬ ਜਾਵੇ। ਉਥੇ ਪੁੱਜ ਕੇ ਪੰਜ ਅਖੰਡ ਪਾਠ ਕਰਾਵੇ ਤੇ ਦਸ ਹਜ਼ਾਰ ਰੁਪਿਆ ਸ਼ਹੀਦੀ ਫ਼ੰਡ ਵਿਚ ਦੇਵੇ।[12]

ਨੋਟ : ਇਸ ਸਮੇਂ ਜਥੇਦਾਰ ਅੱਛਰ ਸਿੰਘ ਜੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ।



## 8

ਚੂੰਕਿ ਭਾਈ ਨਰੈਣ ਸਿੰਘ ਨੇ 4 ਅਕਤੂਬਰ, 1925 ਨੂੰ ਅਕਾਲ ਤਖ਼ਤ ਸਾਹਿਬ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋ ਰਹੇ ਇਜਲਾਸ ਵਿਚ ਕਈਆਂ ਸੱਜਣਾਂ ਨੂੰ ਉਕਸਾ ਕੇ ਵਿਘਨ ਪਾਉਣ ਦੀ ਕੋਸ਼ਿਸ਼ ਕੀਤੀ ਸੀ ਅਤੇ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਕੀਤੀ ਸੀ, ਇਸ 'ਤੇ ਅਕਾਲ ਤਖ਼ਤ ਸਾਹਿਬ ਵੱਲੋਂ ਪੰਜ ਪਿਆਰੇ ਭਾਈ ਨਰੈਣ ਸਿੰਘ ਦੇ ਲਿਖਤੀ ਮੁਆਫ਼ੀ ਮੰਗਣ 'ਤੇ ਉਨ੍ਹਾਂ ਨੂੰ ਹੇਠ ਲਿਖੀ ਸਜ਼ਾ ਸੁਣਾਉਂਦੇ ਹਨ :

(1) ਅਕਾਲ ਤਖ਼ਤ ਸਾਹਿਬ ਦਾ ਪੰਜ ਦਿਨ ਇਸ਼ਨਾਨ ਕਰਵਾਉਣ ਅਤੇ ਸਾਰੀਆਂ ਛੱਤਾਂ (ਮੰਜ਼ਿਲਾਂ) 'ਤੇ ਝਾੜੂ ਦੇਣ।

(2) ਪੰਜ ਦਿਨ ਘੰਟਾ ਘਰ, ਥੜਾ ਸਾਹਿਬ, ਝੂਠਾ ਬਜ਼ਾਰ, ਚੌੜੀਆਂ ਪੌੜੀਆਂ, ਬਾਬਾ ਸਾਹਿਬ ਅਤੇ ਜੋੜਿਆਂ ਦੀ ਸੇਵਾ ਕਰਨ।

(3) ਦੋ ਦਿਨ ਅਕਾਲ ਤਖ਼ਤ ਸਾਹਿਬ ਦੇ ਦੀਵਾਨ ਵਿਚ ਆਪਣੀ ਗ਼ਲਤੀ ਜ਼ਾਹਰ ਕਰਨ ਅਤੇ ਸਜ਼ਾ ਦੱਸਣ।

(4) ਸਜ਼ਾ 20 ਨਵੰਬਰ, 1925 ਤੋਂ ਸ਼ੁਰੂ ਮੰਨੀ ਜਾਵੇਗੀ।[13]

ਨੋਟ : ਇਸ ਸਮੇਂ ਜਥੇਦਾਰ ਅੱਛਰ ਸਿੰਘ ਜੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ।

---

12. ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ*, ਪੰਨੇ 396-97.
13. ਡਾ. ਹਰਜਿੰਦਰ ਸਿੰਘ ਦਿਲਗੀਰ, *ਅਕਾਲ ਤਖ਼ਤ ਸਾਹਿਬ*, ਪੰਨੇ 61-62.



9

ਮਿਤੀ: 4-6-1927

ੴ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਅਕਾਲ ਜੀ ਸਹਾਇ॥

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਹਜ਼ੂਰ ਹਾਜ਼ਰ ਹੋਏ ਭਾਈ ਸਾਹਿਬ ਸ: ਖੜਕ ਸਿੰਘ ਜੀ ਜੋਗ ਉਨ੍ਹਾਂ ਦੀ ਅਡੋਲ ਦ੍ਰਿੜ੍ਹਤਾ, ਨਿਸ਼ਕਾਮ ਆਪਾ ਵਾਰਨ ਅਤੇ ਉੱਘੀ ਪੰਥ ਸੇਵਾ ਲਈ ਪੰਥ ਦੀ ਪ੍ਰਸੰਸਾ ਪ੍ਰਗਟ ਕੀਤੀ ਜਾਂਦੀ ਹੈ ਅਤੇ ਸ੍ਰੀ ਸਾਹਿਬ ਤੇ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ ਜਾਂਦੀ ਹੈ। ਹੁਕਮ ਹੋਇਆ ਕਿ ਭਾਈ ਸਾਹਿਬ ਸ: ਖੜਕ ਸਿੰਘ ਜੀ ਉੱਤੇ ਗੁਰੂ ਦੀਆਂ ਖ਼ੁਸ਼ੀਆਂ ਹੋਣ ਅਤੇ ਉਨ੍ਹਾਂ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ।[14]

-/*ਸਹੀ*
*ਜਥੇਦਾਰ*[15]
ਸ੍ਰੀ ਅਕਾਲ ਤਖ਼ਤ ਸਾਹਿਬ,
(ਮੋਹਰ ਤਖ਼ਤ ਸਾਹਿਬ)

26 ਜੇਠ ਸੰਮਤ ਨਾਨਕਸ਼ਾਹੀ 458



10

ਮਿਤੀ: 9-8-1928

ੴ ਵਾਹਿਗੁਰੂ ਜੀ ਕੀ ਫ਼ਤਹਿ॥

ਸਤਿ ਸ੍ਰੀ ਅਕਾਲ — ਸ੍ਰੀ ਅਕਾਲ ਜੀ ਸਹਾਇ॥ — ਸਤਿ ਸ੍ਰੀ ਅਕਾਲ

ਹੁਕਮਨਾਮਾ
ਵੱਲੋਂ
ਸ੍ਰੀ ਅਕਾਲ ਤਖ਼ਤ ਸਾਹਿਬ

ਪੰਚ ਖ਼ਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ-ਬਦਲੀ ਤੇ ਵਾਧਾ ਘਾਟਾ ਕਰ ਕੇ ਗੁਰਬਾਣੀ ਤੇ ਉਸਦੇ ਕ੍ਰਮ ਨੂੰ ਭੰਗ ਕੀਤਾ ਹੈ ਅਤੇ ਗੁਰਮੰਤ੍ਰ, ਅਰਦਾਸਾ ਤੇ ਅੰਮ੍ਰਿਤ ਮਰਯਾਦਾ

---

14. ਨਾਹਰ ਸਿੰਘ ਗਿਆਨੀ, *ਆਜ਼ਾਦੀ ਦੀਆਂ ਲਹਿਰਾਂ*, ਪੰਨਾ 292.
15. ਜਥੇਦਾਰ ਤੇਜਾ ਸਿੰਘ ਜੀ 'ਅਕਰਪੁਰੀ' ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਨ (ਗਿਆਨੀ ਕਿਰਪਾਲ ਸਿੰਘ, *ਅਕਾਲ ਤਖ਼ਤ ਸਾਹਿਬ ਤੇ ਜਥੇਦਾਰ ਸਾਹਿਬਾਨ*, ਪੰਨਾ 68)।

ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤਿ ਵਿਰੋਧੀ ਕਾਰਵਾਈਆਂ ਕੀਤੀਆਂ ਹਨ।

ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਣ ਕੌਰ ਨੂੰ ਪੰਥ ਵਿੱਚੋਂ ਖ਼ਾਰਜ ਕੀਤਾ ਜਾਂਦਾ ਹੈ ਅਤੇ ਪੰਚ ਖ਼ਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰਿਆਂ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ।

ਕੋਈ ਸਿੱਖ ਪੰਚ ਖ਼ਾਲਸਾ ਦੀਵਾਨ ਵੱਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖ਼ਰੀਦੇ, ਨਾ ਆਪਣੇ ਪਾਸ ਰੱਖੇ ਅਤੇ ਇਹ ਪੁਸਤਕਾਂ ਪੰਚ ਖ਼ਾਲਸਾ ਦੀਵਾਨ ਯਾ ਹੋਰ ਜਿਸ ਕਿਸੇ ਪਾਸ ਹੋਣ, ਉਹ ਸ੍ਰੀ ਅਕਾਲ ਤਖ਼ਤ ਸਾਹਿਬ ਘੱਲ ਦੇਣ।[16]

ਮੋਹਰ

ਦੇਗੁ ਤੇਗੁ ਫਤਹ ਨੁਸਰਤ ਬੇਦਰੰਗ — 26 ਸਾਵਣ ਸੰਮਤ ਨਾਨਕਸ਼ਾਹੀ 459

ਸ੍ਰੀ ਅਕਾਲ ਜੀ ਸਹਾਇ — 26 ਸਾਵਣ ਸੰਮਤ ਬਿਕ੍ਰਮੀ 1985

ਸ੍ਰੀ ਅਕਾਲ ਤਖ਼ਤ ਸਾਹਿਬ

ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ



## 11

ਮਿਤੀ : 15-9-1931

ੴ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਅਕਾਲ ਜੀ ਸਹਾਇ॥

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਹਾਜ਼ਰ ਹੋਏ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਜੋਗ ਉਨ੍ਹਾਂ ਦੀ ਅਡੋਲ ਦ੍ਰਿੜ੍ਹਤਾ, ਨਿਸ਼ਕਾਮ ਕੁਰਬਾਨੀ ਅਰ ਗੁਰੂ ਪੰਥ ਦੀ ਉੱਘੀ ਸੇਵਾ ਲਈ ਪੰਥ ਵੱਲੋਂ ਪ੍ਰਸ਼ੰਸਾ ਪ੍ਰਗਟ ਕੀਤੀ ਜਾਂਦੀ ਹੈ। ਅਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸ੍ਰੀ ਸਾਹਿਬ ਅਰ ਸਿਰਪਾਉ ਦੀ ਬਖ਼ਸ਼ਿਸ਼ ਕੀਤੀ ਜਾਂਦੀ ਹੈ। ਹੁਕਮ ਹੋਇਆ ਕਿ ਭਾਈ ਸਾਹਿਬ ਭਾਈ ਰਣਧੀਰ ਜੀ ਉੱਤੇ ਗੁਰੂ ਦੀਆਂ ਖ਼ੁਸ਼ੀਆਂ ਹੋਣ। ਉਨ੍ਹਾਂ ਦਾ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭੇ।[17]

ਮੋਹਰ

ੴ ਸ੍ਰੀ ਅਕਾਲ ਸਹਾਇ — *-/ਸਹੀ*

ਸ੍ਰੀ ਅਕਾਲ ਤਖ਼ਤ ਸਾਹਿਬ — (ਗੁਰਮੁਖ ਸਿੰਘ)

*ਜਥੇਦਾਰ*

30 ਭਾਦੋਂ ਸੰ: ਨਾਨਕਸ਼ਾਹੀ 461 — ਸ੍ਰੀ ਅਕਾਲ ਤਖ਼ਤ ਸਾਹਿਬ,

30 ਭਾਦੋਂ ਸੰ: ਬਿਕ੍ਰਮੀ 1988 — ਸ੍ਰੀ ਅੰਮ੍ਰਿਤਸਰ

---

16. ਹੁਕਮਨਾਮੇ ਦੀ ਕਾਪੀ ਲੇਖਕ ਪਾਸ ਹੈ।
17. ਨਾਹਰ ਸਿੰਘ ਗਿਆਨੀ, *ਆਜ਼ਾਦੀ ਦੀਆਂ ਲਹਿਰਾਂ*, ਪੰਨਾ 297.



## 12

ਮਿਤੀ : 13-6-1939

ਸਰਬੱਤ ਖ਼ਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮ ਹੈ ਕਿ ਜੋ ਅੰਮ੍ਰਿਤਧਾਰੀ ਪ੍ਰਾਣੀ-ਮਾਤਰ ਨਾਲ ਸੰਗਤ-ਪੰਗਤ ਵਿਚ ਇੱਕੋ ਜਿਹਾ ਵਿਹਾਰ ਕਰਨਾ, ਪਿਛਲੀ ਜਾਤ-ਪਾਤ ਨਹੀਂ ਪੁੱਛਣੀ, ਭਰਮ ਨਹੀਂ ਕਰਨਾ। ਇਹੋ ਹੀ ਗੁਰੂ ਜੀ ਦੀ ਆਗਿਆ ਹੈ। ਜੋ ਸਿਰ ਨਿਵਾਏਗਾ, ਗੁਰੂ ਜੀ ਉਸ ਦੀ ਬਹੁੜੀ ਕਰਨਗੇ।[18]

*-/ਸਹੀ*

32 ਜੇਠ ਸੰਮਤ 467 ਨਾ:ਸ਼ਾ: ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*ਨੋਟ :* ਇਸ ਸਮੇਂ ਜਥੇਦਾਰ ਮੋਹਨ ਸਿੰਘ 'ਨਾਗੋਕੇ' ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ।



## 13

ਮਿਤੀ : ਨਵੰਬਰ, 1948

ਅੰਮ੍ਰਿਤਸਰ ਦੀਪਮਾਲਾ ਦੇ ਵਾਰਸ਼ਿਕ ਇਕੱਠ ਉੱਤੇ ਦੂਰ ਨੇੜੇ ਤੋਂ ਆਈਆਂ ਸਿੱਖ ਸੰਗਤਾਂ ਦੀ ਸੇਵਾ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸੰਦੇਸ਼ :

ਸਾਡਾ ਭਾਰਤ ਬਦੇਸ਼ੀ ਗ਼ੁਲਾਮੀ ਤੋਂ ਆਜ਼ਾਦ ਹੋ ਚੁੱਕਾ ਹੈ ਤੇ ਆਜ਼ਾਦੀ ਦੀ ਭੇਟਾ ਸਿੱਖ ਸੰਗਤਾਂ ਨੇ ਬਹੁਤ ਦਿੱਤੀ ਹੈ। ਆਜ਼ਾਦ ਭਾਰਤ ਵਿਚ ਅਸਾਂ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣਾ ਹੈ ਅਤੇ ਦੇਸ਼ ਨੂੰ ਤਰੱਕੀ ਦੇ ਸਿਖਰ ਉੱਤੇ ਪੁਚਾਉਣਾ ਹੈ। ਇਸ ਲਈ ਸਿੱਖ ਸੰਗਤਾਂ ਨੂੰ ਅਗਲੇ ਸਾਲ ਹੇਠ ਲਿਖੀਆਂ ਗੱਲਾਂ ਵੱਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ :

(1) ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਤੇ ਮਾਸੂਮ ਹਿੰਦੀ ਭੈਣਾਂ ਦੀ ਆਜ਼ਾਦੀ ਲਈ ਅਕਾਲ ਪੁਰਖ ਅੱਗੇ ਅਰਦਾਸੇ ਕਰਨੇ।
(2) ਪਾਕਿਸਤਾਨ ਵਿਚ ਘਰ ਘਾਟ ਲੁਟਾ ਆਏ ਭਰਾਵਾਂ ਦੇ ਮੁੜ ਵਸਾਉਣ ਲਈ ਉਦਮ ਤੇ ਸਹਾਇਤਾ ਕਰਨੀ।
(3) ਦੇਸ਼ ਦੀ ਰੱਖਿਆ ਲਈ ਫ਼ੌਜੀ ਸਿਖਿਆ ਲੈਣੀ।
(4) ਸ਼ਰਾਬ ਪੀਣ ਦਾ ਤਿਆਗ ਕਰਨਾ।[19]

*ਨੋਟ :* ਇਸ ਸਮੇਂ ਜਥੇਦਾਰ ਮੋਹਨ ਸਿੰਘ 'ਨਾਗੋਕੇ' ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ।

---

18. ਸ਼ਮਸ਼ੇਰ ਸਿੰਘ ਅਸ਼ੋਕ, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ 50 ਸਾਲਾ ਇਤਿਹਾਸ*, ਪੰਨੇ 255-56.
19. ਗੁਰਦੁਆਰਾ ਗਜ਼ਟ, ਅੰਮ੍ਰਿਤਸਰ, ਨਵੰਬਰ 1948, ਪੰਨਾ 60.





ਮਿਤੀ : 29-11-1961

ਪੰਜਾਂ ਪਿਆਰਿਆਂ ਦਾ ਫ਼ੈਸਲਾ, ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਸ੍ਰੀਮਾਨ ਸੰਤ ਫਤਹ ਸਿੰਘ ਅਤੇ ਹਾਜ਼ਰ ਮੈਂਬਰ ਵਰਕਿੰਗ ਕਮੇਟੀ ਨੂੰ ਖੜਿਆਂ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਸੁਣਾਇਆ।

ੴ ਵਾਹਿਗੁਰੂ ਜੀ ਕੀ ਫ਼ਤਹਿ॥

ਪੰਜਾਂ ਪਿਆਰਿਆਂ ਦਾ ਫ਼ੈਸਲਾ ਮਿਤੀ 29 ਨਵੰਬਰ, 1961 ਈ:

ਮੁਤਾਬਕ ਮਘਰ 14, 2018 ਦਿਨ ਬੁੱਧਵਾਰ

ਅਸਾਂ ਮਿਲੇ ਸਮੇਂ ਵਿਚ ਜਿਥੋਂ ਤਕ ਹੋ ਸਕਦਾ ਸੀ ਵੱਧ ਤੋਂ ਵੱਧ ਸੰਬੰਧਤ ਤੇ ਜਾਣਕਾਰ ਸੱਜਣਾਂ ਪਾਸੋਂ, ਇਸ ਸਮੇਂ ਦੀਆਂ ਪੁਰਾਣੀਆਂ ਲਿਖਤਾਂ, ਬਿਆਨਾਂ, ਚਿੱਠੀਆਂ ਤੇ ਅਖ਼ਬਾਰਾਂ ਰਾਹੀਂ ਜਾਂਚ ਪੜਤਾਲ ਕਰ ਕੇ ਅਸਲੀਅਤ ਸਮਝਣ ਦਾ ਪੂਰਾ ਪੂਰਾ ਯਤਨ ਕੀਤਾ ਹੈ ਅਤੇ ਇਸ ਸਿੱਟੇ 'ਤੇ ਪੁੱਜੇ ਹਾਂ ਕਿ ਦੋਹਾਂ ਮਰਨ-ਬਰਤਾਂ ਦੇ ਰੱਖਣ ਤੇ ਛੱਡਣ ਦੀਆਂ ਘਟਨਾਵਾਂ ਸਭ ਨੂੰ ਪਤਾ ਹੀ ਹੈ, ਇਸ ਲਈ ਇਹ ਸਾਨੂੰ ਦੋਹਰਾਨ ਦੀ ਏਥੇ ਕੋਈ ਲੋੜ ਪ੍ਰਤੀਤ ਨਹੀਂ ਹੁੰਦੀ। ਪਹਿਲਾ ਬਰਤ ਸੰਤ ਜੀ ਮਹਾਰਾਜ ਨੇ ਮਾਸਟਰ ਤਾਰਾ ਸਿੰਘ ਜੀ ਦੀ ਤਸੱਲੀ, ਵਰਕਿੰਗ ਕਮੇਟੀ ਤੇ ਮੋਰਚਾ ਕਮੇਟੀ ਅਤੇ ਸੰਗਤ ਦੀ ਪ੍ਰਵਾਨਗੀ ਤੋਂ ਉਪਰੰਤ ਪੰਜਾਂ ਪਿਆਰਿਆਂ ਦੀ ਆਗਿਆ ਲੈ ਕੇ ਛੱਡਿਆ ਸੀ, ਇਸ ਲਈ ਇਸ 'ਤੇ ਕੋਈ ਟੀਕਾ ਟਿੱਪਣੀ ਨਹੀਂ ਕੀਤੀ ਜਾ ਸਕਦੀ। ਦੂਸਰਾ ਮਰਨ-ਬਰਤ 15 ਅਗਸਤ, 1961 ਈ: ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਮੰਜੀ ਸਾਹਿਬ, ਅਖੰਡ ਪਾਠਾਂ ਦੇ ਭੋਗ ਸਮੇਂ ਅਰਦਾਸਿਆਂ ਉਪਰੰਤ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਪ੍ਰਣ ਕਰ ਕੇ ਮਾਸਟਰ ਤਾਰਾ ਸਿੰਘ ਜੀ ਨੇ ਅਰੰਭ ਕੀਤਾ, ਜਿਸ ਨੂੰ ਅਠਤਾਲੀਵੇਂ ਦਿਨ ਕਮਿਸ਼ਨ ਨੂੰ ਪ੍ਰਵਾਨ ਕਰ ਕੇ ਆਪਣਾ ਮਰਨ-ਵਰਤ 1 ਅਕਤੂਬਰ ਨੂੰ ਛੱਡ ਦਿੱਤਾ, ਜਿਸ ਨਾਲ ਪੰਥ ਵਿਚ ਨਿਰਾਸਤਾ, ਪਰੇਸ਼ਾਨੀ, ਦੁਖ ਤੇ ਗ਼ੁੱਸੇ ਦੀ ਲਹਿਰ ਫੈਲ ਗਈ, ਕਿਉਂਕਿ ਮਾਸਟਰ ਜੀ ਨੇ ਕਈ ਵਾਰ ਇਹ ਗੱਲ ਪ੍ਰਗਟ ਤੌਰ 'ਤੇ ਕਹੀ ਸੀ ਕਿ ਹੁਣ ਕੋਈ ਹੋਰ ਰਾਹ ਨਹੀਂ ਜਾਂ ਪੰਜਾਬੀ ਸੂਬਾ ਬਣੇਗਾ ਜਾਂ ਮੇਰੀ ਮੌਤ ਹੋਵੇਗੀ। ਇਸ ਲਈ ਕਿਸੀ ਦਰਮਿਆਨੀ ਗੱਲ ਨੂੰ ਕਬੂਲਣ ਲਈ ਪੰਥ ਤਿਆਰ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਨੂੰ ਆਪਣੇ ਬਹਾਦਰ ਤੇ ਨਿਧੜਕ ਲੀਡਰ ਤੋਂ ਇਹ ਆਸ ਸੀ ਕਿ ਉਹ ਆਪਣਾ ਪ੍ਰਣ ਪੂਰਾ ਕੀਤੇ ਬਿਨਾਂ ਆਪਣਾ ਵਰਤ ਛੱਡ ਦੇਵੇਗਾ ਜਿਸ ਨਾਲ ਕੌਮ ਸਿਰ ਉੱਚਾ ਕਰਨ ਜੋਗੀ ਨਾ ਰਹੇ। ਇਹ ਕਹਿਆ ਜਾਂਦਾ ਹੈ ਕਿ ਵਰਕਿੰਗ ਕਮੇਟੀ ਵਰਤ ਛੁਡਾਉਣ ਦੇ ਹੱਕ ਵਿਚ ਨਹੀਂ ਸੀ, ਪਰ ਕਮੇਟੀ ਨੇ ਵਰਤ ਖੋਹਲਣ ਦੀ ਵਿਰੋਧਤਾ ਭੀ ਨਹੀਂ ਕੀਤੀ। ਇਹ ਗੱਲ ਭਾਵੇਂ ਕਿਸੇ ਭੀ ਮਸਲਹਤ ਕਰਕੇ ਕੀਤੀ ਗਈ ਹੋਵੇ ਤਾਂ ਭੀ ਇਹ ਰਵੱਈਆ ਵਰਤ ਛੁਡਾਉਣ ਦੇ ਹੱਕ ਵਿਚ ਹੀ ਜਾਂਦਾ ਹੈ। ਇਸ ਲਈ ਵਰਕਿੰਗ ਕਮੇਟੀ ਤੇ ਐਕਟਿੰਗ ਪ੍ਰਧਾਨ ਸੰਤ ਫਤਹ ਸਿੰਘ ਜੀ ਭੀ ਵਰਤ ਛੁਡਾਉਣ ਦੀ ਜ਼ਿੰਮੇਵਾਰੀ ਤੋਂ ਕਿਸੀ ਤਰ੍ਹਾਂ ਭੀ ਬਰੀ ਨਹੀਂ ਹੋ ਸਕਦੇ।

ਸਾਡੀ ਇਹ ਸਪੱਸ਼ਟ ਰਾਇ ਹੈ ਕਿ ਮਾਸਟਰ ਜੀ ਨੇ ਐਸਾ ਕਰ ਕੇ ਪੁਰਾਤਨ ਸਿੱਖ ਸੂਰਬੀਰਾਂ ਅਕਾਲੀ ਫੂਲਾ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਸ: ਸ਼ਾਮ ਸਿੰਘ ਅਟਾਰੀ ਦੀਆਂ ਰਵਾਇਤਾਂ ਨੂੰ ਭਾਰੀ ਸੱਟ ਮਾਰੀ ਹੈ ਅਤੇ ਸਿੱਖੀ ਦੀ ਸ਼ਾਨ ਵਿਚ ਫ਼ਰਕ ਪਿਆ ਹੈ। ਨਾਲੇ ਲੀਤਾ ਹੋਇਆ ਪ੍ਰਣ ਸਹੀ ਰੂਪ ਵਿਚ ਪੂਰਾ ਨਹੀਂ ਕੀਤਾ, ਇਸ ਲਈ ਮਾਸਟਰ ਤਾਰਾ ਸਿੰਘ ਜੀ, ਸੰਤ ਫਤਹ ਸਿੰਘ ਜੀ ਅਤੇ ਵਰਕਿੰਗ ਕਮੇਟੀ ਦੇ ਹਾਜ਼ਰ ਮੈਂਬਰ ਹੋਈ ਅਵੱਗਿਆ ਬਖ਼ਸ਼ਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਪੰਜਾਂ ਪਿਆਰਿਆਂ ਦੇ ਪੇਸ਼ ਹੋਣ।

[ਪਹਿਲਾਂ ਮਾਸਟਰ ਤਾਰਾ ਸਿੰਘ ਜੀ ਨੂੰ ਜਥੇਦਾਰ ਅੱਛਰ ਸਿੰਘ ਜੀ ਨੇ ਕਿਹਾ ਕਿ ਮਾਸਟਰ ਜੀ, ਖੜੇ ਹੋ ਜਾਉ। ਮਾਸਟਰ ਜੀ ਖੜੇ ਹੋ ਗਏ, ਤਾਂ]

(ਪੰਜਾਂ ਪਿਆਰਿਆਂ ਵੱਲੋਂ ਨੀਯਤ ਕੀਤੀ ਤਨਖ਼ਾਹ)

ਮਾਸਟਰ ਤਾਰਾ ਸਿੰਘ ਜੀ

(1) ਸ੍ਰੀ ਅਕਾਲ ਤਖ਼ਤ ਸਾਹਿਬ, ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਪ੍ਰਾਸਚਿਤ ਵਜੋਂ ਕਰਵਾਉਣ।
(2) ਇਕ ਮਹੀਨਾ ਆਪਣੇ ਨਿੱਤਨੇਮ ਤੋਂ ਇਲਾਵਾ ਹਰ ਰੋਜ਼ ਇਕ ਜਾਪੁ ਸਾਹਿਬ ਦਾ ਪਾਠ ਕਰਨ।
(3) ਸਵਾ ਸੌ ਰੁਪਏ ਦਾ ਕੜਾਹ ਪ੍ਰਸਾਦਿ ਕਰਵਾਉਣ।
(4) ਸੰਗਤਾਂ ਦੀ ਜੋੜਿਆਂ ਦੀ ਸੇਵਾ ਪੰਜ ਦਿਨ ਕਰਨ।
(5) ਲੰਗਰ ਦੇ ਜੂਠੇ ਭਾਂਡੇ ਮਾਂਜਣ ਦੀ ਸੇਵਾ ਪੰਜ ਦਿਨ ਕਰਨ।

ਸੰਤ ਫਤਹ ਸਿੰਘ ਜੀ

[ਫਿਰ ਸੰਤ ਫਤਹ ਸਿੰਘ ਜੀ ਨੇ ਖੜੇ ਹੋ ਕੇ ਲੱਗੀ ਤਨਖ਼ਾਹ ਸੁਣੀ]

(1) ਮਹੀਨਾ ਆਪਣੇ ਨਿੱਤਨੇਮ ਤੋਂ ਇਲਾਵਾ ਹਰ ਰੋਜ਼ ਇਕ ਜਪੁਜੀ ਸਾਹਿਬ ਦਾ ਪਾਠ ਕਰਨ।
(2) ਪੰਜ ਦਿਨ ਜੂਠੇ ਭਾਂਡੇ ਮਾਂਜਣ ਦੀ ਸੇਵਾ ਲੰਗਰ ਵਿਚ ਕਰਨ।

ਵਰਕਿੰਗ ਕਮੇਟੀ ਦੇ ਹਾਜ਼ਰ ਮੈਂਬਰ

[ਵਰਕਿੰਗ ਕਮੇਟੀ ਦੇ ਹਾਜ਼ਰ ਮੈਂਬਰਾਂ ਨੇ ਖੜੇ ਹੋ ਕੇ ਹੇਠ ਲਿਖੀ ਤਨਖ਼ਾਹ ਸੁਣੀ]

(1) ਦੋ ਦਿਨ ਸ੍ਰੀ ਅੰਮ੍ਰਿਤਸਰ ਸਰੋਵਰ ਦੀ ਪਰਕਰਮਾ ਵਿਚ ਝਾੜੂ ਕਰਨ।
(2) ਦੋ ਦਿਨ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰਨ।

ਉਪਰੋਕਤ ਸਾਰਿਆਂ ਨੇ ਲੱਗੀ ਤਨਖ਼ਾਹ ਸਿਰ ਨਿਵਾ ਕੇ ਪ੍ਰਵਾਨ ਕੀਤੀ ਤੇ ਲੱਗੀ ਤਨਖ਼ਾਹ ਭੁਗਤਣ ਦਾ ਯਕੀਨ ਦਿਵਾਇਆ।

ਪ੍ਰਾਸਚਿਤ

ਅਸੀਂ ਸਮੂੰਹ ਸਿੱਖ ਸੰਗਤਾਂ ਦੀ ਸੇਵਾ ਵਿਚ ਅਪੀਲ ਕਰਦੇ ਹਾਂ ਕਿ ਸਾਰੇ ਸ਼ਹਿਰਾਂ ਕਸਬਿਆਂ ਤੇ ਪਿੰਡਾਂ ਵਿਚ 12 ਦਸੰਬਰ, 1961 ਨੂੰ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਗੁਰਪੁਰਬ ਵਾਲੇ ਦਿਨ ਸਾਰੀ ਸੰਗਤ ਰਲ ਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰੇ ਅਤੇ ਹੇਠ ਲਿਖਿਆ ਸ਼ਬਦ ਵੀ ਸੰਗਤ ਰਲ ਕੇ ਪੜ੍ਹੇ:

ਬਿਲਾਵਲੁ ਮਃ ੫ ॥
ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥

ਉਪਰੰਤ ਅਰਦਾਸਾ ਕੀਤਾ ਜਾਏ ਅਤੇ ਇਸ ਸਮੇਂ ਕੋਈ ਲੈਕਚਰ ਆਦਿ ਨਾ ਦਿੱਤਾ ਜਾਵੇ।

*-/ਸਹੀ*
(ਸਿੰਘ ਸਾਹਿਬ ਗਿ: ਭੂਪਿੰਦਰ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜਥੇਦਾਰ ਅੱਛਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜਥੇਦਾਰ ਸਰਮ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸਿੰਘ ਸਾਹਿਬ ਗਿ: ਚੇਤ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਕਿਰਪਾਲ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



## 15

ਮਿਤੀ : 13-1-1974

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਭਾਈ ਸਾਹਿਬ ਸਰਦਾਰ ਹਰਿਭਜਨ ਸਿੰਘ ਜੀ ਵੱਲੋਂ ਵਿਦੇਸ਼ਾਂ ਵਿਖੇ ਗੁਰਸਿੱਖੀ ਦੇ ਪ੍ਰਚਾਰ ਹਿੱਤ ਕੀਤੀ ਜਾ ਰਹੀ ਨਿਸ਼ਕਾਮ ਸੇਵਾ ਪ੍ਰਤੀ ਖ਼ਾਲਸਾ ਪੰਥ ਵੱਲੋਂ ਪ੍ਰਸੰਸਾ ਪ੍ਰਗਟ ਕੀਤੀ ਜਾਂਦੀ ਹੈ। ਆਪ ਜੀ ਉਪਰ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਹੋਣ।

ਅਕਾਲ ਪੁਰਖ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਆਪ ਦਾ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭੇ।




*-/ਸਹੀ*
(ਸਾਧੂ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



16

ਮਿਤੀ : 5-7-1977

ੴ ਵਾਹਿਗੁਰੂ ਜੀ ਕੀ ਫ਼ਤਹਿ॥

ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ, ਜਿਨ੍ਹਾਂ ਵਿਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਭੀ ਹਨ, ਜੋ ਸਿੱਖ ਧਰਮ ਦੇ ਥੰਮ੍ਹ ਰੂਪ ਹਨ, ਜਿਨ੍ਹਾਂ ਦਾ ਸਮੁੱਚੇ ਤੌਰ 'ਤੇ ਸਾਰੇ ਸਿੱਖ ਜਗਤ ਨਾਲ ਸੰਬੰਧ ਹੈ। ਸਮੂੰਹ ਸਿੱਖ ਪੰਥ ਦੀ ਨੁਮਾਇੰਦਾ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਜਗਤ ਦੇ ਇਤਿਹਾਸਕਾਰ ਅਤੇ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੇ ਸਮੁੱਚੇ ਫ਼ੈਸਲੇ ਤੋਂ ਬਿਨਾਂ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ *ਦਸਮ ਗ੍ਰੰਥ ਨਿਰਣੇ* ਪੁਸਤਕ ਲਿਖ ਕੇ ਵਿਅਕਤੀਗਤ ਕਿੰਤੂ ਕਰਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ 'ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ। ਇਸ ਲਈ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿਚ ਦੇਸ ਅਤੇ ਪਰਦੇਸ ਦੀਆਂ ਸਮੂੰਹ ਸਿੱਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਆਪ ਹਾਜ਼ਰ ਹੋ ਕੇ ਗਿਆਨੀ ਭਾਗ ਸਿੰਘ ਇਸ ਕੀਤੇ ਘੋਰ ਪਾਪ ਦੀ ਪ੍ਰਾਸਚਿਤ ਵਜੋਂ ਮੁਆਫ਼ੀ ਨਹੀਂ ਮੰਗਦਾ, ਸਿੱਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਚ ਕਿਸੇ ਸੂਰਤ ਵਿਚ ਭੀ ਬੋਲਣ ਦੀ ਆਗਿਆ ਨਾ ਦੇਣ। ਸਿੱਖ ਸੰਗਤਾਂ ਇਸ 'ਤੇ ਸਖ਼ਤੀ ਨਾਲ ਅਮਲ ਕਰਨ।

*-/ਸਹੀ*
(ਸਾਧੂ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



17

ਮਿਤੀ : 10-6-1978

ਦੇਗ ਤੇਗ਼ ਫ਼ਤਹ ਨੁਸਰਤ ਬੇ ਦਰੰਗ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥

ਸਰਬੱਤ ਖ਼ਾਲਸਾ ਸੰਸਾਰ ਭਰ ਦੇ ਮਾਈ ਭਾਈ ਦੀ ਕਲਿਆਣ ਸ੍ਰੀ ਗੁਰੂ ਅਕਾਲ ਪੁਰਖ ਦੇ ਹੁਕਮ ਨੂੰ ਸਵੀਕਾਰ ਕਰਨ ਵਿਚ ਹੈ। ਅਕਾਲ ਪੁਰਖ ਸਰਬ-ਸ਼ਕਤੀਮਾਨ ਅਤੇ

ਦਯਾ-ਨਿਧਿ ਹੈ, ਅਤੇ ਉਸ ਦੀ ਰਜ਼ਾ ਵਿਚ ਸਰਬ ਸੁਖ ਦਾਤਾ, ਜਗਤ ਭਰ ਦੇ ਮਨੁੱਖ ਮਾਤਰ ਲਈ ਕਲਿਆਣਕਾਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੁਆਰਾ ਸਿੱਖ ਮਤ ਦਾ ਪ੍ਰਕਾਸ਼ ਹੋਇਆ ਹੈ, ਅਤੇ ਖ਼ਾਲਸੇ ਦਾ ਬਿਰਦ ਹੈ:

ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥

ਕੁਝ ਸਮੇਂ ਤੋਂ ਸਾਡੇ ਦੇਸ਼ ਵਿਚ ਅਖੌਤੀ 'ਨਿਰੰਕਾਰੀ ਦਿੱਲੀ' ਦੀ ਸੰਗਿਆ ਹੇਠ ਚੱਲ ਰਹੀ ਲਹਿਰ ਜਿਸ ਦਾ ਮੁਖੀ ਗੁਰਬਚਨ ਸਿੰਘ ਹੈ, ਉਸਦਾ ਨਿਸ਼ਾਨਾ ਧਰਮ ਤੇ ਸਦਾਚਾਰ ਨੂੰ ਵਿਨਾਸ਼ ਕਰਨਾ ਤਾਂ ਹੈ ਹੀ, ਪਰ ਉਹ ਸਿੱਖੀ ਤੇ ਖ਼ਾਲਸੇ ਦੇ ਸਿਧਾਂਤਾਂ, ਰਹੁ-ਰੀਤਾਂ ਤੇ ਗੌਰਵ ਉੱਤੇ ਵਿਸ਼ੇਸ਼ ਕਰਕੇ ਪਰਚੰਡ ਹਮਲੇ ਕਰ ਰਿਹਾ ਹੈ। ਜਿਸ ਦੇ ਪਰਣਾਮ ਕਾਰਨ ਦੇਸ਼ ਵਿਚ ਕਈ ਥਾਵਾਂ ਉੱਤੇ ਗੰਭੀਰ ਫ਼ਸਾਦ ਹੋ ਚੁੱਕੇ ਹਨ, ਅਤੇ ਪਿਛਲੀ ਵਿਸਾਖੀ 13 ਅਪਰੈਲ ਸੰਨ 1978 ਨੂੰ ਇਸੇ ਕਾਰਨ ਸ੍ਰੀ ਅੰਮ੍ਰਿਤਸਰ ਵਿਚ ਅਨੇਕ ਸਿੰਘ ਧਰਮ ਹੇਤ ਜ਼ਖ਼ਮੀ ਤੇ ਸ਼ਹੀਦ ਹੋਏ।

ਧਰਮ ਤੇ ਸਿੱਖੀ ਦੇ ਇਹ ਸ਼ਤਰੂ ਆਪਣੇ ਆਪ ਨੂੰ 'ਸੰਤ ਨਿਰੰਕਾਰੀ' ਕਹਾਉਂਦੇ ਹਨ ਅਤੇ ਇਨ੍ਹਾਂ ਦਾ ਆਗੂ ਗੁਰਬਚਨ ਸਿੰਘ ਈਸ਼ਵਰ ਦਾ ਅਵਤਾਰ ਹੋਣ ਦਾ ਦਾਅਵਾ ਕਰਦਾ ਹੈ। ਇਹ ਸਰੀਰਕ ਤ੍ਰਿਪਤੀਆਂ ਤੇ ਸੁੱਖਾਂ ਨੂੰ ਹੀ ਮਨੁੱਖਾ ਜਨਮ ਦਾ ਮੁਖ ਮੰਤਵ ਸਮਝਦੇ ਹਨ। ਇਹ ਧਰਮ ਦੇ ਉੱਚਤਮ ਸਿਧਾਂਤ ਸ਼ਬਦ ਗੁਰੂ ਤੋਂ ਮੁਨਕਰ ਹੋ ਕੇ ਦੇਹਧਾਰੀ ਮਨੁੱਖਾਂ ਦੀ ਪੂਜਾ ਦਾ ਪ੍ਰਚਾਰ ਕਰਦੇ ਹਨ ਅਤੇ ਸਦਾਚਾਰ ਦਾ ਵਿਰੋਧ ਇਹ ਕਹਿ ਕੇ ਕਰਦੇ ਹਨ ਕਿ ਪਾਪ ਤੇ ਪੁੰਨ ਐਵੇਂ ਮਨੋਕਲਪਤ ਹਨ। ਇਨ੍ਹਾਂ ਦਾ ਇਹ ਪ੍ਰਚਾਰ ਸੰਸਾਰ ਭਰ ਦੇ ਧਰਮਾਂ ਅਤੇ ਸਦਾਚਾਰਕ ਵਿਧਾਨਾਂ ਵਾਸਤੇ ਇਕ ਮਾਰੂ ਹਮਲਾ ਹੈ। ਸਿੱਖ ਪੰਥ ਇਸ ਚੈਲੰਜ ਨੂੰ ਚਣੌਤੀ ਦਿੱਤੇ ਬਿਨਾਂ ਬਚ ਨਹੀਂ ਸਕਦਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਅਧਿਕਾਰ ਹੇਠਾਂ ਇਹ ਹੁਕਮ ਹਰ ਸਿੱਖ ਮਾਈ ਭਾਈ ਅਤੇ ਹਰ ਇਕ ਪ੍ਰਾਣੀ ਮਾਤਰ ਲਈ ਹੈ ਕਿ ਇਸ ਧਰਮ ਸ਼ਤਰੂ ਅਤੇ ਮਨੁੱਖ ਮਾਤਰ ਲਈ ਹਾਨੀਕਾਰਕ ਟੋਲੇ ਦਾ ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ ਅਤੇ ਇਸ ਨੂੰ ਸਮਾਜ ਅਤੇ ਸੰਸਾਰ ਵਿਚ ਵਧਣ ਫੁੱਲਣ ਨਾ ਦਿੱਤਾ ਜਾਵੇ। ਜੋ ਸਿੱਖ ਇਸ ਦੰਭੀ ਤੇ ਪਖੰਡੀ ਅਖੌਤੀ ਨਿਰੰਕਾਰੀ ਸੰਸਥਾ ਦਾ ਅੰਗ ਬਣ ਚੁੱਕੇ ਹਨ, ਉਹਨਾਂ ਅਤੇ ਉਹਨਾਂ ਦੇ ਆਗੂ ਗੁਰਬਚਨ ਸਿੰਘ ਨਾਲ 'ਖ਼ਾਲਸਾ ਪੰਥ' ਹਰ ਤਰ੍ਹਾਂ ਦਾ ਮੇਲ ਜੋਲ ਤੇ ਸੰਸਾਰਕ ਸੰਬੰਧ ਅਤੇ ਰੋਟੀ-ਬੇਟੀ ਦੀ ਸਾਂਝ ਬੰਦ ਕਰੇ।

ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ। ਜੋ ਮੰਨੇਗਾ ਉਸ ਦਾ ਲੋਕ ਪ੍ਰਲੋਕ ਦੋਹੀਂ ਥਾਈਂ ਭਲਾ ਹੋਵੇਗਾ। ਗੁਰੂ ਕੀ ਆਗਿਆ ਹੈ:

ਪੂਜਾ ਅਕਾਲ ਪੁਰਖ ਕੀ॥
ਪਰਚਾ ਸ਼ਬਦ ਕਾ॥
ਦਰਸ਼ਨ ਖ਼ਾਲਸੇ ਕਾ॥

-/ਸਹੀ
(ਸਾਧੂ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




28 ਜੇਠ, ਸੰ: ਨਾਨਕਸ਼ਾਹੀ 509



## 18

ਮਿਤੀ : 6-10-1979

27-9-79 ਨੂੰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਾਹਿਬ ਨੂੰ ਆਪਣੀਆਂ ਪਦਵੀਆਂ ਤੋਂ ਦਿੱਤੇ ਅਸਤੀਫ਼ਿਆਂ ਦੇ ਕਾਰਨ ਪੰਥ ਵਿਚ ਉਤਪੰਨ ਹੋਏ ਸੰਕਟ ਨੂੰ ਹੱਲ ਕਰਨ ਲਈ ਅਸਾਂ ਹੇਠ ਲਿਖਿਆ ਫ਼ੈਸਲਾ ਕੀਤਾ ਹੈ :

(1) 10 ਅਕਤੂਬਰ 1979 ਈ: ਨੂੰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੀ ਚੋਣ ਲਈ ਦੋਹਾਂ ਧੜਿਆਂ ਵੱਲੋਂ ਸੱਦੀਆਂ ਗਈਆਂ ਦੋਵੇਂ ਮੀਟਿੰਗਾਂ ਕੈਂਸਲ ਕੀਤੀਆਂ ਜਾਂਦੀਆਂ ਹਨ।

(2) 1 ਸਤੰਬਰ, 1979 ਈ: ਤੋਂ ਅੱਜ ਤਕ ਸ਼੍ਰੋਮਣੀ ਅਕਾਲੀ ਦਲ ਵਿੱਚੋਂ ਕੱਢੇ ਗਏ ਡੈਲੀਗੇਟਾਂ, ਮੁਅੱਤਲ ਕੀਤੇ ਅਹੁਦੇਦਾਰਾਂ, ਤੋੜੇ ਗਏ ਜ਼ਿਲ੍ਹਾ ਅਕਾਲੀ ਜਥਿਆਂ ਤੇ ਵਰਕਰਾਂ ਨੂੰ ਬਹਾਲ ਕੀਤਾ ਜਾਂਦਾ ਹੈ।

(3) ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੇ ਦੋਹਾਂ ਪ੍ਰਧਾਨਾਂ ਨੂੰ ਹੁਕਮ ਕਰਦੇ ਹਾਂ ਕਿ ਉਹ ਆਪਣੇ ਤਿਆਗ-ਪੱਤਰ ਵਾਪਸ ਲੈ ਲੈਣ।

(4) ਆ ਰਹੀਆਂ ਲੋਕ ਸਭਾ ਦੀਆਂ ਚੋਣਾਂ ਸਮੇਂ ਪੰਥਕ ਏਕਤਾ ਨੂੰ ਮੁੱਖ ਰੱਖਦਿਆਂ ਪੰਥ ਦੀ ਚੜ੍ਹਦੀ ਕਲਾ ਲਈ ਚੋਣਾਂ ਤੋਂ ਤੁਰੰਤ ਬਾਦ ਡੈਲੀਗੇਟਾਂ ਦੀ ਲਿਸਟ ਦੀ ਛਾਣ-ਬੀਣ ਕਰ ਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੀ ਚੋਣ ਅਸੀਂ ਆਪਣੀ ਨਿਗਰਾਨੀ ਵਿਚ ਨਿਰਪੱਖ ਤੌਰ 'ਤੇ ਕਰਵਾਵਾਂਗੇ।

(5) ਸਮੂੰਹ ਸਿੱਖ ਸੰਗਤਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਪੰਥ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਜਥੇਬੰਦੀ ਨੂੰ ਸਭ ਤੋਂ ਸੁਪਰੀਮ ਮੰਨਿਆ ਜਾਵੇ।

(6) ਪੰਥਕ ਟਿਕਟ ਉੱਤੇ ਕਾਮਯਾਬ ਹੋਏ ਸਮੂੰਹ ਅਕਾਲੀ ਵਿਧਾਇਕਾਂ ਨੂੰ ਹਿਦਾਇਤ ਕਰਦੇ ਹਾਂ ਕਿ ਪੰਥ ਦੀ ਸ਼ਾਨ ਨੂੰ ਉਚਿਆਂ ਰੱਖਣ ਅਤੇ ਚੜ੍ਹਦੀ ਕਲਾ ਲਈ ਪੰਜਾਬ ਦੇ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਇਕਮੁੱਠ ਹੋ ਕੇ ਪੰਜਾਬ ਸਰਕਾਰ ਨੂੰ ਮਜ਼ਬੂਤੀ ਨਾਲ ਚਲਾਉਣ ਤੇ ਸੂਬੇ ਦੀ ਸੇਵਾ ਕਰਨ।

(7) ਸ਼੍ਰੋਮਣੀ ਕਮੇਟੀ ਦੇ ਸਾਰੇ ਪੰਥਕ ਮੈਂਬਰਾਂ ਨੂੰ ਤਾਕੀਦ ਕਰਦੇ ਹਾਂ ਕਿ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਚੰਗਿਆਂ ਬਣਾਉਣ ਲਈ ਅਤੇ ਸਿੱਖੀ ਪ੍ਰਚਾਰ ਦੀ ਲਹਿਰ ਨੂੰ ਤੇਜ਼ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਅਗਵਾਈ ਹੇਠ ਮਿਲ ਕੇ ਕੰਮ ਕਰਨ।

(8) ਲੋਕ ਸਭਾ ਦੀਆਂ ਚੋਣਾਂ ਸਮੇਂ ਟਿਕਟਾਂ ਦੀ ਵੰਡ ਤੇ ਦੂਜੀਆਂ ਪਾਰਟੀਆਂ

ਨਾਲ ਐਡਜਸਟਮੈਂਟ ਕਰਨ ਲਈ ਹੇਠ ਲਿਖੇ ਸੱਤਾਂ ਸਿੰਘਾਂ ਦੀ ਕਮੇਟੀ ਬਣਾਈ ਜਾਂਦੀ ਹੈ:

1. ਸੰਤ ਹਰਚੰਦ ਸਿੰਘ ਲੌਂਗੋਵਾਲ;
2. ਸ: ਜਗਦੇਵ ਸਿੰਘ ਤਲਵੰਡੀ;
3. ਜ: ਗੁਰਚਰਨ ਸਿੰਘ ਟੌਹੜਾ;
4. ਸ: ਪ੍ਰਕਾਸ਼ ਸਿੰਘ ਬਾਦਲ;
5. ਸ: ਬਲਵੰਤ ਸਿੰਘ ਖ਼ਜ਼ਾਨਾ ਮੰਤਰੀ;
6. ਸ: ਸਸਪਾਲ ਸਿੰਘ ਐਮ.ਐਲ.ਏ.;
7. ਸ: ਨਰਿੰਜਨ ਸਿੰਘ ਪੱਟੀ ਐਮ.ਐਲ.ਏ.।

ਇਸ ਕਮੇਟੀ ਦੇ ਚੇਅਰਮੈਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਨੀਅਤ ਕੀਤਾ ਜਾਂਦਾ ਹੈ।

(9) ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਦੀ ਉਲੰਘਣਾ ਕਰ ਕੇ ਅਰਦਾਸ ਕਰਨ ਵਾਲੇ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਹਾਜ਼ਰ ਹੋ ਕੇ ਆਪਣੀ ਭੁੱਲ ਬਖ਼ਸ਼ਾਵੇ।

(10) ਪੰਥਕ ਏਕਤਾ ਲਈ ਕੀਤੇ ਗਏ ਉਪਰੋਕਤ ਫ਼ੈਸਲੇ ਦੀ ਵਿਰੋਧਤਾ ਕਰਨ ਵਾਲੇ ਵਿਅਕਤੀ ਵਿਰੁੱਧ ਕਰੜੀ ਕਾਰਵਾਈ ਕੀਤੀ ਜਾਵੇਗੀ।

*-/ਸਹੀ*
(ਕਿਰਪਾਲ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਾਧੂ ਸਿੰਘ ਭੌਰਾ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗੁਰਦਿਆਲ ਸਿੰਘ ਅਜਨੋਹਾ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 19

ਮਿਤੀ : 16-11-1979

ਸ਼੍ਰੋਮਣੀ ਅਕਾਲੀ ਦਲ ਵਿਚ ਆਏ ਸੰਕਟ ਨੂੰ ਦੂਰ ਕਰਨ ਲਈ ਪੰਜਾਂ ਪਿਆਰਿਆਂ ਵੱਲੋਂ ਜੋ ਫ਼ੈਸਲਾ 6 ਅਕਤੂਬਰ, 1979 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸੁਣਾਇਆ ਗਿਆ ਸੀ, ਉਸ ਨੂੰ ਅਕਾਲੀ ਦਲ ਦੇ ਦੋਹਾਂ ਧੜਿਆਂ ਵੱਲੋਂ ਪ੍ਰਵਾਨ ਕੀਤਾ ਗਿਆ ਅਤੇ ਸਾਰੇ ਸਿੱਖ ਜਗਤ ਨੇ ਉਸ ਦੀ ਭਾਰੀ ਪ੍ਰਸ਼ੰਸਾ ਕੀਤੀ। ਪਰ ਬੜੇ ਅਫ਼ਸੋਸ ਅਤੇ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਜਥੇਦਾਰ ਜਗਦੇਵ ਸਿੰਘ ਤਲਵੰਡੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਅਕਾਰਣ ਹੀ 9 ਨਵੰਬਰ, 1979 ਦੀਆਂ ਅਖ਼ਬਾਰਾਂ ਵਿਚ ਇਕ ਬਿਆਨ ਦੇ ਕੇ ਸੱਤ ਮੈਂਬਰੀ ਕਮੇਟੀ ਨੂੰ ਰੱਦ ਕਰ ਕੇ ਆਪਣੇ ਵੱਲੋਂ ਦੋ ਮੈਂਬਰੀ ਕਮੇਟੀ ਦਾ ਐਲਾਨ ਕਰ ਦਿੱਤਾ, ਜਿਸ ਨਾਲ ਉਪਰੋਕਤ ਫ਼ੈਸਲੇ ਦੀ ਭਾਰੀ ਉਲੰਘਣਾ ਕੀਤੀ ਗਈ।

ਫਿਰ 11 ਨਵੰਬਰ, 1979 ਨੂੰ ਜਥੇਦਾਰ ਜਗਦੇਵ ਸਿੰਘ ਤਲਵੰਡੀ ਵੱਲੋਂ ਇਕ ਹੋਰ ਬਿਆਨ ਦੇ ਕੇ ਫ਼ੈਸਲੇ ਦੀਆਂ ਬਹੁਤ ਸਾਰੀਆਂ ਮੱਦਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ, ਜਿਸ 'ਤੇ ਅਸੀਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ 14 ਨਵੰਬਰ, 1979 ਨੂੰ 4 ਵਜੇ ਸ਼ਾਮ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬੁਲਾਇਆ ਅਤੇ ਉਸ ਤੋਂ ਇਨ੍ਹਾਂ ਬਿਆਨਾਂ ਦਾ ਸਪੱਸ਼ਟੀਕਰਨ ਮੰਗਿਆ ਅਤੇ ਇਨ੍ਹਾਂ ਬਿਆਨਾਂ ਦੀ ਤਰਦੀਦ ਕਰਨ ਨੂੰ ਕਿਹਾ, ਜਿਸ 'ਤੇ ਉਸ ਨੇ ਸਾਫ਼ ਇਨਕਾਰ ਕਰ ਦਿੱਤਾ ਤੇ ਇਕ ਲਫ਼ਜ਼ ਵੀ ਲਿਖ ਕੇ ਦੇਣ ਨੂੰ ਤਿਆਰ ਨਾ ਹੋਇਆ, ਪਰ ਸਾਡੇ ਹੁਕਮ ਦੇਣ 'ਤੇ ਰਾਤ ਨੂੰ 8 ਵਜੇ ਸੱਤ ਮੈਂਬਰੀ ਕਮੇਟੀ ਵਿਚ ਸ਼ਾਮਲ ਹੋ ਗਿਆ।

ਅਸੀਂ ਸੱਤ ਮੈਂਬਰੀ ਕਮੇਟੀ ਦੀ ਮੀਟਿੰਗ ਵਿਚ ਪੰਥਕ ਏਕਤਾ ਲਈ ਸਾਰੇ ਯਤਨ ਕੀਤੇ ਤੇ ਅਪੀਲਾਂ ਕੀਤੀਆਂ, ਜਿਸ ਦਾ ਜਥੇਦਾਰ ਜਗਦੇਵ ਸਿੰਘ ਤਲਵੰਡੀ 'ਤੇ ਕੋਈ ਅਸਰ ਨਾ ਹੋਇਆ ਤੇ ਉਹ ਜਾਣ ਬੁੱਝ ਕੇ 15 ਨਵੰਬਰ ਨੂੰ ਦੋ ਵਜੇ ਹੋਣ ਵਾਲੀ ਸੱਤ ਮੈਂਬਰੀ ਕਮੇਟੀ ਦੀ ਮੀਟਿੰਗ ਵਿਚ ਸਾਡੇ ਹੁਕਮ ਦੇਣ ਦੇ ਬਾਵਜੂਦ ਵੀ ਸ਼ਾਮਲ ਹੋਣ ਲਈ ਤਿਆਰ ਨਾ ਹੋਇਆ ਅਤੇ ਸਾਡੀਆਂ ਸਾਰੀਆਂ ਦਲੀਲਾਂ ਤੇ ਅਪੀਲਾਂ ਨੂੰ ਠੁਕਰਾ ਦਿੱਤਾ। ਹੁਣ ਅਸੀਂ ਇਸ ਸਿੱਟੇ 'ਤੇ ਪੁੱਜੇ ਹਾਂ ਕਿ ਜਥੇਦਾਰ ਜਗਦੇਵ ਸਿੰਘ ਤਲਵੰਡੀ ਜਾਣ ਬੁੱਝ ਕੇ ਖ਼ੁਦ.ਗਰਜ਼ੀ ਨੂੰ ਮੁੱਖ ਰੱਖਦਿਆਂ ਪੰਥਕ ਕਾਜ ਨੂੰ ਨੁਕਸਾਨ ਪੁਚਾਣ ਲਈ, ਬਣੀ ਪੰਥਕ ਏਕਤਾ ਨੂੰ ਤੋੜ ਕੇ ਸਾਡੇ ਫ਼ੈਸ੍ਲੇ ਤੋਂ ਬਾਗੀ ਹੋ ਗਿਆ ਹੈ, ਇਸ ਲਈ ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿੱਖ ਜਗਤ ਅਤੇ ਸਾਰੇ ਸੰਸਾਰ ਅੰਦਰ ਮਹਾਨਤਾ ਨੂੰ ਕਾਇਮ ਰੱਖਣ ਲਈ ਉਪਰੋਕਤ ਦੋਸ਼ਾਂ ਦੇ ਆਧਾਰ 'ਤੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਤਨਖ਼ਾਹੀਆ ਕਰਾਰ ਦੇਂਦੇ ਹਾਂ ਅਤੇ ਸਿੱਖ ਜਗਤ ਨੂੰ ਅਪੀਲ ਕਰਦੇ ਹਾਂ ਕਿ ਜਦ ਤਕ ਜਥੇਦਾਰ ਜਗਦੇਵ ਸਿੰਘ ਤਲਵੰਡੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਆਪਣੀ ਭੁੱਲ ਨਹੀਂ ਬਖ਼ਸ਼ਾ ਲੈਂਦਾ, ਉਦੋਂ ਤਕ ਇਸ ਨੂੰ ਕਿਸੇ ਸਿੱਖ ਸਟੇਜ 'ਤੇ ਬੁਲਾਇਆ ਨਾ ਜਾਵੇ ਅਤੇ ਕਿਸੇ ਸਿੱਖ ਜਥੇਬੰਦੀ ਵਿਚ ਪ੍ਰਤੀਨਿਧਤਾ ਨਾ ਦਿੱਤੀ ਜਾਵੇ।

ਸਾਡੇ ਨੋਟਿਸ ਵਿਚ ਲਿਆਂਦਾ ਗਿਆ ਹੈ ਕਿ ਜਥੇਦਾਰ ਜੀਵਨ ਸਿੰਘ ਉਮਰਾਨੰਗਲ

ਨੇ ਸੱਤ ਮੈਂਬਰੀ ਕਮੇਟੀ ਦੇ ਫ਼ੈਸਲੇ ਤੋਂ ਪਹਿਲਾਂ ਹੀ ਅਜਨਾਲਾ ਵਿਖੇ ਜਨਤਾ ਪਾਰਟੀ ਨਾਲ ਗਠਜੋੜ ਦਾ ਐਲਾਨ ਕਰ ਦਿੱਤਾ, ਜਿਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸੱਤ ਮੈਂਬਰੀ ਕਮੇਟੀ ਦੇ ਅਧਿਕਾਰਾਂ ਦੀ ਉਲੰਘਣਾ ਕੀਤੀ ਗਈ ਹੈ, ਇਸ ਲਈ ਇਹ ਦੋਸ਼ੀ ਹੈ। ਇਹ ਇਕ ਹਫ਼ਤੇ ਦੇ ਅੰਦਰ ਅੰਦਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਆਪਣਾ ਸਪੱਸ਼ਟੀਕਰਨ ਦੇਵੇ, ਨਹੀਂ ਤਾਂ ਸਖ਼ਤ ਐਕਸ਼ਨ ਲਿਆ ਜਾਵੇਗਾ।

*-/ਸਹੀ*
(ਗਿਆਨੀ ਕਿਰਪਾਲ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਾਧੂ ਸਿੰਘ ਭੌਰਾ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਗੁਰਦਿਆਲ ਸਿੰਘ ਅਜਨੋਹਾ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਨੋਟ: 1. 14 ਨਵੰਬਰ, 1979 ਨੂੰ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਗਿਆ। ਪਰ ਉਹ ਸਮੇਂ ਸਿਰ ਹਾਜ਼ਰ ਨਾ ਹੋਏ, ਜਿਸ ਕਰਕੇ ਉਨ੍ਹਾਂ ਨੂੰ 16 ਨਵੰਬਰ, 1979 ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ। ਆਪਣੀ ਭੁੱਲ ਬਖ਼ਸ਼ਾਉਣ ਲਈ ਜਥੇਦਾਰ ਤਲਵੰਡੀ 23 ਨਵੰਬਰ, 1979 ਨੂੰ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਏ, ਜਿਸ 'ਤੇ ਸਿੰਘ ਸਾਹਿਬ ਸਾਧੂ ਸਿੰਘ ਜੀ ਭੌਰਾ ਨੇ ਹੇਠ ਲਿਖੀ ਸਜ਼ਾ ਸੁਣਾਈ: (1) ਹਫ਼ਤੇ ਲਈ ਗੁਰੂ ਦੇ ਲੰਗਰ ਵਿਚ ਸੰਗਤਾਂ ਦੇ ਜੂਠੇ ਭਾਂਡੇ ਸਾਫ਼ ਕਰਨ, (2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ 101/- ਰੁਪਏ ਪਾਉਣ, (3) ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 21/- ਰੁਪਏ ਦਾ ਕੜਾਹ ਪ੍ਰਸਾਦਿ ਚੜ੍ਹਾਉਣ, (4) ਇਕ ਮਹੀਨੇ ਲਈ ਰੋਜ਼ਾਨਾ ਚੌਪਈ ਸਾਹਿਬ ਦਾ ਪਾਠ ਕਰਨ ਅਤੇ ਆਪਣਾ ਰੋਜ਼ਾਨਾ ਪਾਠ ਵੀ ਕਰਨ। ਇਕ ਮਹੀਨੇ ਦੇ ਬਾਅਦ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਦੱਸਣ ਕਿ ਉਨ੍ਹਾਂ ਸਜ਼ਾ ਭੁਗਤ ਲਈ ਹੈ। ਇਸ ਦੇ ਨਾਲ ਹੀ ਸਿੰਘ ਸਾਹਿਬ ਨੇ ਜਥੇਦਾਰ ਤਲਵੰਡੀ ਨੂੰ ਆਦੇਸ਼ ਦਿੱਤਾ ਕਿ ਉਹ ਸੱਤ ਮੈਂਬਰੀ ਕਮੇਟੀ ਦੀਆਂ ਮੀਟਿੰਗ ਵਿਚ ਜਾ ਕੇ ਆਪਣੇ ਵਿਚਾਰ ਪ੍ਰਗਟ ਕਰਨ ਅਤੇ ਕੋਈ ਅਜਿਹੀ ਗੱਲ ਨਾ ਕਰਨ, ਜਿਸ ਨਾਲ ਵਾਤਾਵਰਣ ਖ਼ਰਾਬ ਹੁੰਦਾ ਹੋਵੇ। ਸਿੰਘ ਸਾਹਿਬ ਜੀ ਨੇ ਜਥੇਦਾਰ ਤਲਵੰਡੀ ਕੋਲੋਂ ਪੁੱਛਿਆ ਕਿ ਕੀ ਇਹ ਸਭ ਕੁਝ

ਉਨ੍ਹਾਂ ਨੂੰ ਪ੍ਰਵਾਨ ਹੈ ਤਾਂ ਜਥੇਦਾਰ ਤਲਵੰਡੀ ਨੇ ਕਿਹਾ ਕਿ ਹਾਂ, ਪ੍ਰਵਾਨ ਹੈ।[20]

2. 23 ਨਵੰਬਰ, 1979 ਨੂੰ ਹੀ ਜੀਵਨ ਸਿੰਘ ਉਮਰਾਨੰਗਲ ਸ੍ਰੀ ਅਕਾਲ ਤਖ਼ਤ ਸਾਹਿਬ ਹੇਠਾਂ ਸੰਗਤਾਂ ਵਿਚਕਾਰ ਹੱਥ ਜੋੜ ਕੇ ਖੜੇ ਹੋ ਗਏ। ਸਿੰਘ ਸਾਹਿਬ ਵੱਲੋਂ ਕਿਹਾ ਗਿਆ ਕਿ ਜਥੇਦਾਰ ਉਮਰਾਨੰਗਲ ਨੇ 7 ਮੈਂਬਰੀ ਕਮੇਟੀ ਦੇ ਫ਼ੈਸਲੇ ਕਰਨ ਤੋਂ ਬਿਨਾਂ ਹੀ ਚੋਣ ਸੰਬੰਧੀ ਕਿਸੇ ਉਮੀਦਵਾਰ ਲਈ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ, ਇਸ ਲਈ ਇਸ ਨੂੰ ਤਨਖ਼ਾਹ ਲਾ ਕੇ ਬਖ਼ਸ਼ਿਆ ਜਾਂਦਾ ਹੈ: (1) ਸਵਾ ਗਿਆਰਾਂ ਰੁਪਏ ਦਾ ਕੜਾਹ ਪ੍ਰਸਾਦਿ ਅਕਾਲ ਤਖ਼ਤ ਸਾਹਿਬ 'ਤੇ ਚੜ੍ਹਾਉਣ, (2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ 51/- ਰੁਪਏ ਪਾਉਣ, (3) 15 ਦਿਨਾਂ ਲਈ ਜਪੁਜੀ ਸਾਹਿਬ ਦਾ ਪਾਠ ਕਰਨ, (4) ਜਦ ਉਹ ਇਹ ਤਨਖ਼ਾਹ ਪੂਰੀ ਕਰ ਲੈਣ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਦੱਸਣ।[21]



## 20

ਮਿਤੀ: 23-8-1981

(1) ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਗਿ: ਗੁਰਦਿਆਲ ਸਿੰਘ ਜੀ ਅਜਨੋਹਾ ਦੇ ਵਿਦੇਸ਼ੀ ਦੌਰੇ ਸੰਬੰਧੀ ਜਥੇਦਾਰ ਸੰਤੋਖ ਸਿੰਘ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਿਹੜਾ ਬਿਆਨ 6-8-81 ਨੂੰ ਹਿੰਦ ਸਮਾਚਾਰ ਪਰਿਵਾਰ ਦੇ ਅਖ਼ਬਾਰਾਂ ਵਿਚ ਛਪਿਆ ਸੀ ਤੇ ਜਿਸ ਦੇ ਸਪੱਸ਼ਟੀਕਰਨ ਦੇਣ ਲਈ ਉਨ੍ਹਾਂ ਨੂੰ 20-8-81 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਣ ਲਈ ਲਿਖਿਆ ਗਿਆ ਸੀ, ਉਸ ਬਿਆਨ ਬਾਰੇ ਜਥੇਦਾਰ ਸੰਤੋਖ ਸਿੰਘ ਨੇ ਜੋ ਪਹਿਲਾ ਸਪੱਸ਼ਟੀਕਰਨ ਭੇਜਿਆ ਹੈ, ਉਸ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ 'ਜਿਸ ਬਿਆਨ ਦਾ ਤੁਸਾਂ ਜ਼ਿਕਰ ਕੀਤਾ ਹੈ, ਉਹ ਨਾ ਤਾਂ ਮੇਰੇ ਦਸਖ਼ਤਾਂ ਨਾਲ ਲਿਖਤੀ ਰੂਪ ਵਿਚ ਜਾਰੀ ਹੋਇਆ ਹੈ ਤੇ ਨਾ ਹੀ ਹਿੰਦ ਸਮਾਚਾਰ ਪਰਿਵਾਰ ਦੇ ਅਖ਼ਬਾਰਾਂ ਤੋਂ ਬਿਨਾਂ ਹੋਰ ਕਿਸੇ ਅਖ਼ਬਾਰ ਵਿਚ ਛਪਿਆ ਹੈ, ਤੇ ਉਹ ਬਿਆਨ ਮੈਂ ਇਉਂ ਦਿੱਤਾ ਹੀ ਨਹੀਂ। ਇਸ ਉਪਰੋਕਤ ਸਪੱਸ਼ਟੀਕਰਨ ਤੋਂ ਸਾਡੀ ਤਸੱਲੀ ਹੋ ਗਈ ਹੈ ਕਿ ਇਹ ਬਿਆਨ ਜਥੇਦਾਰ ਸੰਤੋਖ ਸਿੰਘ ਨੇ ਉਸ ਰੂਪ ਵਿਚ ਨਹੀਂ ਦਿੱਤਾ, ਜਿਸ ਰੂਪ ਵਿਚ ਅਖ਼ਬਾਰਾਂ ਨੇ ਛਾਪਿਆ ਹੈ। ਇਸ ਲਈ ਇਸ ਦੋਸ਼ ਤੋਂ ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਬਰੀ ਕੀਤਾ ਜਾਂਦਾ ਹੈ।

(2) ਅੱਜ ਤਕ ਸਿੱਖ ਇਤਿਹਾਸ ਵਿਚ ਅਜੇਹੀ ਕੋਈ ਮਿਸਾਲ ਨਹੀਂ ਮਿਲਦੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੱਦੇ 'ਤੇ ਕੋਈ ਪੰਥਕ ਲੀਡਰ ਜਾਂ ਧਾਰਮਕ ਮੁਖੀ ਜਾਂ ਕੋਈ ਵੀ ਸਿੱਖ ਹਾਜ਼ਰ ਨਾ ਹੋਇਆ ਹੋਵੇ, ਪਰ ਜਥੇਦਾਰ ਸੰਤੋਖ ਸਿੰਘ ਨੇ ਜਾਨ

---

20. ਸੁਖਦਿਆਲ ਸਿੰਘ, *ਸ੍ਰੀ ਅਕਾਲ ਤਖ਼ਤ ਸਾਹਿਬ*, ਪੰਨਾ 216.

21. ਉਕਤ ਪੁਸਤਕ, ਪੰਨਾ 218.

ਨੂੰ ਖ਼ਤਰੇ ਦਾ ਬਹਾਨਾ ਬਣਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਣ ਤੋਂ ਇਨਕਾਰ ਕਰ ਕੇ ਸਿੱਖ ਪਰੰਪਰਾ ਦੀ ਸਖ਼ਤ ਉਲੰਘਣਾ ਕੀਤੀ ਹੈ।

(3) ਦੂਜੇ ਸਪੱਸ਼ਟੀਕਰਨ ਵਿਚ ਜਥੇਦਾਰ ਸੰਤੋਖ ਸਿੰਘ ਨੇ ਪੰਨਾ 3 'ਤੇ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਾਹਿਬ, ਗ੍ਰੰਥੀ ਸਾਹਿਬਾਨ ਅਤੇ ਤਖ਼ਤ ਸਾਹਿਬਾਨ ਦੇ ਜਥੇਦਾਰ ਸਾਹਿਬਾਨ ਦੀ ਧਾਰਮਿਕ ਮਾਮਲਿਆਂ ਬਾਰੇ ਫ਼ੈਸਲੇ ਕਰਨ ਦੀ ਪਰੰਪਰਾ ਤੋਂ ਚਲੀ ਆ ਰਹੀ ਅਥਾਰਟੀ (ਅਧਿਕਾਰ) ਨੂੰ ਮੰਨਣ ਤੋਂ ਇਨਕਾਰ ਕਰ ਕੇ ਮਹਾਂ-ਅਪਰਾਧ ਕੀਤਾ ਹੈ। ਜਿਵੇਂ ਕਿ ਉਸ ਨੇ ਲਿਖਿਆ ਹੈ ਕਿ 'ਜੇ ਫਿਰ ਵੀ ਤੁਸੀਂ ਮੇਰੇ ਕਹੇ ਜਾਂਦੇ ਸ਼ਬਦਾਂ ਬਾਰੇ ਪੜਤਾਲ ਕਰਾਉਣੀ ਚਾਹੁੰਦੇ ਹੋ ਤਾਂ ਬੇਸ਼ਕ ਕਰਵਾਉ ਪਰ ਇਸ ਪੜਤਾਲ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਆਉਂਦੇ ਕਿਸੇ ਗੁਰਦੁਆਰੇ ਦਾ ਕੋਈ ਜਥੇਦਾਰ ਜਾਂ ਗ੍ਰੰਥੀ ਸ਼ਾਮਲ ਨਹੀਂ ਹੋਣਾ ਚਾਹੀਦਾ, ਜਦ ਕਿ ਇਸ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ, ਸੰਤ ਫਤਹਿ ਸਿੰਘ ਤੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਆਦਿਕ ਪੰਥਕ ਮੁਖੀਆਂ ਨੇ ਇਸ ਧਾਰਮਿਕ ਅਥਾਰਟੀ ਦੇ ਫ਼ੈਸਲਿਆਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਹੈ।

(4) ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਸਿੰਘ ਸਾਹਿਬਾਨ ਵੱਲੋਂ ਅਜੇ ਕੀਤੇ ਜਾਣ ਵਾਲੇ ਫ਼ੈਸਲੇ ਤੋਂ ਪਹਿਲਾਂ ਹੀ ਉਸ ਵਿਰੁੱਧ ਸਿੱਖ ਗੁਰਦੁਆਰਾ ਜੁਡੀਸ਼ਲ ਕਮਿਸ਼ਨ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘਾਂ ਅਤੇ ਤਖ਼ਤ ਸਾਹਿਬਾਨ ਦੇ ਜਥੇਦਾਰ ਸਾਹਿਬਾਨ ਵਿਰੁੱਧ ਮੁਕੱਦਮਾ ਚਲਾ ਕੇ ਇਨ੍ਹਾਂ ਨੂੰ ਆਪਣੀਆਂ ਮਹਾਨ ਪਦਵੀਆਂ ਤੋਂ ਹਟਾਉਣ ਦੀਆਂ ਧਮਕੀਆਂ ਦਿੱਤੀਆਂ ਹਨ ਅਤੇ ਜਨਰਲ ਐਡਵਾਇਰ ਨੂੰ ਸਿਰੋਪਾਉ ਦੇਣ ਵਾਲੇ ਪੁਜਾਰੀ ਨਾਲ ਤੁਲਨਾ ਦੇ ਕੇ ਸ੍ਰੀ ਹਰਿਮੰਦਰ ਸਾਹਿਬ ਅਤੇ ਤਖ਼ਤ ਸਾਹਿਬਾਨ ਦਾ ਘੋਰ ਅਪਮਾਨ ਕੀਤਾ ਹੈ। ਐਉਂ ਸਿੱਖ ਕੌਮ ਦੀ ਧਾਰਮਕ ਸੁਪਰੀਮ ਕੋਰਟ ਦੀ ਹੱਤਕ ਕੀਤੀ ਹੈ।

ਇਨ੍ਹਾਂ ਉਪਰੋਕਤ 2, 3 ਤੇ 4 ਨੰਬਰ ਮਾਮਲਿਆਂ 'ਚ ਦੋਸ਼ੀ ਹੋਣ ਕਰਕੇ ਜਥੇਦਾਰ ਸੰਤੋਖ ਸਿੰਘ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। 21 ਦਿਨਾਂ ਦੇ ਅੰਦਰ ਅੰਦਰ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਤਨਖ਼ਾਹ ਲਵਾਵੇ, ਨਹੀਂ ਤਾਂ ਸਖ਼ਤ ਐਕਸ਼ਨ ਲਿਆ ਜਾਵੇਗਾ।

*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਕਿਰਪਾਲ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨੀ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 10-9-1981

ਮਿਤੀ 23-8-1981 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਪਿਆਰਿਆਂ ਵੱਲੋਂ ਜੋ ਫ਼ੈਸਲਾ ਸੁਣਾਇਆ ਗਿਆ ਸੀ, ਉਸ ਵਿਚ ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ, ਉਸ ਸੰਬੰਧ ਵਿਚ ਅੱਜ ਮਿਤੀ 10 ਸਤੰਬਰ, 1981 ਨੂੰ ਸਵੇਰੇ 10 ਵਜੇ ਜਥੇਦਾਰ ਸੰਤੋਖ ਸਿੰਘ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਣ 'ਤੇ ਪੰਜਾਂ ਪਿਆਰਿਆਂ ਵੱਲੋਂ ਉਸ ਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਆਪਣੇ ਨਿੱਤਨੇਮ ਤੋਂ ਇਲਾਵਾ ਦੋ ਹਫ਼ਤੇ ਹਰ ਰੋਜ਼ ਇਕ ਜਪੁਜੀ ਸਾਹਿਬ ਅਤੇ ਇਕ ਜਾਪੁ ਸਾਹਿਬ ਜੀ ਦਾ ਪਾਠ ਕਰਨਾ।

(2) ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਇਕ ਹਫ਼ਤਾ ਗੁਰੂ ਕੇ ਲੰਗਰ ਵਿਚ ਸੰਗਤਾਂ ਦੇ ਜੂਠੇ ਭਾਂਡੇ ਮਾਂਜਣੇ।

(3) ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਇਕ ਹਫ਼ਤਾ ਸੰਗਤ ਦੇ ਜੋੜੇ ਸਾਫ਼ ਕਰਨੇ।

ਉਪਰੋਕਤ ਸਾਰੀ ਤਨਖ਼ਾਹ ਭੁਗਤਣ ਤੋਂ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ 101/- ਦੀ ਦੇਗ ਲੈ ਕੇ ਹਾਜ਼ਰ ਹੋਣਾ ਅਤੇ ਅਰਦਾਸ ਕਰਾਉਣੀ।

*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਕਿਰਪਾਲ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨੀ ਸਿੰਘ)
*ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 20-4-1982

10 ਜੂਨ, 1978 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮੇ ਦੀ ਉਲੰਘਣਾ ਸੰਬੰਧੀ ਸ: ਸ਼ਿਵ ਸਿੰਘ ਬੇਲਾ, ਮੈਂਬਰ ਐਗਜੈਕਟਿਵ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਿਰੁੱਧ ਨਕਲੀ ਨਿਰੰਕਾਰੀ ਸ਼ਾਦੀ ਲਾਲ ਅਨੰਦਪੁਰ ਸਾਹਿਬ ਦੇ ਅੰਤਮ ਸ਼ੋਕ ਸਮਾਗਮ ਵਿਚ ਸ਼ਾਮਲ ਹੋਣ ਬਾਰੇ ਜ਼ਿਲ੍ਹਾ ਅਕਾਲੀ ਜਥਾ ਰੋਪੜ ਦੇ ਪ੍ਰਧਾਨ ਸੰਤ ਅਜੀਤ ਸਿੰਘ, ਮੈਂਬਰ ਸ਼੍ਰੋਮਣੀ ਕਮੇਟੀ ਵੱਲੋਂ ਪੁੱਜੀ ਸ਼ਿਕਾਇਤ ਦੇ ਆਧਾਰ 'ਤੇ ਪੰਜਾਂ ਪਿਆਰਿਆਂ ਵੱਲੋਂ ਪੜਤਾਲ ਕੀਤੀ ਗਈ। ਜਿਸ ਵਿਚ ਉਸ ਸਮੇਂ ਦੀ ਫ਼ੋਟੋ ਦੇਖੀ ਗਈ, ਜਿਸ ਤੋਂ ਸਾਨੂੰ ਤਸੱਲੀ ਹੋ ਗਈ ਕਿ ਸ਼ਿਵ ਸਿੰਘ ਬੇਲਾ ਨੇ ਅਜਿਹਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹੁਕਮਨਾਮੇ ਦੀ ਘੋਰ ਉਲੰਘਣਾ ਕੀਤੀ ਹੈ। ਇਸ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਉਸ ਨੂੰ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ।

ਜਦ ਤਕ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਲਿਖਤੀ ਯਾਚਨਾ ਨਹੀਂ ਕਰਦਾ ਅਤੇ ਅੱਗੋਂ ਤੋਂ ਅਜਿਹੀ ਗ਼ਲਤੀ ਨਾ ਕਰਨ ਦਾ ਭਰੋਸਾ ਦੁਆ ਕੇ ਤਨਖ਼ਾਹ ਨਹੀਂ ਲੁਆ ਲੈਂਦਾ, ਉਦੋਂ ਤਕ ਸ਼ਿਵ ਸਿੰਘ ਬੇਲਾ ਨੂੰ ਕਿਸੇ ਸਿੱਖ ਸੰਸਥਾ ਜਾਂ ਜਥੇਬੰਦੀ ਦਾ ਮੈਂਬਰ ਨਾ ਲਿਆ ਜਾਵੇ, ਅਗਰ ਲਿਆ ਹੋਵੇ ਤਾਂ ਕੱਢ ਦਿੱਤਾ ਜਾਵੇ ਅਤੇ ਨਾ ਹੀ ਕਿਸੇ ਪੰਥਕ ਸਟੇਜ ਉਪਰ ਬੋਲਣ ਦਿੱਤਾ ਜਾਵੇ, ਇਸ ਦਾ ਸਿੱਖ ਪੰਥ ਵਿਚ ਮੁਕੰਮਲ ਬਾਈਕਾਟ ਕੀਤਾ ਜਾਵੇ।

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ
ਅਤੇ
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਮਨੀ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਹਰਬੰਸ ਸਿੰਘ)
*ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 27-4-1982

ਅੱਜ ਮਿਤੀ 27-4-82 ਨੂੰ ਸ਼ਿਵ ਸਿੰਘ ਬੇਲਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਇਆ। ਪੰਜਾਂ ਪਿਆਰਿਆਂ ਦੇ ਸਾਹਮਣੇ ਪੇਸ਼ ਹੋ ਕੇ ਉਸ ਨੇ ਲਿਖਤੀ ਤੌਰ 'ਤੇ ਆਪਣਾ ਦੋਸ਼ ਮੰਨਿਆ ਤੇ ਮੁਆਫ਼ੀ ਦੀ ਯਾਚਨਾ ਕੀਤੀ।

ਇਸ ਨੂੰ ਮਿਤੀ 20-4-82 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸ਼ਾਦੀ ਲਾਲ ਨਕਲੀ ਨਿਰੰਕਾਰੀ ਦੇ ਅੰਤਮ ਸ਼ੋਕ ਸਮਾਗਮ ਵਿਚ ਸ਼ਾਮਲ ਹੋਣ ਕਰਕੇ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਅਤੇ ਸਿੱਖ ਪੰਥ ਵੱਲੋਂ ਇਸਦਾ ਬਾਈਕਾਟ ਕਰਨ ਲਈ ਕਿਹਾ ਗਿਆ ਸੀ।

ਸ: ਸ਼ਿਵ ਸਿੰਘ ਬੇਲਾ ਦੀ ਮੁਆਫ਼ੀ ਦੀ ਯਾਚਨਾ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੇਠ ਲਿਖੇ ਅਨੁਸਾਰ ਤਨਖ਼ਾਹ ਲਾਈ ਜਾਂਦੀ ਹੈ :

(1) ਇਕ ਹਫ਼ਤਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਵਿਖੇ ਲੰਗਰ ਦੇ ਜੂਠੇ ਭਾਂਡੇ ਸਾਫ਼ ਕਰੇ।

(2) ਇਕ ਹਫ਼ਤਾ ਉਥੇ ਹੀ ਸੰਗਤ ਦੇ ਜੋੜੇ ਸਾਫ਼ ਕਰੇ।

(3) ਇਕ ਹਫ਼ਤਾ ਨਿੱਤਨੇਮ ਤੋਂ ਇਲਾਵਾ ਹਰ ਰੋਜ਼ ਇਕ ਜਪੁਜੀ ਸਾਹਿਬ ਦਾ ਪਾਠ ਕਰੇ।

ਉਪਰੋਕਤ ਤਨਖ਼ਾਹ ਪੂਰੀ ਕਰਨ ਉਪਰੰਤ 101/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਅਰਦਾਸ ਕਰਵਾਵੇ।

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ
ਅਤੇ
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਮਨੀ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਹਰਬੰਸ ਸਿੰਘ)
*ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 5-7-1984

## ਪੰਜ ਸਿੰਘ ਸਾਹਿਬਾਨ ਵੱਲੋਂ ਗੁਰਮਤਾ

ਅੱਜ ਮਿਤੀ 5-7-84 ਨੂੰ ਸਿੰਘ ਸਾਹਿਬਾਨ ਵੱਲੋਂ ਮੀਟਿੰਗ ਕਰ ਕੇ ਹੇਠ ਲਿਖਿਆ ਗੁਰਮਤਾ ਪਾਸ ਕੀਤਾ ਗਿਆ :

"ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਅੱਠ ਦਿਨਾਂ ਦੇ ਅੰਦਰ ਫ਼ੌਜ ਹਟਾਈ ਜਾਵੇ ਤਾਕਿ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੂਰੀ ਮਰਿਆਦਾ ਅਰੰਭ ਕੀਤੀ ਜਾ ਸਕੇ ਅਤੇ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਇਸ਼ਨਾਨ ਅਤੇ ਕਾਰ-ਸੇਵਾ ਦਾ ਮੌਕਾ ਮਿਲ ਸਕੇ। ਇਸ ਦੇ ਨਾਲ ਹੀ ਲੰਗਰ ਤੇ ਦਫ਼ਤਰ ਦਾ ਕੰਮ ਵੀ ਚਾਲੂ ਹੋ ਸਕੇ।

ਜੇ ਦਿੱਤੇ ਹੋਏ ਅੱਠ ਦਿਨਾਂ ਦੇ ਸਮੇਂ ਵਿਚ ਫ਼ੌਜ ਨਾ ਹਟਾਈ ਗਈ ਤਾਂ ਉਸ ਪਿੱਛੋਂ ਅਸੀਂ ਸ਼ਾਂਤਮਈ ਢੰਗ ਨਾਲ ਯੋਗ ਕਾਰਵਾਈ ਲਈ ਮਜਬੂਰ ਹੋਵਾਂਗੇ ਅਤੇ ਉਸ ਕਾਰਵਾਈ ਸਮੇਂ ਸਾਡੇ ਨਾਲ ਕੇਵਲ ਧਾਰਮਿਕ ਵਿਅਕਤੀ ਹੀ ਸ਼ਾਮਲ ਹੋ ਸਕਣਗੇ।

ਇਹ ਭੀ ਪਰਵਾਨ ਕੀਤਾ ਜਾਂਦਾ ਹੈ ਕਿ ਇਸ ਮਤੇ ਦੀਆਂ ਨਕਲਾਂ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਰਾਜਪਾਲ ਨੂੰ ਭੇਜੀਆਂ ਜਾਣ।"

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 11-7-1984

## ਸਿੰਘ ਸਾਹਿਬਾਨ ਵੱਲੋਂ ਹੁਕਮ

ਸਰਕਾਰੀ ਸੂਤਰਾਂ ਤੋਂ ਸਾਨੂੰ ਪਤਾ ਲੱਗਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਕਰਨ ਦੀ ਸੇਵਾ ਸਰਕਾਰ ਫ਼ੌਜ ਦੀ ਨਿਗਰਾਨੀ ਹੇਠ, ਜ਼ੋਰ ਜਬਰ ਨਾਲ ਆਪਣੀ ਮਾਰਫ਼ਤ ਕਿਸੇ ਦੂਸਰੀ ਸੰਸਥਾ, ਜਥੇਬੰਦੀ ਜਾਂ ਵਿਅਕਤੀ ਆਦਿ ਤੋਂ ਕਰਵਾਉਣਾ ਚਾਹੁੰਦੀ ਹੈ, ਜੋ ਖ਼ਾਲਸਾ ਪੰਥ ਨੂੰ ਕਦੇ ਵੀ ਪ੍ਰਵਾਨ ਨਹੀਂ ਹੋਵੇਗਾ। ਇਸ ਨੂੰ ਪੰਥ ਵਿਰੋਧੀ ਕਾਰਵਾਈ ਸਮਝਿਆ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਸਾਡੀ ਪ੍ਰਵਾਨਗੀ ਤੋਂ ਬਿਨਾਂ ਕੋਈ ਸੰਸਥਾ ਜਾਂ ਵਿਅਕਤੀ ਫਿਰ ਵੀ ਅਜਿਹਾ ਯਤਨ ਕਰੇਗਾ, ਉਸ ਨੂੰ ਪੰਥ ਦੋਖੀ ਸਮਝਿਆ ਜਾਵੇਗਾ ਅਤੇ ਉਸ ਵਿਰੁੱਧ ਸਖ਼ਤ ਤੋਂ ਸਖ਼ਤ ਕਾਰਵਾਈ ਕੀਤੀ ਜਾਵੇਗੀ। ਸੰਗਤਾਂ ਅਜਿਹੇ ਵਿਅਕਤੀ ਨੂੰ ਬਿਲਕੁਲ ਮੂੰਹ ਨਾ ਲਾਉਣ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 19-7-1984

ਮਿਤੀ 11-7-84 ਨੂੰ ਪੰਜ ਸਿੰਘ ਸਾਹਿਬਾਨ ਦੇ ਦਸਖ਼ਤਾਂ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮ ਜਾਰੀ ਕੀਤਾ ਗਿਆ ਸੀ, ਜਿਸ ਰਾਹੀਂ ਸੂਚਿਤ ਕੀਤਾ ਗਿਆ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਪੰਜ ਸਿੰਘ ਸਾਹਿਬਾਨ ਦੀ ਪ੍ਰਵਾਨਗੀ ਲਏ ਬਿਨਾਂ ਜਿਹੜੀ ਕੋਈ ਸੰਸਥਾ ਜਾਂ ਵਿਅਕਤੀ ਸਰਕਾਰ ਦੀ ਮਾਰਫ਼ਤ ਫ਼ੌਜ ਦੀ ਨਿਗਰਾਨੀ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੀ ਕਾਰ-ਸੇਵਾ ਦਾ ਯਤਨ ਕਰੇਗਾ, ਉਸਨੂੰ ਪੰਥ ਦੋਖੀ ਸਮਝਿਆ ਜਾਵੇਗਾ ਅਤੇ ਉਸ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇਗੀ।

ਉਪਰੋਕਤ ਹੁਕਮ ਦੀ ਉਲੰਘਣਾ ਕਰਦਿਆਂ ਹੋਇਆਂ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਨੇ ਸਰਕਾਰੀ ਸਰਪ੍ਰਸਤੀ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਮਿਤੀ 17-7-84 ਨੂੰ ਫ਼ੌਜੀ ਸੁਰੱਖਿਆ ਥੱਲੇ ਅਰੰਭ ਕਰ ਦਿੱਤੀ। ਭਾਈ ਸੰਤਾ ਸਿੰਘ ਨੂੰ ਮਿਤੀ 17-7-84 ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਆਦੇਸ਼ ਦਿੱਤਾ ਗਿਆ ਕਿ ਉਹ ਉਪਰੋਕਤ ਹੁਕਮਨਾਮੇ ਦੀ ਉਲੰਘਣਾ ਕਰਨ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਦਰਸ਼ਨੀ ਡਿਉਢੀ ਵਿਖੇ ਮਿਤੀ 18-7-84 ਨੂੰ ਸ਼ਾਮ ਦੇ 4.00 ਵਜੇ ਤਕ ਲਿਖਤੀ ਰੂਪ ਵਿਚ ਆਪਣੀ ਪੁਜ਼ੀਸ਼ਨ ਸਪੱਸ਼ਟ ਕਰੇ।

ਭਾਈ ਸੰਤਾ ਸਿੰਘ ਨੇ ਮਿਤੀ 18-7-84 ਚਾਰ ਵਜੇ ਤਕ ਕੋਈ ਸਪੱਸ਼ਟੀਕਰਨ ਨਹੀਂ ਦਿੱਤਾ, ਸਗੋਂ ਉਸ ਨੇ ਅਖ਼ਬਾਰਾਂ ਅਤੇ ਰੇਡੀਉ ਨੂੰ ਇਹ ਬਿਆਨ ਦਿੱਤਾ ਕਿ ਉਹ ਪੰਜ ਸਿੰਘ ਸਾਹਿਬਾਨ ਦੀ ਚਿੱਠੀ ਦਾ ਜਵਾਬ ਦੇਣ ਦਾ ਪਾਬੰਦ ਨਹੀਂ ਅਤੇ ਉਸ (ਭਾਈ ਸੰਤਾ ਸਿੰਘ) ਦੀ ਪੁਜ਼ੀਸ਼ਨ ਪੰਜ ਸਿੰਘ ਸਾਹਿਬਾਨ ਤੋਂ ਉੱਚੀ ਹੈ। ਉਸ ਨੇ ਇਹ ਵੀ ਕਿਹਾ ਕਿ ਜਦੋਂ ਸ੍ਰੀ ਅਕਾਲ ਤਖ਼ਤ ਹੀ ਨਹੀਂ ਤਾਂ ਉਸ ਦਾ ਜਥੇਦਾਰ ਕਿਵੇਂ ਹੋ ਸਕਦਾ ਹੈ।

ਭਾਈ ਸੰਤਾ ਸਿੰਘ ਦੇ ਉਪਰੋਕਤ ਬਿਆਨ ਤੋਂ ਸਪੱਸ਼ਟ ਹੈ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹੋਂਦ ਅਤੇ ਪੰਜ ਸਿੰਘ ਸਾਹਿਬਾਨ ਦੀ ਅਥਾਰਿਟੀ ਤੋਂ ਆਕੀ ਹੈ। ਉਸ ਨੇ ਅਜਿਹਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਪੰਜ ਸਿੰਘ ਸਾਹਿਬਾਨ ਅਤੇ ਸਿੱਖ ਰਵਾਇਤਾਂ ਦੀ ਉਲੰਘਣਾ ਅਤੇ ਅਪਮਾਨ ਕੀਤਾ ਹੈ। ਅਜਿਹੀ ਹਾਲਤ ਵਿਚ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਅਨੁਸਾਰ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ।

ਉਸ ਨੂੰ ਹੁਕਮ ਕੀਤਾ ਜਾਂਦਾ ਹੈ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਤੁਰੰਤ ਬੰਦ ਕਰੇ ਅਤੇ ਮਿਤੀ 21-7-84 ਨੂੰ ਸਵੇਰੇ ਅੱਠ ਵਜੇ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਪਾਸੋਂ ਆਪਣੀ ਕੀਤੀ ਗ਼ਲਤੀ ਦੀ ਭੁੱਲ ਬਖ਼ਸ਼ਾਵੇ ਤੇ ਤਨਖ਼ਾਹ ਲਵਾਵੇ। ਐਸਾ ਨਾ ਕਰਨ ਦੀ ਸੂਰਤ ਵਿਚ ਉਸ ਵਿਰੁੱਧ ਸਿੱਖ ਪਰੰਪਰਾਵਾਂ ਅਨੁਸਾਰ ਅਗਲੀ ਸਖ਼ਤ ਕਾਰਵਾਈ ਕੀਤੀ ਜਾਵੇਗੀ।

ਸਰਬੱਤ ਸਿੱਖ ਸੰਗਤ ਨੂੰ ਵੀ ਭਾਈ ਸੰਤਾ ਸਿੰਘ ਦੀ ਅਰੰਭੀ ਕਾਰ-ਸੇਵਾ ਵਿਚ ਕਿਸੇ ਕਿਸਮ ਦਾ ਸਹਿਯੋਗ ਦੇਣ ਤੋਂ ਵਰਜਿਤ ਕੀਤਾ ਜਾਂਦਾ ਹੈ। ਨਾ ਹੀ ਉਹ ਇਸ ਤਨਖ਼ਾਹੀਏ ਨੂੰ ਮੂੰਹ ਲਾਉਣ ਤੇ ਨਾ ਹੀ ਕਿਸੇ ਪ੍ਰਕਾਰ ਦੇ ਮੇਲ-ਮਿਲਾਪ ਰੱਖਣ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



**27**

ਮਿਤੀ : 22-7-1984

## ਸ੍ਰੀ ਅਕਾਲ ਤਖ਼ਤ ਸਾਹਿਬ ਦਾ
## ਹੁਕਮਨਾਮਾ
## ਨਿਹੰਗ ਸੰਤਾ ਸਿੰਘ ਪੰਥ ਵਿੱਚੋਂ ਖ਼ਾਰਜ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਮਿਤੀ 19-7-84 ਨੂੰ ਜਾਰੀ ਕੀਤੇ ਗਏ ਹੁਕਮਨਾਮੇ ਰਾਹੀਂ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਤੇ ਉਸ ਨੂੰ ਹੁਕਮ ਕੀਤਾ ਗਿਆ ਸੀ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਤੁਰੰਤ ਬੰਦ ਕਰੇ ਅਤੇ ਮਿਤੀ 21-7-84 ਨੂੰ ਸਵੇਰੇ 8 ਵਜੇ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਪਾਸੋਂ ਕੀਤੀ ਗ਼ਲਤੀ ਦੀ ਭੁੱਲ ਬਖ਼ਸ਼ਾਵੇ ਅਤੇ ਤਨਖ਼ਾਹ ਲਵਾਵੇ।

ਭਾਈ ਸੰਤਾ ਸਿੰਘ ਨੇ ਮਿੱਥੀ ਤਰੀਕ ਤੇ ਸਮੇਂ ਉੱਤੇ ਸ੍ਰੀ ਅਕਾਲ ਤਖ਼ਤ ਸਾਹਿਬ

ਸਾਹਮਣੇ ਹਾਜ਼ਰ ਹੋ ਕੇ ਆਪਣੀ ਭੁੱਲ ਨਹੀਂ ਬਖ਼ਸ਼ਾਈ। ਸਗੋਂ ਪ੍ਰੈੱਸ ਅਤੇ ਰੇਡੀਓ ਦੇ ਨਾਮਾ-ਨਿਗਾਰਾਂ ਨੂੰ ਬਿਆਨ ਦੇਂਦਿਆਂ ਉਸ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉਪਰੋਕਤ ਵਰਣਿਤ ਹੁਕਮਨਾਮੇ ਨੂੰ ਚੁਣੌਤੀ ਦਿੱਤੀ ਹੈ ਅਤੇ ਕਿਹਾ ਹੈ ਕਿ ਉਹ ਇਸ ਹੁਕਮਨਾਮੇ ਦਾ ਪਾਬੰਦ ਨਹੀਂ ਹੈ। ਉਸ ਦਾ ਇਹ ਕਰਤਵ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਖੁੱਲ੍ਹਮ-ਖੁੱਲ੍ਹੀ ਬਗ਼ਾਵਤ ਹੈ।

ਸੋ, ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਦੇ ਸੰਗੀਨ ਦੋਸ਼ ਨੂੰ ਮੁਖ ਰੱਖਦਿਆਂ ਉਸ ਨੂੰ ਸਿਖ ਪੰਥ ਵਿੱਚੋਂ ਖ਼ਾਰਜ ਕੀਤਾ ਜਾਂਦਾ ਹੈ।

ਉਪਰੋਕਤ ਭਾਈ ਸੰਤਾ ਸਿੰਘ ਵੱਲੋਂ ਅਰੰਭ ਕੀਤੀ ਹੋਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ 'ਕਾਰ-ਸੇਵਾ' ਨਹੀਂ 'ਸਰਕਾਰ ਸੇਵਾ' ਹੈ। ਕੋਈ ਗੁਰੂ ਦਾ ਸਿੱਖ ਇਸ 'ਸਰਕਾਰ ਸੇਵਾ' ਵਿਚ ਕਿਸੇ ਕਿਸਮ ਦਾ ਸਹਿਯੋਗ ਨਾ ਦੇਵੇ। ਜੋ ਕੋਈ ਪੰਥ ਦਾ ਇਹ ਹੁਕਮ ਮੰਨੇਗਾ ਸੋ ਨਿਹਾਲ ਹੋਏਗਾ।

*-/ਸਹੀ*
(ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

8 ਸਾਵਣ, ਸੰਮਤ ਨਾਨਕਸ਼ਾਹੀ 515



## 28

ਮਿਤੀ : 5-8-1984

## ਪੰਜ ਸਿੰਘ ਸਾਹਿਬਾਨ ਵੱਲੋਂ ਸਮੁੱਚੇ ਪੰਥ ਨੂੰ ਅਪੀਲ

ਸਤਿਕਾਰਯੋਗ ਖ਼ਾਲਸਾ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

5-6 ਜੂਨ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਫ਼ੌਜੀ ਐਕਸ਼ਨ ਦੇ ਫਲਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ, ਦਰਸ਼ਨੀ ਡਿਓਢੀ ਅਤੇ ਹੋਰ ਬਿਲਡਿੰਗਾਂ ਦੀ ਅੰਨੇਵਾਹ

ਕੀਤੀ ਕਈ ਤਬਾਹੀ ਨੂੰ ਵੇਖ ਕੇ ਕਠੋਰ ਤੋਂ ਕਠੋਰ ਹਿਰਦਾ ਵੀ ਤਰਾਸ ਤਰਾਸ ਕਰ ਉਠਿਆ ਹੈ।

ਸਰਕਾਰ ਨਹੀਂ ਸੀ ਚਾਹੁੰਦੀ ਕਿ ਸ੍ਰੀ ਦਰਬਾਰ ਸਾਹਿਬ ਦੀ ਇਹ ਭਿਆਨਕ ਤਬਾਹੀ ਦਾ ਦ੍ਰਿਸ਼ ਦੇਸ਼ ਵਿਦੇਸ਼ ਦੀਆਂ ਸੰਗਤਾਂ ਦੀ ਨਜ਼ਰੀਂ ਪਵੇ। ਉਹ ਆਪਣੀਆਂ ਕਾਲੀਆਂ ਕਰਤੂਤਾਂ 'ਤੇ ਤੁਰੰਤ ਪੜਦਾ ਪਾਉਣਾ ਚਾਹੁੰਦੀ ਸੀ। ਇਸ ਲਈ ਸਰਕਾਰ ਨੇ ਸਿੱਖ ਪੰਥ ਦੀਆਂ ਜ਼ਿੰਮੇਵਾਰ ਸੰਸਥਾਵਾਂ (ਪੰਜ ਸਿੰਘ ਸਾਹਿਬਾਨ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਦੀਆਂ ਹਾਮੀ ਸਨ, ਨਾਲੋਂ ਗੱਲ ਤੋੜ ਕੇ ਆਪਣੇ ਹੱਥ ਲੈ ਕੇ ਨਿਹੰਗ ਸੰਤਾ ਸਿੰਘ ਨੂੰ ਰਾਤੋ-ਰਾਤ ਬੁਲਾ ਕੇ ਫ਼ੌਜੀ ਪ੍ਰਸਤ ਪਨਾਹ ਥੱਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦਾ ਕੰਮ ਸੌਂਪ ਦਿੱਤਾ। ਨਿਹੰਗ ਸੰਤਾ ਸਿੰਘ ਨੂੰ ਸਿੱਖ ਕੌਮ ਦੀ ਮਨਸ਼ਾ ਮਰਜ਼ੀ ਵਿਰੁੱਧ ਅਜਿਹਾ ਕਰਨ ਤੋਂ ਵਰਜਿਆ ਗਿਆ, ਪਰ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਰਾਹੀਂ ਪੰਥ ਵਿਚੋਂ ਖ਼ਾਰਜ ਕੀਤਾ ਗਿਆ ਅਤੇ ਇਸੇ ਹੁਕਮਨਾਮੇ ਵਿਚ ਸਾਰੇ ਗੁਰਸਿੱਖਾਂ ਨੂੰ ਸੰਤਾ ਸਿੰਘ ਨੂੰ ਕਿਸੇ ਕਿਸਮ ਦਾ ਸਹਿਯੋਗ ਤੋਂ ਵਰਜਿਤ ਕੀਤਾ ਗਿਆ।

ਸਿੱਖ ਕੌਮ ਦੀਆਂ ਉਪਰੋਕਤ ਜ਼ਿੰਮੇਵਾਰ ਸੰਸਥਾਵਾਂ ਅਤੇ ਸਮੁੱਚੇ ਸੰਤ ਸਮਾਜ ਵੱਲੋਂ ਮਤਾ ਪਾਸ ਕਰ ਕੇ ਸ੍ਰੀ ਦਰਬਾਰ ਸਾਹਿਬ ਦੀ ਕਾਰ-ਸੇਵਾ ਦਾ ਕੰਮ ਸੇਵਾ ਦੇ ਪੁੰਜ ਸੰਤ ਬਾਬਾ ਖੜਕ ਸਿੰਘ ਜੀ ਨੂੰ ਕਦੇ ਦਾ ਸੌਂਪਿਆ ਜਾ ਚੁੱਕਾ ਹੈ ਤੇ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਵਾਉਣ ਦੇ ਹਾਮੀ ਹਨ।

ਖ਼ਾਲਸਾ ਰਵਾਇਤ ਅਨੁਸਾਰ ਕੋਈ ਤਨਖ਼ਾਹੀਆ ਜਾਂ ਪਤਿਤ ਵਿਅਕਤੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਰਕਰਮਾ ਨਹੀਂ ਕਰ ਸਕਦਾ, ਉਸ ਦੀ ਇਸ ਪਾਵਨ ਅਸਥਾਨ ਤੇ ਅਰਦਾਸ ਨਹੀਂ ਕੀਤੀ ਜਾ ਸਕਦੀ, ਨਾ ਹੀ ਉਸ ਦਾ ਇਥੇ ਪ੍ਰਸਾਦਿ ਪ੍ਰਵਾਨ ਕੀਤਾ ਜਾ ਸਕਦਾ ਹੈ। ਪਰ ਹਠ ਦੀ ਗੱਲ ਹੈ ਕਿ ਪੰਥ ਵਿਚੋਂ ਛੇਕਿਆ ਹੋਇਆ ਉਪਰੋਕਤ ਨਿਹੰਗ ਸੰਤਾ ਸਿੰਘ ਫ਼ੌਜੀ ਬਲ ਬੋਤੇ 'ਤੇ ਸਿੱਖ ਸਿਧਾਂਤਾਂ ਅਤੇ ਸਿੱਖ ਜਜ਼ਬਾਤ ਨੂੰ ਕੁਚਲ ਰਿਹਾ ਹੈ।

ਭਾਰਤ ਸਰਕਾਰ ਅਤੇ ਪੰਥ ਵਿਚੋਂ ਛੇਕਿਆ ਹੋਇਆ ਭਾਈ ਸੰਤਾ ਸਿੰਘ, ਦੋਵੇਂ ਹੁਣ ਹੋਰ ਹੋਛੇ ਹਥਿਆਰਾਂ 'ਤੇ ਆ ਗਏ ਹਨ। ਆਪਣੀਆਂ ਕਾਲੀਆਂ ਕਰਤੂਤਾਂ ਲੁਕਾਉਣ ਲਈ ਉਨ੍ਹਾਂ ਨੇ ਇਕ ਹੋਰ ਪਰਪੰਚ ਰਚਿਆ ਹੈ। ਕੁਝ ਸਰਕਾਰੀ ਹੱਥ-ਠੋਕੇ ਪਿੱਠੂਆਂ ਦੁਆਰਾ 11-8-84 ਨੂੰ ਅੰਮ੍ਰਿਤਸਰ ਵਿਖੇ ਸਰਕਾਰੀ ਇਕੱਤਰਤਾ ਬੁਲਾਉਣ ਦਾ ਨਵਾਂ ਢੌਂਗ ਰਚਿਆ ਜਾ ਰਿਹਾ ਹੈ। ਸਰਬੱਤ ਖ਼ਾਲਸੇ ਦਾ ਇਕੱਠ ਕੇਵਲ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੀ ਸੱਦਿਆ ਜਾ ਸਕਦਾ ਹੈ। ਇਸ ਇਕੱਤਰਤਾ ਦਾ ਪਲਾਨ ਅਤੇ ਸਮੁੱਚਾ ਪ੍ਰਬੰਧ ਹੁਕਮਰਾਨ ਪਾਰਟੀ ਵੱਲੋਂ ਸਰਕਾਰੀ ਪੱਧਰ 'ਤੇ ਕੇਂਦਰੀ ਮੰਤਰੀਆਂ, ਮੁੱਖ ਮੰਤਰੀਆਂ, ਸਾਰੀ ਸਰਕਾਰੀ ਮਸ਼ੀਨਰੀ ਵੱਲੋਂ ਕੀਤਾ ਜਾ ਰਿਹਾ ਹੈ।

ਸਾਰੇ ਸਿੱਖ ਜਗਤ ਨੂੰ ਸਰਕਾਰ ਅਤੇ ਉਸ ਦੇ ਹੱਥ-ਠੋਕੇ ਪਿੱਠੂਆਂ ਦੀਆਂ ਜਟਿਲ ਚਾਲਾਂ ਤੋਂ ਜਾਣੂੰ ਕਰਾਉਂਦਿਆਂ ਹੋਇਆਂ ਹਦਾਇਤ ਕੀਤੀ ਜਾਂਦੀ ਹੈ ਕਿ ਕੋਈ ਗੁਰੂ ਕਾ ਸਿੱਖ, ਭਾਵੇਂ ਉਹ ਕਿਸੇ ਵੀ ਸਿਆਸੀ ਪਾਰਟੀ ਨਾਲ ਸੰਬੰਧ ਰੱਖਦਾ ਹੈ, ਪੰਥ ਦੋਖੀਆਂ ਦੀ ਇਸ ਇਕੱਤਰਤਾ ਵਿਚ ਸ਼ਾਮਲ ਨਾ ਹੋਵੇ।

ਆਓ ਸਾਰੇ ਇਕ-ਮੁੱਠ ਹੋ ਕੇ ਪੰਥ ਵਿਰੋਧੀ ਸ਼ਕਤੀਆਂ ਦਾ ਇਸ ਸਾਜ਼ਿਸ਼ ਨੂੰ ਅਸਫਲ

ਬਣਾਉਣ ਅਤੇ ਕਾਰ-ਸੇਵਾ, ਸੇਵਾ ਦੇ ਪੁੰਜ ਸੰਤ ਬਾਬਾ ਖੜਕ ਸਿੰਘ ਜੀ ਨੂੰ ਦਿਵਾਉਣ ਲਈ ਭਰਪੂਰ ਹੰਭਲਾ ਮਾਰੀਏ।

ਜਦੋਂ ਤੀਕ ਭਾਰਤ ਸਰਕਾਰ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰੇ ਕਰਨ ਨਹੀਂ ਦਿੰਦੀ, ਉਦੋਂ ਤੀਕ ਸਾਰੀਆਂ ਸਿੱਖ ਸੰਗਤਾਂ ਹਰ ਗੁਰਦੁਆਰੇ ਵਿਚ ਭਾਦਰੋਂ ਦੀ ਸੰਗਰਾਂਦ ਵਾਲੇ ਦਿਨ ਤੋਂ ਹੇਠ ਲਿਖੇ ਅਨੁਸਾਰ ਅਰਦਾਸ ਕਰਿਆ ਕਰਨ :

"ਹੇ ਸਤਿਗੁਰੂ ਜੀ, ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਖੁੱਲ੍ਹੇ ਦਰਸ਼ਨ ਇਸ਼ਨਾਨ ਅਤੇ ਸੇਵਾ-ਸੰਭਾਲ ਆਪ ਦੇ ਖ਼ਾਲਸਾ ਪੰਥ ਨੂੰ ਬਖ਼ਸ਼ੋ।"

*-/ਸਹੀ*
(ਗਿ: ਸਾਹਿਬ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿਆਨੀ ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 29

ਨੰ: 13/8-84 ਮਿਤੀ : 12-8-1984

"ਮਿਤੀ 1-8-84 ਨੂੰ ਜਿਨ੍ਹਾਂ ਵਿਅਕਤੀਆਂ ਨੇ ਪੰਥ ਵਿੱਚੋਂ ਖ਼ਾਰਜ ਕੀਤੇ ਨਿਹੰਗ ਸੰਤਾ ਸਿੰਘ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਅਰੰਭ ਕਰਨ ਦੇ ਕੰਮ ਵਿਚ ਭਾਈਵਾਲੀ ਪਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕੀਤੀ ਸੀ, ਉਨ੍ਹਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਇਸ ਦੋਸ਼ ਸੰਬੰਧੀ ਮਿਤੀ 10-8-84 ਨੂੰ ਸਵੇਰੇ ਸੱਤ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਹਾਜ਼ਰ ਹੋ ਕੇ ਆਪਣੀ ਪੁਜ਼ੀਸ਼ਨ ਸਪੱਸ਼ਟ ਕਰਨ, ਉਨ੍ਹਾਂ ਵਿੱਚੋਂ ਸੰਤ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ, ਸੰਤ ਮੰਗਲ ਸਿੰਘ ਅਤੇ ਸੰਤ ਗੋਪਾਲ ਸਿੰਘ ਗੁਰੂਸਰ ਸਤਲਾਨੀ ਵਾਲਿਆਂ ਨੇ ਲਿਖਤੀ ਮੁਆਫ਼ੀ

ਮੰਗ ਲਈ ਹੈ। ਇਸ ਲਈ ਉਨ੍ਹਾਂ ਨੂੰ ਮੁਆਫ਼ ਕੀਤਾ ਜਾਂਦਾ ਹੈ। ਪਰ ਭਾਈ ਬਿਕਰਮਾ ਜੀਤ ਸਿੰਘ ਡੇਰਾ ਬਾਬਾ ਮਹਾਰਾਜ ਸਿੰਘ ਅੰਮ੍ਰਿਤਸਰ ਅਤੇ ਭਾਈ ਨਰਾਇਣ ਸਿੰਘ ਕਲੇਰਾਂ ਵਾਲਾ ਜਗਰਾਉਂ, ਦੋ ਸੱਜਣ ਸਮੇਂ ਸਿਰ ਹਾਜ਼ਰ ਨਹੀਂ ਹੋਏ। ਇਸ ਦੋਸ਼ ਵਿਚ ਇਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ ਅਤੇ ਸਮੂਹ ਸਿੱਖ ਸੰਗਤ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤਕ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਪੰਜਾਂ ਸਿੰਘ ਸਾਹਿਬਾਨ ਪਾਸੋਂ ਆਪਣੀ ਭੁੱਲ ਬਖ਼ਸ਼ਾ ਕੇ ਤਨਖ਼ਾਹ ਨਹੀਂ ਲਵਾ ਲੈਂਦੇ, ਉਦੋਂ ਤਕ ਸਿੱਖ ਸੰਗਤਾਂ ਇਨ੍ਹਾਂ ਨਾਲ ਕਿਸੇ ਪ੍ਰਕਾਰ ਦੀ ਮਿਲਵਰਤਨ ਨਾ ਕਰਨ।

*-/ਸਹੀ*
(ਸਿੰਘ ਸਾਹਿਬ ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸਿੰਘ ਸਾਹਿਬ ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 30

ਮਿਤੀ : 17-8-1984

ਅੱਜ ਮਿਤੀ 17-8-1984 ਨੂੰ ਸ਼ਾਮ ਦੇ 4-00 ਵਜੇ ਪੰਜ ਸਿੰਘ ਸਾਹਿਬਾਨਾਂ ਦੀ ਇਕੱਤਰਤਾ ਹੋਈ, ਜਿਸ ਵਿਚ ਹੇਠ ਲਿਖਿਆ ਫ਼ੈਸਲਾ ਸਰਬ-ਸੰਮਤੀ ਨਾਲ ਕੀਤਾ ਗਿਆ :

(1) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੌਜੂਦਾ ਇਮਾਰਤ, ਜੋ ਫ਼ੌਜੀ ਐਕਸ਼ਨ ਨਾਲ ਢਹਿ ਗਈ ਹੈ ਤੇ ਬਾਕੀ ਖ਼ਸਤਾ ਹੋ ਗਈ ਹੈ। ਇਸ ਲਈ ਇਸ ਨੂੰ ਨਵੇਂ ਸਿਰੇ ਤੋਂ ਉਸਾਰਿਆ ਜਾਵੇ। ਤਖ਼ਤ ਸਾਹਿਬ ਦਾ ਨਕਸ਼ਾ ਪਹਿਲੇ ਵਾਲਾ ਰੱਖਿਆ ਜਾਵੇ।

(2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ ਸੰਤ ਬਾਬਾ ਹਰਬੰਸ ਸਿੰਘ ਜੀ ਤੇ ਸੰਤ ਬਾਬਾ ਕਰਨੈਲ ਸਿੰਘ ਜੀ ਨੂੰ ਸੌਂਪੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੇਵਾ ਦੇ ਕਾਰਜ ਨੂੰ ਛੇਤੀ ਤੋਂ ਛੇਤੀ ਨੇਪਰੇ ਚਾੜ੍ਹਿਆ ਜਾਵੇ।

*-/ਸਹੀ*
(ਗਿਆਨੀ ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 31

ਮਿਤੀ: 12-9-1984

ਅੱਜ ਮਿਤੀ 12-9-84 ਨੂੰ ਭਾਈ ਬੀਰ ਬਿਕ੍ਰਮਾਜੀਤ ਸਿੰਘ ਛਾਉਣੀ ਨਿਹੰਗਾਂ ਸ੍ਰੀ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਸਿੰਘ ਸਾਹਿਬਾਨ ਪਾਸ ਤਨਖ਼ਾਹ ਲਗਵਾਉਣ ਵਾਸਤੇ ਪੇਸ਼ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਦੀ ਉਲੰਘਣਾ ਕਰਨ ਦੇ ਦੋਸ਼ਾਂ ਦੀ ਇਸ ਨੇ ਲਿਖਤੀ ਮੁਆਫ਼ੀ ਮੰਗ ਲਈ ਹੈ। ਸਿੰਘ ਸਾਹਿਬਾਨ ਵੱਲੋਂ ਲਗਾਈ ਜਾਣ ਵਾਲੀ ਤਨਖ਼ਾਹ ਨੂੰ ਪ੍ਰਵਾਨ ਕਰਨਾ ਮੰਨ ਲਿਆ ਹੈ। ਇਸ ਲਈ ਇਸ ਨੂੰ ਬਖ਼ਸ਼ ਕੇ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ:

(1) ਆਪਣੇ ਨਿੱਤਨੇਮ ਤੋਂ ਇਲਾਵਾ 21 ਦਿਨ ਹਰ ਰੋਜ਼ ਇਕ ਜਾਪੁ ਸਾਹਿਬ ਦਾ ਪਾਠ ਕਰੇ।

(2) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਵਿਖੇ ਇਕ ਹਫ਼ਤਾ ਸੰਗਤਾਂ ਦੇ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰੇ।

(3) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਵਿਖੇ ਇਕ ਹਫ਼ਤਾ ਸੰਗਤਾਂ ਦੇ ਜੋੜੇ ਸਾਫ਼ ਕਰਨ ਦੀ ਸੇਵਾ ਕਰੇ।

(4) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਵਿਖੇ ਇਕ ਹਫ਼ਤਾ ਝਾੜੂ ਮਾਰਨ ਦੀ ਸੇਵਾ ਕਰੇ।

(5) ਗੁਰੂ ਕੀ ਗੋਲਕ ਵਿਚ 101/- ਰੁਪਏ ਜਮ੍ਹਾਂ ਕਰਵਾ ਕੇ ਰਸੀਦ ਲਵੇ।

ਉਪਰੋਕਤ ਸਾਰੀਆਂ ਤਨਖ਼ਾਹਾਂ ਪੂਰੀਆਂ ਕਰਨ ਤੋਂ ਬਾਅਦ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾ ਲਵੇ।

ਮੋਹਰ — *-/ਸਹੀ*

ਸ੍ਰੀ ਅਕਾਲ ਤਖ਼ਤ ਸਾਹਿਬ — (ਪੰਜ ਸਿੰਘ ਸਾਹਿਬਾਨ)



**32**

ਨੰ: 3/9-84 — ਮਿਤੀ : 2-9-1984

## ਹੁਕਮ

4, 5 ਤੇ 6 ਜੂਨ, 1984 ਨੂੰ ਜ਼ੈਲ ਸਿੰਘ ਦੇ ਆਰਡਰ ਅਨੁਸਾਰ ਭਾਰਤੀ ਫ਼ੌਜ ਵੱਲੋਂ ਤੋਪਾਂ, ਟੈਂਕਾਂ ਨਾਲ ਲੈਸ ਹੋ ਕੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਮੇਤ ਪੰਜਾਬ ਭਰ ਦੇ 38 ਸਿੱਖ ਗੁਰਦੁਆਰਾ ਸਾਹਿਬਾਨ 'ਤੇ ਧਾਵਾ ਬੋਲ ਕੇ, ਸ੍ਰੀ ਹਰਿਮੰਦਰ ਸਾਹਿਬ ਨੂੰ ਗੋਲੀਆਂ ਮਾਰੀਆਂ ਗਈਆਂ। ਸਿੱਖ ਕੌਮ ਦੇ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਟੈਂਕਾਂ ਨਾਲ ਢਾਹਿਆ ਗਿਆ। ਦਰਸ਼ਨੀ ਡਿਉਢੀ ਨੂੰ ਤੋਪ ਦੇ ਗੋਲਿਆਂ ਨਾਲ ਵਿੰਨ੍ਹਿਆ ਗਿਆ। ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਗੋਲੀ ਨਾਲ ਜ਼ਖ਼ਮੀ ਕੀਤਾ ਗਿਆ। ਢਾਈ ਹਜ਼ਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਅਗਨ ਭੇਟ ਕੀਤੀਆਂ ਗਈਆਂ। ਸਿੱਖ ਗੁਰੂ ਸਾਹਿਬਾਨ ਤੇ ਮਹਾਨ ਸ਼ਹੀਦ ਸਿੰਘਾਂ ਤੇ ਪਾਵਨ ਸ਼ਸਤਰ, ਤੋਸ਼ਾਖ਼ਾਨਾ ਦੀ ਕੀਮਤੀ ਚਾਨਣੀ ਅਤੇ ਸਿੱਖ ਰੈਫ਼ਰੈਂਸ ਲਾਇਬਰੇਰੀ ਵਿਚ ਸਾਂਭੇ ਵਡਮੁੱਲੇ ਸਭਿਆਚਾਰਕ ਵਿਰਸੇ ਨੂੰ ਸਾੜ ਕੇ ਸੁਆਹ ਕੀਤਾ ਗਿਆ। ਸ੍ਰੀ ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸ੍ਰੀ ਗੁਰੂ ਨਾਨਕ ਨਿਵਾਸ ਨੂੰ ਜਾਣ ਬੁੱਝ ਕੇ ਬਰਬਾਦ ਕੀਤਾ ਗਿਆ। ਵੱਖ ਵੱਖ ਗੁਰਧਾਮਾਂ ਵਿਚ ਦਰਸ਼ਨਾਂ ਲਈ ਆਏ ਹਜ਼ਾਰਾਂ ਸਿੰਘਾਂ, ਸਿੰਘਣੀਆਂ ਤੇ ਬੱਚੇ ਬੱਚੀਆਂ ਦਾ ਕਤਲੇਆਮ ਕੀਤਾ ਗਿਆ ਅਤੇ ਪੰਜਾਬ ਭਰ ਵਿਚ ਸਿੱਖਾਂ ਵਿਰੁੱਧ ਇਹ ਦਮਨ ਚੱਕਰ ਹਾਲੀ ਤੀਕ ਵੀ ਜਾਰੀ ਹੈ। ਇਹ ਇਕ ਐਸਾ ਵਹਿਸ਼ੀਆਨਾ ਤੇ ਕਾਤਲਾਨਾ ਕਾਰਾ ਹੈ, ਜਿਸ ਨੇ ਸਮੁੱਚੀ ਸਿੱਖ ਕੌਮ ਦੇ ਹਿਰਦੇ ਨੂੰ ਲਹੂ-ਲੁਹਾਨ ਕਰ ਸੁੱਟਿਆ ਹੈ।

ਜ਼ੈਲ ਸਿੰਘ ਨੇ 8 ਜੂਨ, 1984 ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਜ਼ੁਲਮਾਂ ਦੇ ਦ੍ਰਿਸ਼ ਦੇਖਣ ਤੋਂ ਬਾਅਦ ਵੀ ਰੇਡੀਓ ਅਤੇ ਦੂਰਦਰਸ਼ਨ 'ਤੇ ਦਿੱਤੀ ਆਪਣੀ

ਸਪੀਚ ਵਿਚ ਸਿੱਖ ਕੌਮ ਨਾਲ ਕੀਤੇ ਦਿਲ ਕੰਬਾਊ ਜ਼ੁਲਮਾਂ ਬਾਰੇ ਇਕ ਲਫ਼ਜ਼ ਤਕ ਨਾ ਕਿਹਾ ਅਤੇ ਨਾ ਹੀ ਆਹ ਦਾ ਨਾਅਰਾ ਮਾਰਿਆ। ਭਾਰਤ ਸਰਕਾਰ ਵੱਲੋਂ ਸਿੱਖ ਕੌਮ ਨਾਲ ਲਗਾਤਾਰ ਕੀਤੇ ਜਾ ਰਹੇ ਜ਼ੁਲਮਾਂ ਦੀ ਜ਼ਿੰਮੇਵਾਰੀ ਭਾਰਤੀ ਫ਼ੌਜ ਦੇ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਜ਼ੈਲ ਸਿੰਘ ਉਪਰ ਆਉਂਦੀ ਹੈ। ਜ਼ੈਲ ਸਿੰਘ ਨੇ 8 ਜੂਨ, 1984 ਨੂੰ ਆਪਣੇ ਸਿਰ 'ਤੇ ਛਤਰ ਲੈ ਕੇ ਤੇ ਜੁੱਤੀ ਪਾ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾ ਵਿਚ ਪੁੱਜ ਕੇ ਮਹਾਨ ਸਿੱਖ ਰਵਾਇਤਾਂ ਅਤੇ ਸਿੱਖ ਰਹਿਤ ਮਰਿਆਦਾ ਦਾ ਘੋਰ ਅਪਮਾਨ ਕੀਤਾ ਹੈ।

ਉਪਰੋਕਤ ਦੋਸ਼ਾਂ ਦੇ ਕਾਰਨ ਉਸਨੂੰ ਸਿੱਖ ਹੋਣ ਦੇ ਨਾਤੇ ਖ਼ਾਲਸਾਈ ਮਰਿਆਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਸਰਬ ਸੰਸਾਰ ਦੀਆਂ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤਕ ਜ਼ੈਲ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਖ਼ੁਦ ਹਾਜ਼ਰ ਹੋ ਕੇ ਭੁੱਲ ਬਖ਼ਸ਼ਵਾ ਕੇ ਤਨਖ਼ਾਹ ਨਹੀਂ ਲਵਾ ਲੈਂਦਾ, ਉਦੋਂ ਤਕ ਕੋਈ ਸਿੱਖ ਸੰਗਤ ਕਿਸੇ ਪ੍ਰਕਾਰ ਦੀ ਇਸ ਨਾਲ ਮਿਲਵਰਤਨ ਨਾ ਕਰੇ। ਜਿਹੜਾ ਸਿੱਖ ਉਪਰੋਕਤ ਹੁਕਮਨਾਮੇ ਦੀ ਉਲੰਘਣਾ ਕਰੇਗਾ, ਉਸਦੇ ਖ਼ਿਲਾਫ਼ ਵੀ ਗੁਰਮਤਿ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

*-/ਸਹੀ*
(ਸਾਹਿਬ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਪ੍ਰੀਤਮ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

## ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦਾ ਸਪੱਸ਼ਟੀਕਰਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਸਕੱਤਰ ਸ: ਰਵੇਲ ਸਿੰਘ ਐਡਵੋਕੇਟ ਅੰਮ੍ਰਿਤਸਰ ਆਏ ਤੇ ਸਿੰਘ ਸਾਹਿਬਾਨ ਨੂੰ ਮਿਲੇ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵੱਲੋਂ ਜਵਾਬੀ ਸਪੱਸ਼ਟੀਕਰਨ ਦੇਣ ਲੱਗੇ। ਅਸੀਂ ਕਿਹਾ, ਇਸ ਤਰ੍ਹਾਂ ਨਹੀਂ, ਤੁਸੀਂ ਉਨ੍ਹਾਂ ਪਾਸੋਂ ਲਿਖਤੀ ਸਪੱਸ਼ਟੀਕਰਨ ਲੈ ਕੇ ਆਓ। ਫਿਰ ਉਸ ਉਪਰ ਵਿਚਾਰ ਕਰਾਂਗੇ।

25-9-84 ਨੂੰ ਸ: ਰਵੇਲ ਸਿੰਘ ਗਿਆਨੀ ਜ਼ੈਲ ਸਿੰਘ ਵੱਲੋਂ ਲਿਖਤੀ

ਸਪੱਸ਼ਟੀਕਰਨ ਲੈ ਕੇ ਪੰਜ ਸਿੰਘ ਸਾਹਿਬਾਨ ਪਾਸ ਹਾਜ਼ਰ ਹੋਏ। ਸਪੱਸ਼ਟੀਕਰਨ ਦੀ ਹੂਬਹੂ ਨਕਲ ਹੇਠ ਦਰਜ ਕਰਦੇ ਹਾਂ।

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀਓ,
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥

ਆਪ ਦੇ ਦਸਤਖ਼ਤਾਂ ਹੇਠਾਂ ਜਾਰੀ ਕੀਤੇ ਹੁਕਮਨਾਮੇ ਦੀ ਕਾਪੀ ਮੈਨੂੰ ਮਿਲ ਗਈ ਹੈ। ਉਸ ਸੰਬੰਧੀ ਮੇਰੇ ਨਾਲ ਬਹੁਤ ਸਾਰੇ ਪੂਰਨ ਗੁਰਸਿੱਖਾਂ ਦੀ ਬਾਤਚੀਤ ਹੁੰਦੀ ਰਹੀ ਹੈ ਜਿਨ੍ਹਾਂ ਵਿਚ ਤੁਹਾਡੇ ਖ਼ਾਸ ਨਿਕਟਵਰਤੀ ਵੀ ਸਨ। ਜਿਨ੍ਹਾਂ ਨੇ ਲੋੜੀਂਦੇ ਕਾਗ਼ਜ਼ ਅਤੇ ਹੋਰ ਪੂਰੀ ਵਾਕਫ਼ੀਅਤ ਲੈ ਕੇ ਤੁਹਾਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਹੋਵੇਗਾ।

ਫਿਰ ਮੈਂ ਇਸ ਪੱਤਰ ਰਾਹੀਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਦਰਬਾਰ ਸਾਹਿਬ ਪਰਕਰਮਾ ਵਿਚ ਜੋੜੇ ਪਾ ਕੇ ਨਹੀਂ ਗਿਆ। ਛਤਰੀ ਲਾ ਕੇ ਜਾਣਾ ਵੀ ਗ਼ਲਤ ਹੈ। ਮੇਰੇ ਸਟਾਫ਼ ਵਿੱਚੋਂ ਇਕ ਸਰਕਾਰੀ ਮੁਲਾਜ਼ਮ ਸਿਖ਼ਾਵਤ ਖ਼ਾਂ ਨੇ ਛਤਰੀ ਖੋਲ੍ਹ ਕੇ ਮੇਰੇ ਵੱਲ ਲਿਆਉਣੀ ਚਾਹੀ, ਜੋ ਮੈਂ ਤੁਰੰਤ ਬੰਦ ਕਰਵਾ ਦਿੱਤੀ।

ਫ਼ੌਜ ਭੇਜਣ ਦਾ ਮਾਮਲਾ ਦੇਸ ਦੇ ਸੰਵਿਧਾਨ ਅਤੇ ਕਾਨੂੰਨ ਨਾਲ ਸੰਬੰਧ ਰੱਖਦਾ ਹੈ, ਜਿਸ ਦੀ ਆਪ ਨੂੰ ਵਾਕਫ਼ੀਅਤ ਹੈ, ਪਰ ਮੇਰੇ ਮਨ ਦੀ ਭਾਵਨਾ ਦਾ ਦੁਖਦਾਈ ਪ੍ਰਗਟਾਵਾ, ਮੇਰੀ ਉਹ ਤਕਰੀਰ ਹੈ, ਜੋ ਮੈਂ ਰਾਸ਼ਟਰ ਦੇ ਨਾਮ ਸੰਦੇਸ਼ ਵਿਚ 17 ਜੂਨ, 1984 ਨੂੰ ਕੀਤੀ ਸੀ, ਜਿਸ ਨੂੰ ਆਪ ਨੇ ਸੁਣ ਵੀ ਲਿਆ ਹੋਵੇਗਾ ਅਤੇ ਪੜ੍ਹ ਵੀ ਲਿਆ ਹੋਵੇਗਾ।

ਮੈਂ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਪਦੇਸ਼ ਮੁਤਾਬਿਕ ਹਰ ਧਾਰਮਿਕ ਅਸਥਾਨ ਦਾ ਪੂਰਾ ਸਤਿਕਾਰ ਕਰਦਾ ਹਾਂ ਅਤੇ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ, ਜੋ ਸਰਬ ਉਤਮ ਧਾਰਮਿਕ ਅਸਥਾਨ ਹਨ, ਉਨ੍ਹਾਂ ਦਾ ਸਤਿਕਾਰ ਅਤੇ ਸ਼ਰਧਾ ਮੇਰੇ ਲਈ ਅਟੁੱਟ ਹੈ।

ਆਪ ਦਾ ਸ਼ੁਭ ਚਿੰਤਕ
ਜ਼ੈਲ ਸਿੰਘ

## ਫ਼ੈਸਲਾ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਿਰੁੱਧ 2 ਸਤੰਬਰ, 1984 ਨੂੰ ਜਾਰੀ ਕੀਤੇ ਹੁਕਮਨਾਮੇ ਸੰਬੰਧੀ 24 ਸਤੰਬਰ, 1984 ਨੂੰ ਉਨ੍ਹਾਂ ਦੇ ਵਿਸ਼ੇਸ਼ ਦੂਤ ਸ: ਰਵੇਲ ਸਿੰਘ ਐਡਵੋਕੇਟ ਸਿੰਘ ਸਾਹਿਬਾਨ ਪਾਸ ਉਨ੍ਹਾਂ ਦਾ ਲਿਖਤੀ ਸਪੱਸ਼ਟੀਕਰਨ ਪੱਤਰ ਲੈ ਕੇ ਹਾਜ਼ਰ ਹੋਏ। ਸਿੰਘ ਸਾਹਿਬਾਨ ਨੇ ਸਪੱਸ਼ਟੀਕਰਨ ਪੱਤਰ 'ਤੇ ਸੋਚ ਵਿਚਾਰ ਕੀਤੀ ਤੇ ਇਸ ਸੰਬੰਧੀ ਹੋਰ ਜਾਣਕਾਰੀ ਮੰਗੀ।

26 ਸਤੰਬਰ, 1984 ਨੂੰ ਸ: ਰਵੇਲ ਸਿੰਘ ਐਡਵੋਕੇਟ ਅਤੇ ਸ: ਕੁਲਵੰਤ ਸਿੰਘ ਨਿੱਜੀ ਸਕੱਤਰ ਗਿਆਨੀ ਜ਼ੈਲ ਸਿੰਘ, ਦੋਹਾਂ ਨੇ ਹਾਜ਼ਰ ਹੋ ਕੇ ਲੋੜੀਂਦੀ ਜਾਣਕਾਰੀ ਦਿੱਤੀ। ਯਾਤਰਾ ਸਮੇਂ ਲਈਆਂ ਗਈਆਂ ਤਸਵੀਰਾਂ ਅਤੇ ਹੋਰ ਰਿਕਾਰਡ ਵੀ ਵੇਖਿਆ।

ਪ੍ਰਾਪਤ ਸਪੱਸ਼ਟੀਕਰਨ ਨੂੰ ਵਿਚਾਰਨ ਅਤੇ ਪ੍ਰਤੀਨਿਧਾਂ ਨੂੰ ਸੁਣਨ ਉਪਰੰਤ ਫ਼ੈਸਲਾ

ਕੀਤਾ ਗਿਆ ਕਿ ਪੁੱਜਾ ਸਪਸ਼ਟੀਕਰਨ ਤਸੱਲੀਬਖ਼ਸ਼ ਹੈ ਅਤੇ ਹੁਣ ਕਿਸੇ ਕਾਰਵਾਈ ਦੀ ਲੋੜ ਨਹੀਂ।

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਹਜ਼ੂਰ ਸਾਹਿਬ,
ਸੱਚਖੰਡ, ਨੰਦੇੜ




*-/ਸਹੀ*
(ਪੰਜ ਸਿੰਘ ਸਾਹਿਬਾਨ)



## 33

ਨੰ: 32/5-84 ਮਿਤੀ : 2-9-1984

### ਹੁਕਮ

ਕੇਂਦਰੀ ਸਰਕਾਰ ਦੇ ਮੰਤਰੀ ਬੂਟਾ ਸਿੰਘ ਨੇ ਮਿਤੀ 16 ਅਤੇ 17 ਜੂਨ, 1984 ਦੀਆਂ ਸਾਡੇ ਨਾਲ ਹੋਈਆਂ ਮੀਟਿੰਗਾਂ ਵਿਚ ਸਾਨੂੰ ਭਰੋਸਾ ਦਿਵਾਇਆ ਸੀ ਕਿ ਸਾਡੇ ਵੱਲੋਂ ਲਿਖ ਕੇ ਦਿੱਤੇ 14 ਪੁਆਇੰਟ ਪ੍ਰਧਾਨ ਮੰਤਰੀ ਤੋਂ ਮਨਜ਼ੂਰ ਕਰਵਾ ਕੇ ਐਲਾਨ ਕਰਵਾ ਦਿਆਂਗਾ, ਜਿਨ੍ਹਾਂ ਵਿਚ ਪਹਿਲਾ ਨੁਕਤਾ ਇਹ ਸੀ ਕਿ ਫ਼ੌਜ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਬਾਹਰ ਕੱਢਿਆ ਜਾਵੇ ਅਤੇ ਕਾਰ-ਸੇਵਾ ਪੰਜ ਸਿੰਘ ਸਾਹਿਬਾਨ ਵੱਲੋਂ ਜੋ ਬਾਬਾ ਹਰਬੰਸ ਸਿੰਘ ਨੂੰ ਸੌਂਪੀ ਗਈ ਹੈ, ਸਰਕਾਰ ਉਸ ਨਾਲ ਸਹਿਮਤ ਹੋਵੇਗੀ ਪਰ ਬਾਅਦ ਵਿਚ ਦਿੱਲੀ ਜਾ ਕੇ ਮੁਕਰ ਗਿਆ। ਦੂਜੀ ਵਾਰ ਬਾਬਾ ਖੜਕ ਸਿੰਘ ਦੀ ਸਰਪ੍ਰਸਤੀ ਹੇਠ ਬਾਬਾ ਹਰਬੰਸ ਸਿੰਘ ਨੇ ਸੇਵਾ ਕਰਨੀ ਮੰਨ ਲਈ, ਜਿਸ ਨੂੰ ਸਿੰਘ ਸਾਹਿਬਾਨ ਨੇ ਪ੍ਰਵਾਨਗੀ ਦੇ ਦਿੱਤੀ। ਨਾਲ ਹੀ ਬੂਟਾ ਸਿੰਘ ਨੇ ਸਰਕਾਰ ਵੱਲੋਂ ਸੰਮਤੀ ਪ੍ਰਗਟਾਈ। ਬਾਅਦ ਵਿਚ ਬੂਟਾ ਸਿੰਘ ਸਾਫ਼ ਮੁਕਰ ਗਿਆ। ਸਿੰਘ ਸਾਹਿਬਾਨ ਨੂੰ ਗੱਲਬਾਤ ਦੇ ਚੱਕਰ ਵਿਚ ਪਾ ਕੇ ਸਮਾਂ ਲੰਘਾ ਕੇ ਸਾਡੀ ਮਰਜ਼ੀ ਤੇ ਸਿੱਖ ਪਰੰਪਰਾਵਾਂ ਦੇ ਉਲਟ ਨਿਹੰਗ ਸੰਤਾ ਸਿੰਘ ਨੂੰ ਲੈ ਆਇਆ। ਪੰਜਾਂ ਸਿੰਘ ਸਾਹਿਬਾਨਾਂ ਵੱਲੋਂ ਦਿੱਤੇ ਗਏ ਨੋਟਿਸ ਦੀ ਪਰਵਾਹ ਨਾ ਕਰਦਿਆਂ ਸੰਤਾ ਸਿੰਘ ਤੋਂ ਸੇਵਾ ਸ਼ੁਰੂ ਕਰਵਾ ਦਿੱਤੀ। ਫਿਰ ਸੰਤਾ ਸਿੰਘ ਨੂੰ ਤਨਖ਼ਾਹੀਆ ਕਰਾਰ ਦੇ ਕੇ ਪੰਥ ਵਿੱਚੋਂ ਖ਼ਾਰਜ ਕੀਤੇ ਜਾਣ ਦੇ ਬਾਵਜੂਦ ਵੀ ਇਸ ਨੂੰ ਸੇਵਾ ਤੋਂ ਨਾ ਹਟਾਇਆ, ਸਗੋਂ 11 ਅਗਸਤ ਨੂੰ ਸਰਕਾਰੀ ਸਰਬੱਤ ਖ਼ਾਲਸਾ ਨਾਂ ਦਾ ਇਕੱਠ ਸਰਕਾਰੀ ਮਸ਼ੀਨਰੀ ਵਰਤ ਕੇ ਸਿੱਖਾਂ ਨੂੰ ਗੁੰਮਰਾਹ ਕਰਨ ਲਈ ਸੱਦ ਲਿਆ। ਉਸ ਅਖੌਤੀ ਸਰਬੱਤ ਖ਼ਾਲਸਾ ਸੰਮੇਲਨ ਵਿਚ ਸਿੰਘ ਸਾਹਿਬਾਨ ਦੀ ਸ਼ਾਨ ਤੇ ਪਦਵੀ ਵਿਰੁੱਧ ਅਪਮਾਨਜਨਕ ਸ਼ਬਦ ਕਹੇ। ਸਿੰਘ ਸਾਹਿਬਾਨ ਦੀ ਅਥਾਰਟੀ ਨੂੰ ਚੈਲਿੰਜ ਕੀਤਾ ਗਿਆ।

ਉਪਰੋਕਤ ਦੋਸ਼ਾਂ ਦੇ ਆਧਾਰ 'ਤੇ ਬੂਟਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਸਰਬ ਸੰਸਾਰ ਦੀਆਂ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤਕ ਬੂਟਾ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਭੁੱਲ

ਬਖ਼ਸ਼ਵਾ ਕੇ ਤਨਖ਼ਾਹ ਨਹੀਂ ਲਵਾ ਲੈਂਦਾ, ਉਦੋਂ ਤਕ ਕੋਈ ਵੀ ਸਿੱਖ ਸੰਗਤ ਕਿਸੇ ਪ੍ਰਕਾਰ ਦਾ ਇਸ ਨਾਲ ਮਿਲਵਰਤਨ ਨਾ ਕਰੇ।

*-/ਸਹੀ*
(ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



**34**

ਮਿਤੀ : 11-9-1984

## ਹੁਕਮਨਾਮਾ

ਅੱਜ ਮਿਤੀ 11-9-1984 ਨੂੰ ਸਵੇਰੇ 7 ਵਜੇ ਸ: ਰਛਪਾਲ ਸਿੰਘ ਦਿੱਲੀ ਅਤੇ ਜਥੇਦਾਰ ਕਰਤਾਰ ਸਿੰਘ ਟੱਕਰ ਅੰਬਾਲਾ ਵੱਲੋਂ ਦਿੱਤਾ ਗਿਆ ਸਪੱਸ਼ਟੀਕਰਨ ਨਾ ਤਸੱਲੀ-ਬਖ਼ਸ਼ ਹੈ। ਕਿਉਂਕਿ ਪੰਜਾਂ ਸਿੰਘ ਸਾਹਿਬਾਨ ਵੱਲੋਂ ਭੇਜੇ ਗਏ ਨੋਟਿਸ ਵਿਚ ਲਾਏ ਗਏ ਦੋਸ਼ਾਂ ਨੂੰ ਨਾ ਤਾਂ ਇਨ੍ਹਾਂ ਨੇ ਮੰਨਿਆ ਹੈ ਤੇ ਨਾ ਹੀ ਉਨ੍ਹਾਂ ਦੋਸ਼ਾਂ ਦੀ ਮੁਆਫ਼ੀ ਮੰਗੀ ਹੈ। ਸਗੋਂ ਉਲਟਾ ਸਿੰਘ ਸਾਹਿਬਾਨ ਨੂੰ ਆਪਣੇ ਵੱਲੋਂ ਉਪਦੇਸ਼ ਦੇਣ ਦਾ ਯਤਨ ਕੀਤਾ ਹੈ ਅਤੇ ਸਿੰਘ ਸਾਹਿਬਾਨ ਉਪਰ ਨੁਕਤਾਚੀਨੀ ਕੀਤੀ ਹੈ। ਇਸ ਲਈ ਜਥੇਦਾਰ ਰਛਪਾਲ ਸਿੰਘ ਦਿੱਲੀ ਅਤੇ ਜਥੇਦਾਰ ਕਰਤਾਰ ਸਿੰਘ ਟੱਕਰ ਅੰਬਾਲਾ ਨੂੰ ਸਿੰਘ ਸਾਹਿਬਾਨ ਦੇ ਫ਼ੈਸਲੇ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਏ ਕਰਾਰ ਦਿੱਤਾ ਜਾਂਦਾ ਹੈ। ਇਹ ਦੋਨੋਂ ਸੱਜਣ 20-9-84 ਨੂੰ ਸਵੇਰੇ 8 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖ਼ੁਦ ਹਾਜ਼ਰ ਹੋ ਕੇ ਆਪਣੀ ਭੁੱਲ ਦੀ ਮੁਆਫ਼ੀ ਮੰਗਣ ਅਤੇ ਤਨਖ਼ਾਹ ਲੁਆਉਣ। ਐਸਾ ਨਾ ਕਰਨ ਦੀ ਸੂਰਤ ਵਿਚ ਖ਼ਾਲਸਾਈ ਮਰਯਾਦਾ ਅਨੁਸਾਰ ਅਗਲੀ ਕਾਰਵਾਈ ਕੀਤੀ

ਜਾਵੇਗੀ। ਜਦ ਤਕ ਇਹ ਦੋਨੋਂ ਗੁਰ-ਮਰਯਾਦਾ ਅਨੁਸਾਰ ਭੁੱਲ ਬਖ਼ਸ਼ਵਾ ਕੇ ਤਨਖ਼ਾਹ ਨਹੀਂ ਲਗਵਾ ਲੈਂਦੇ, ਉਦੋਂ ਤਕ ਸਿੱਖ ਸੰਗਤਾਂ ਇਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਮਿਲਵਰਤਨ ਨਾ ਕਰਨ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਸੋਹਣ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ



## 35

ਮਿਤੀ : 20-9-1984

### ਹੁਕਮਨਾਮਾ

ਅੱਜ ਮਿਤੀ 20-9-84 ਨੂੰ ਭਾਈ ਰਛਪਾਲ ਸਿੰਘ ਦਿੱਲੀ ਅਤੇ ਭਾਈ ਕਰਤਾਰ ਸਿੰਘ ਟੱਕਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਿੰਘ ਸਾਹਿਬਾਨ ਦੇ ਸਾਹਮਣੇ ਤਨਖ਼ਾਹ ਲੁਆਉਣ ਲਈ ਹਾਜ਼ਰ ਹੋਏ। ਇਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਕੀਤੀ ਉਲੰਘਣਾ ਅਤੇ ਸਿੰਘ ਸਾਹਿਬਾਨ ਦੀ ਸ਼ਾਨ ਵਿਰੁੱਧ ਵਰਤੇ ਸ਼ਬਦਾਂ ਦੀ ਲਿਖਤੀ ਮੁਆਫ਼ੀ ਮੰਗ ਲਈ ਹੈ। ਪੰਜ ਸਿੰਘ ਸਾਹਿਬਾਨ ਵੱਲੋਂ ਲਾਈ ਜਾਣ ਵਾਲੀ ਤਨਖ਼ਾਹ ਨੂੰ ਪ੍ਰਵਾਨ ਕਰ ਲਿਆ ਹੈ।

ਇਨ੍ਹਾਂ ਦੋਹਾਂ ਨੂੰ ਹੇਠ ਲਿਖੇ ਅਨੁਸਾਰ ਤਨਖ਼ਾਹ ਲਾਈ ਜਾਂਦੀ ਹੈ :

(1) ਆਪਣੇ ਨਿੱਤਨੇਮ ਤੋਂ ਇਲਾਵਾ 21 ਦਿਨਾਂ ਲਈ ਹਰ ਰੋਜ਼ ਇਕ ਪਾਠ ਜਾਪੁ ਸਾਹਿਬ ਅਤੇ ਇਕ ਪਾਠ ਬੇਨਤੀ ਚੌਪਈ ਦਾ ਕਰਿਆ ਕਰਨ।

(2) ਸਥਾਨਕ ਗੁਰਦੁਆਰਾ ਸਾਹਿਬ ਵਿਖੇ ਇਕ ਹਫ਼ਤਾ ਸੰਗਤਾਂ ਦੇ ਜੂਠੇ ਬਰਤਨ ਸਾਫ਼ ਕਰਨ ਦੀ ਸੇਵਾ ਕਰਨ।

(3) ਸਥਾਨਕ ਗੁਰਦੁਆਰਾ ਸਾਹਿਬ ਵਿਖੇ ਇਕ ਹਫ਼ਤਾ ਜੋੜੇ ਸਾਫ਼ ਕਰਨ ਦੀ ਸੇਵਾ ਕਰਨ।

(4) ਸਥਾਨਕ ਗੁਰਦੁਆਰਾ ਸਾਹਿਬ ਵਿਖੇ 10 ਦਿਨ ਝਾੜੂ ਫੇਰਨ ਦੀ ਸੇਵਾ ਕਰਨ।

(5) ਗੁਰੂ ਕੀ ਗੋਲਕ ਵਿਖੇ 251/- ਹਰ ਇਕ ਜਮ੍ਹਾਂ ਕਰਵਾ ਕੇ ਰਸੀਦ ਪ੍ਰਾਪਤ ਕਰਨ।

ਉਪਰੋਕਤ ਸਾਰੀਆਂ ਤਨਖ਼ਾਹਾਂ ਪੂਰੀਆਂ ਕਰਨ ਤੋਂ ਬਾਅਦ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾਉਣ।

| | |
|---|---|
| *-/ਸਹੀ* | *-/ਸਹੀ* |
| (ਗਿ: ਸਾਹਿਬ ਸਿੰਘ) | (ਗਿ: ਕਿਰਪਾਲ ਸਿੰਘ) |
| *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਦਰਬਾਰ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, |
| ਸ੍ਰੀ ਅੰਮ੍ਰਿਤਸਰ | ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਗਿ: ਹਰਿਚਰਨ ਸਿੰਘ ਮਹਾਲੋਂ) | (ਗਿ: ਪ੍ਰੀਤਮ ਸਿੰਘ) | (ਸੰਤ ਲੱਖਾ ਸਿੰਘ) |
| *ਜਥੇਦਾਰ* | *ਹੈੱਡ ਗ੍ਰੰਥੀ* | *ਜਥੇਦਾਰ* |
| ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, | ਤਖ਼ਤ ਸ੍ਰੀ ਦਮਦਮਾ ਸਾਹਿਬ, |
| ਸ੍ਰੀ ਅਨੰਦਪੁਰ ਸਾਹਿਬ | ਸ੍ਰੀ ਅੰਮ੍ਰਿਤਸਰ | ਤਲਵੰਡੀ ਸਾਬੋ |



## 36

ਮਿਤੀ : 14-10-1984

ਸ੍ਰੀਮਾਨ ਬਾਬਾ ਖੜਕ ਸਿੰਘ ਜੀ ਕਾਰ-ਸੇਵਾ ਵਾਲਿਆਂ ਨੂੰ ਵਿਦਿਤ ਕੀਤਾ ਜਾਂਦਾ ਹੈ ਕਿ ਅੱਜ ਮਿਤੀ 14-10-84 ਨੂੰ ਪੰਜ ਸਿੰਘ ਸਾਹਿਬਾਨ ਦੀ ਮੀਟਿੰਗ ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਵਿਚ ਹੋਈ, ਜਿਸ ਵਿਚ ਸਰੋਵਰ ਸਾਹਿਬ ਦੇ ਕੱਚੇ ਬੰਨ੍ਹ ਦੀ ਥਾਂ ਪੱਕੀ ਕੰਧ ਉਸਾਰੇ ਜਾਣ ਬਾਰੇ ਮਾਮਲਾ ਪੇਸ਼ ਹੋਇਆ। ਦੀਰਘ ਵੀਚਾਰ ਉਪਰੰਤ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਗਿਆ ਕਿ ਸ੍ਰੀ ਦਰਬਾਰ ਸਾਹਿਬ ਦੇ ਅੰਮ੍ਰਿਤ ਸਰੋਵਰ ਵਿਖੇ ਪੁਰਾਤਨ ਮਰਯਾਦਾ ਨੂੰ ਮੁਖ ਰੱਖਦਿਆਂ ਨਵੀਂ ਦੀਵਾਰ ਨਾ ਉਸਾਰੀ ਜਾਵੇ। ਕਾਰ-ਸੇਵਾ ਸਮੇਂ ਕੱਚੇ ਬੰਨ੍ਹ ਤੋਂ ਹੀ ਕੰਮ ਲਿਆ ਜਾਵੇ। ਬੰਨ੍ਹ ਲਈ ਉਸਾਰੀ ਜਾ ਰਹੀ ਸਾਰੀ ਦੀਵਾਰ ਚੁੱਕ ਦਿੱਤੀ ਜਾਵੇ।

| | |
|---|---|
| *-/ਸਹੀ* | *-/ਸਹੀ* |
| (ਗਿ: ਸਾਹਿਬ ਸਿੰਘ) | (ਗਿ: ਕਿਰਪਾਲ ਸਿੰਘ) |
| *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਦਰਬਾਰ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, |
| ਸ੍ਰੀ ਅੰਮ੍ਰਿਤਸਰ | ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਗਿ: ਹਰਿਚਰਨ ਸਿੰਘ ਮਹਾਲੋਂ) | (ਗਿ: ਪ੍ਰੀਤਮ ਸਿੰਘ) | (ਸੰਤ ਲੱਖਾ ਸਿੰਘ) |
| *ਜਥੇਦਾਰ* | *ਹੈੱਡ ਗ੍ਰੰਥੀ* | *ਜਥੇਦਾਰ* |
| ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, | ਤਖ਼ਤ ਸ੍ਰੀ ਦਮਦਮਾ ਸਾਹਿਬ, |
| ਸ੍ਰੀ ਅਨੰਦਪੁਰ ਸਾਹਿਬ | ਸ੍ਰੀ ਅੰਮ੍ਰਿਤਸਰ | ਤਲਵੰਡੀ ਸਾਬੋ |





ਮਿਤੀ : 25-10-1984

## ਗੁਰਮਤਾ

ਅੱਜ ਮਿਤੀ 25-10-84 ਨੂੰ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿਚ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਗਿਆ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਦਰਬਾਰ ਸਾਹਿਬ ਦੇ ਨਾਮ 'ਤੇ ਕੋਈ ਸਭਾ ਜਾਂ ਸੁਸਾਇਟੀ ਨਹੀਂ ਬਣਾਈ ਜਾ ਸਕਦੀ। ਜੋ ਸਭਾ ਸੁਸਾਇਟੀ ਹੁਣ ਤਕ ਉਕਤ ਨਾਵਾਂ ਹੇਠ ਕਾਇਮ ਹਨ, ਉਹਨਾਂ ਨੂੰ ਭੰਗ ਕੀਤਾ ਜਾਂਦਾ ਹੈ। ਇਸ ਨਾਮ ਦੀਆਂ ਸਾਰੀਆਂ ਸਭਾ ਸੁਸਾਇਟੀਆਂ ਤੁਰੰਤ ਹੀ ਆਪਣੇ ਨਾਮ ਬਦਲ ਲੈਣ। ਸਰਬੱਤ ਸੰਗਤਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਜੋ ਮਾਇਆ ਭੇਜਣੀ ਹੋਵੇ, ਉਹ ਸਿੱਧੇ ਹੀ ਮੈਨੇਜਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਨਾਮ ਭੇਜਣ ਦੀ ਕ੍ਰਿਪਾਲਤਾ ਕਰਨ। ਉਪਰੋਕਤ ਮੌਜੂਦਾ ਸਭਾ ਸੁਸਾਇਟੀਆਂ ਨੂੰ ਸ੍ਰੀ ਦਰਬਾਰ ਸਾਹਿਬ ਜਾਂ ਸ੍ਰੀ ਹਰਿਮੰਦਰ ਸਾਹਿਬ ਦੇ ਨਾਂ 'ਤੇ ਬਿਲਕੁਲ ਹੀ ਮਾਇਆ ਨਾ ਦੇਣ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





## ਦੇਸ਼ ਭਰ ਵਿਚ ਸਿੱਖਾਂ ਦੇ ਵਹਿਸ਼ੀ ਕਤਲਿਆਮ ਵਿਰੁੱਧ ਰੋਸ ਵਜੋਂ ਗੁਰਪੁਰਬ ਸਮੇਂ ਦੀਪਮਾਲਾ ਨਾ ਕੀਤੀ ਜਾਵੇ ਨਗਰ ਕੀਰਤਨ ਨਾ ਕੱਢੇ ਜਾਣ ਅਤੇ ਆਤਸ਼ਬਾਜ਼ੀ ਨਾ ਚਲਾਈ ਜਾਵੇ

ਪੰਜ ਸਿੰਘ ਸਾਹਿਬਾਨ ਨੇ ਦੇਸ਼ ਭਰ ਦੇ ਸਿੱਖਾਂ ਤੇ ਸਮੂੰਹ ਗੁਰੂ ਨਾਨਕ ਨਾਮ ਲੇਵਾ ਨੂੰ ਕਿਹਾ ਹੈ ਕਿ ਉਹ ਭਾਰਤ ਭਰ ਵਿਚ ਸਿੱਖਾਂ 'ਤੇ ਕੀਤੇ ਗਏ ਅੰਨ੍ਹੇ ਕਤਲਿਆਮ, ਪਵਿੱਤਰ ਗੁਰਧਾਮਾਂ ਨੂੰ ਅਗਨ ਭੇਟ ਕਰਨ ਅਤੇ ਸਿੱਖਾਂ ਦੀ ਅਰਬਾਂ-ਖਰਬਾਂ ਦੀ ਜਾਇਦਾਦ ਨੂੰ ਤਬਾਹ ਕਰਨ ਵਿਰੁੱਧ ਰੋਸ ਦਾ ਪ੍ਰਗਟਾਵਾ ਕਰਦੇ ਹੋਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ 1984 ਈ: ਸਮੇਂ ਨਾ ਤਾਂ ਨਗਰ ਕੀਰਤਨ ਕੱਢਣ ਅਤੇ ਨਾ ਹੀ ਦੀਪਮਾਲਾ ਕਰਨ ਤੇ ਨਾ ਹੀ ਆਤਸ਼ਬਾਜ਼ੀ ਚਲਾਉਣ।

ਸਿੱਖ ਸੰਗਤਾਂ ਪ੍ਰਕਾਸ਼ ਉਤਸਵ ਸਮੇਂ ਕੇਵਲ ਦੀਵਾਨ ਸਜਾ ਕੇ, ਕੀਰਤਨ ਕਥਾ ਤੇ ਗੁਰੂ ਜੱਸ ਗਾਇਨ ਕਰਨ ਅਤੇ ਮਰਯਾਦਾ ਅਨੁਸਾਰ ਗੁਰੂ ਕਾ ਲੰਗਰ ਅਤੁੱਟ ਵਰਤੇ।

ਗੁਰੂ ਪੰਥ ਦੇ ਦਾਸ:

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਮਿਤੀ : 1-4-1985

## ਹੁਕਮਨਾਮਾ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜਾਰੀ ਕੀਤੇ ਗਏ ਹੁਕਮਨਾਮੇ ਅਨੁਸਾਰ ਮਿਤੀ 12-8-84 ਨੂੰ ਭਾਈ ਨਰਾਇਣ ਸਿੰਘ ਕਲੇਰਾਂ ਵਾਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਅਤੇ ਉਸਨੂੰ ਹੁਕਮ ਦਿੱਤਾ ਗਿਆ ਸੀ ਕਿ ਉਹ 31 ਮਾਰਚ, 1985 ਤਕ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਆਪਣੀ ਕੀਤੀ ਗ਼ਲਤੀ ਦੀ ਭੁੱਲ ਬਖ਼ਸ਼ਾਵੇ ਤੇ ਤਨਖ਼ਾਹ ਲਗਵਾਵੇ।

ਭਾਈ ਨਰਾਇਣ ਸਿੰਘ ਕਲੇਰਾਂ ਵਾਲਿਆਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਣ ਦੀ ਬਜਾਇ ਇਕ ਪੱਤਰ ਭੇਜਿਆ ਗਿਆ ਹੈ। ਜਿਸ ਵਿਚ ਉਸ ਨੇ ਆਪਣੀ ਗ਼ਲਤੀ ਨੂੰ ਨਹੀਂ ਮੰਨਿਆ। ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਉਲੰਘਣਾ ਕਰਨ ਦਾ ਦੋਸ਼ੀ ਹੈ। ਇਸ ਲਈ ਇਸ ਨੂੰ ਸਿੱਖ ਪੰਥ ਵਿੱਚੋਂ ਖ਼ਾਰਜ ਕੀਤਾ ਜਾਂਦਾ ਹੈ।

ਸਮੂੰਹ ਸਿੱਖ ਸੰਗਤਾਂ ਨੂੰ ਹੁਕਮ ਕੀਤਾ ਜਾਂਦਾ ਹੈ ਕਿ ਉਹ ਭਾਈ ਨਰਾਇਣ ਸਿੰਘ ਨਾਲ ਕਿਸੇ ਪ੍ਰਕਾਰ ਮਿਲਵਰਤਣ ਤੇ ਸਹਿਯੋਗ ਨਾ ਕਰਨ। ਕਿਸੇ ਪੰਥਕ ਸਟੇਜ 'ਤੇ ਬੋਲਣ ਨਾ ਦੇਣ। ਜੋ ਕੋਈ ਪੰਥ ਦਾ ਇਹ ਹੁਕਮ ਮੰਨੇਗਾ, ਉਹ ਨਿਹਾਲ ਹੋਵੇਗਾ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

19 ਚੇਤਰ, ਸੰਮਤ ਨਾਨਕਸ਼ਾਹੀ 516





ਮਿਤੀ : 1-4-1985

## ਹੁਕਮਨਾਮਾ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ 2 ਸਤੰਬਰ, 1984 ਨੂੰ ਜਾਰੀ ਕੀਤੇ ਗਏ ਹੁਕਮਨਾਮੇ ਰਾਹੀਂ ਬੂਟਾ ਸਿੰਘ ਕੇਂਦਰੀ ਮੰਤਰੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਤੇ ਉਸ ਨੂੰ ਹੁਕਮ ਦਿੱਤਾ ਗਿਆ ਸੀ ਕਿ ਉਹ 31 ਮਾਰਚ, 1985 ਤਕ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਹਾਜ਼ਰ ਹੋ ਕੇ ਆਪਣੀ ਗ਼ਲਤੀ ਦੀ ਭੁੱਲ ਬਖ਼ਸ਼ਾਵੇ ਤੇ ਤਨਖ਼ਾਹ ਲੁਆਵੇ।

ਬੂਟਾ ਸਿੰਘ ਨੀਯਤ ਮਿਤੀ 'ਤੇ ਤਨਖ਼ਾਹ ਲੁਆਉਣ ਤੇ ਭੁੱਲ ਬਖ਼ਸ਼ਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਨਹੀਂ ਹੋਇਆ। ਅਜੇਹਾ ਕਰ ਕੇ ਬੂਟਾ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਘੋਰ ਉਲੰਘਣਾ ਕੀਤੀ ਹੈ। ਇਸ ਕਰਕੇ ਬੂਟਾ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅਪਮਾਨ ਦਾ ਦੋਸ਼ੀ ਹੈ। ਸੋ, ਬੂਟਾ ਸਿੰਘ ਨੂੰ ਖ਼ਾਲਸਾਈ ਮਰਯਾਦਾ ਅਨੁਸਾਰ ਸਿੱਖ ਪੰਥ ਵਿੱਚੋਂ ਖ਼ਾਰਜ ਕੀਤਾ ਜਾਂਦਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਮੂੰਹ ਸਿੱਖ ਸੰਗਤਾਂ ਪ੍ਰਤੀ ਹੁਕਮ ਕੀਤਾ ਜਾਂਦਾ ਹੈ ਕਿ ਉਹ ਬੂਟਾ ਸਿੰਘ ਨਾਲ ਕਿਸੇ ਪ੍ਰਕਾਰ ਦੀ ਸਾਂਝ ਨਾ ਰੱਖਣ, ਉਸ ਨੂੰ ਕਿਸੇ ਵੀ ਸਿੱਖ ਸਟੇਜ 'ਤੇ ਬੋਲਣ ਨਾ ਦੇਣ ਅਤੇ ਉਸ ਨਾਲ ਕੋਈ ਮਿਲਵਰਤਣ ਤੇ ਸਹਿਯੋਗ ਨਾ ਕਰਨ।

ਜੋ ਕੋਈ ਪੰਥ ਦਾ ਇਹ ਹੁਕਮ ਮੰਨੇਗਾ, ਉਹ ਨਿਹਾਲ ਹੋਵੇਗਾ।

*-/ਸਹੀ*
(ਗਿ: ਸਾਹਿਬ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

19 ਚੇਤਰ, ਸੰਮਤ ਨਾਨਕਸ਼ਾਹੀ 516



## 41

ਮਿਤੀ : 28-4-1985

ਅੱਜ ਮਿਤੀ 28-4-85 ਨੂੰ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿਚ ਹੇਠ ਲਿਖਿਆ ਮਤਾ ਸਰਬ ਸੰਮਤੀ ਨਾਲ ਪਾਸ ਹੋਇਆ।

'ਸਿੱਖ ਰਹਿਤ ਮਰਯਾਦਾ' ਦੇ ਪੰਨਾ 9 ਅਤੇ ਪੰਨਾ 26 ਉਪਰ ਨਿੱਤਨੇਮ ਦੀਆਂ ਬਾਣੀਆਂ ਵਿਚ ਇਸ ਤਰ੍ਹਾਂ ਸੋਧ ਕਰ ਦਿੱਤੀ ਜਾਵੇ :

ਜਪ, ਜਾਪੁ, 10 ਸਵੱਯੇ (ਸ੍ਰਾਵਗ ਸੁਧ ਵਾਲੇ), ਬੇਨਤੀ ਚੌਪਈ ਤੇ ਅਨੰਦ।

| | |
|---|---|
| *-/ਸਹੀ* | *-/ਸਹੀ* |
| (ਗਿ: ਸਾਹਿਬ ਸਿੰਘ) | (ਗਿ: ਕਿਰਪਾਲ ਸਿੰਘ) |
| *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਗਿ: ਹਰਿਚਰਨ ਸਿੰਘ ਮਹਾਲੋਂ) | (ਗਿ: ਪ੍ਰੀਤਮ ਸਿੰਘ) | (ਸੰਤ ਲੱਖਾ ਸਿੰਘ) |
| *ਜਥੇਦਾਰ* | *ਹੈੱਡ ਗ੍ਰੰਥੀ* | *ਜਥੇਦਾਰ* |
| ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ |



## 42

ਮਿਤੀ : 28-4-1985

ਅੱਜ ਮਿਤੀ 28-4-85 ਨੂੰ ਪੰਜ ਸਿੰਘ ਸਾਹਿਬਾਨ ਦੀ ਮੀਟਿੰਗ ਵਿਚ ਹੇਠ ਲਿਖਿਆ ਗੁਰਮਤਾ ਸਰਬ-ਸੰਮਤੀ ਨਾਲ ਪਾਸ ਹੋਇਆ।

ਕੋਈ ਸਿੰਘ ਜਾਂ ਸਿੰਘਣੀ ਆਪਣੇ ਨਾਮ ਨਾਲ ਜਾਤ, ਗੋਤ ਦੀ ਵਰਤੋਂ ਨਾ ਕਰੇ। ਜਾਤ, ਗੋਤ ਦੀ ਵਰਤੋਂ ਕਰਨੀ ਮਨਮਤ ਹੈ ਅਤੇ ਗੁਰੂ ਸਾਹਿਬ ਦੇ ਸਿਧਾਂਤਾਂ ਦੇ ਉਲਟ ਹੈ।

| | |
|---|---|
| *-/ਸਹੀ* | *-/ਸਹੀ* |
| (ਗਿ: ਸਾਹਿਬ ਸਿੰਘ) | (ਗਿ: ਕਿਰਪਾਲ ਸਿੰਘ) |
| *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਗਿ: ਹਰਿਚਰਨ ਸਿੰਘ ਮਹਾਲੋਂ) | (ਗਿ: ਪ੍ਰੀਤਮ ਸਿੰਘ) | (ਸੰਤ ਲੱਖਾ ਸਿੰਘ) |
| *ਜਥੇਦਾਰ* | *ਹੈੱਡ ਗ੍ਰੰਥੀ* | *ਜਥੇਦਾਰ* |
| ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ |



## 43

ਮਿਤੀ : 28-4-1985

ਸ਼੍ਰੋਮਣੀ ਕਮੇਟੀ ਵੱਲੋਂ ਛਾਪੇ ਜਾਣ ਵਾਲੇ ਨਿੱਤਨੇਮ ਦੇ ਗੁਟਕੇ ਜਾਂ ਨਿੱਤਨੇਮ ਸਟੀਕ ਦੇ ਗੁਟਕਿਆਂ ਵਿਚ ਪੂਰਾ ਅਨੰਦ ਸਾਹਿਬ ਛਾਪਿਆ ਜਾਵੇ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 44

ਮਿਤੀ : 28-8-1985

ਪੰਜ ਸਿੰਘ ਸਾਹਿਬਾਨ ਨੇ ਹੇਠ ਲਿਖਿਆ ਫ਼ੈਸਲਾ ਸੁਣਾਇਆ :

ਬਾਬਾ ਚਰਨ ਸਿੰਘ ਸੇਵਾ ਵਾਲਿਆਂ ਨੇ ਅੱਜ ਮਿਤੀ 28-8-85 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਨੂੰ ਲਿਖਤੀ ਸਪੱਸ਼ਟੀਕਰਨ ਦਿੱਤਾ। ਸਪੱਸ਼ਟੀਕਰਨ ਵੀਚਾਰਨ ਉਪਰੰਤ ਪੰਜ ਸਿੰਘ ਸਾਹਿਬਾਨ ਨੇ ਹੇਠ ਲਿਖੇ ਅਨੁਸਾਰ ਫ਼ੈਸਲਾ ਕੀਤਾ। ਬਾਬਾ ਚਰਨ ਸਿੰਘ ਨੇ ਆਪਣੇ ਸਪੱਸ਼ਟੀਕਰਨ ਵਿਚ ਲਿਖਿਆ ਹੈ ਕਿ ਉਨ੍ਹਾਂ ਨੇ ਤ੍ਰਾਵੜੀ ਦੇ ਗੁਰਦੁਆਰਾ ਸਾਹਿਬ ਵਿਖੇ ਸ: ਬੂਟਾ ਸਿੰਘ ਕੇਂਦਰੀ ਮੰਤਰੀ ਨੂੰ ਸਿਰੋਪਾਉ ਦੇਣ ਦੀ ਭੁੱਲ ਭਾਵੇਂ ਸੁਤੇ-ਸਿੱਧ ਕੀਤੀ ਹੈ, ਫਿਰ ਵੀ ਪੰਜ ਸਿੰਘ ਸਾਹਿਬਾਨ ਜੋ ਤਨਖ਼ਾਹ ਮੈਨੂੰ ਲਾਉਣਗੇ ਉਹ ਮੈਨੂੰ ਪ੍ਰਵਾਨ ਹੋਵੇਗੀ।

ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੇ ਅਨੁਸਾਰ ਤਨਖ਼ਾਹ ਲਾ ਕੇ ਮੁਆਫ਼ੀ ਦਿੱਤੀ ਜਾਂਦੀ ਹੈ:

(1) ਆਪਣੇ ਨਿੱਤਨੇਮ ਤੋਂ ਬਿਨਾਂ 11 ਦਿਨ ਅੱਧਾ ਘੰਟਾ ਹਰ ਰੋਜ਼ ਗੁਰ-ਮੰਤਰ ਦਾ ਜਾਪ ਕਰਨਾ।

(2) ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੋਲਕ ਵਿਚ 101/- ਰੁਪਏ ਮਾਇਆ ਭੇਟਾ ਕਰਨਾ।

(3) 11 ਦਿਨ ਗੁਰਦੁਆਰਾ ਸਾਹਿਬ ਵਿਖੇ ਝਾੜੂ ਦੀ ਸੇਵਾ ਕਰਨੀ।

ਉਪਰੋਕਤ ਤਨਖ਼ਾਹ ਪੂਰੀ ਹੋਣ 'ਤੇ ਕੜਾਹ ਪ੍ਰਸਾਦਿ ਲੈ ਕੇ ਸਥਾਨਕ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾਉਣ।

-/*ਸਹੀ*

(ਪੰਜ ਸਿੰਘ ਸਾਹਿਬਾਨ)



45

ਨੰ: 247/5-85 ਮਿਤੀ: 4-10-1985

ਅੱਜ ਮਿਤੀ 4-10-85 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਜ਼ਰੂਰੀ ਇਕੱਤਰਤਾ ਹੋਈ, ਜਿਸ ਵਿਚ ਗਿਆਨੀ ਗੁਰਬਚਨ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਸੀਸ ਗੰਜ, ਦਿੱਲੀ ਵੱਲੋਂ ਮਿਤੀ 7-9-85 ਦੇ ਭੇਜੇ ਬੇਨਤੀ ਪੱਤਰ 'ਤੇ ਵਿਚਾਰ ਕੀਤੀ ਗਈ, ਜਿਸ ਵਿਚ ਉਹਨਾਂ ਨੇ ਮਿਤੀ 1-4-85 ਨੂੰ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਵੱਲੋਂ ਕੀਤੇ ਗਏ ਸੰਮੇਲਨ ਵਿਚ ਕਮੇਟੀ ਦੇ ਪ੍ਰਬੰਧਕਾਂ ਦੇ ਕਹਿਣ 'ਤੇ ਕੇਂਦਰੀ ਮੰਤਰੀ ਬੂਟਾ ਸਿੰਘ ਨੂੰ ਸਿਰੋਪਾਉ ਦਿੱਤਾ, ਕਿਉਂਕਿ ਬੂਟਾ ਸਿੰਘ ਪੰਥ ਵਿੱਚੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਛੇਕਿਆ ਹੋਇਆ ਹੈ। ਇਸ ਲਈ ਗਿਆਨੀ ਗੁਰਬਚਨ ਸਿੰਘ ਜੀ ਇਸ ਨੂੰ ਆਪਣੀ ਭੁੱਲ ਮੰਨਦੇ ਹਨ ਅਤੇ ਇਸ ਭੁੱਲ ਨੂੰ ਬਖ਼ਸ਼ਾਉਣ ਲਈ ਉਹ ਖ਼ੁਦ ਸ੍ਰੀ ਅਕਾਲ ਤਖ਼ਤ ਸਾਹਿਬ ਪੰਜ ਸਿੰਘ ਸਾਹਿਬਾਨ ਦੇ ਪੇਸ਼ ਹੋਏ। ਪੰਜ ਸਿੰਘ ਸਾਹਿਬਾਨ ਵੱਲੋਂ ਵੀਚਾਰ ਉਪਰੰਤ ਹੇਠ ਲਿਖਿਆ ਫ਼ੈਸਲਾ ਕੀਤਾ ਗਿਆ। ਗਿਆਨੀ ਗੁਰਬਚਨ ਸਿੰਘ ਨੂੰ ਉਪਰੋਕਤ ਕੀਤੀ ਭੁੱਲ ਦੀ ਹੇਠ ਲਿਖੇ ਅਨੁਸਾਰ ਤਨਖ਼ਾਹ ਲਗਾਈ ਜਾਂਦੀ ਹੈ:

(1) ਆਪਣੇ ਨਿੱਤਨੇਮ ਤੋਂ ਇਲਾਵਾ ਇਕ ਹਫ਼ਤੇ ਲਈ ਹਰ ਰੋਜ਼ ਇਕ ਜਾਪੁ ਸਾਹਿਬ ਦਾ ਪਾਠ ਕੀਤਾ ਕਰਨ।

(2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ ਇਕ ਸੌ. ਇਕ ਰੁਪਏ ਪਾਉਣ।

(3) ਗੁਰਦੁਆਰਾ ਸੀਸ ਗੰਜ, ਦਿੱਲੀ ਵਿਖੇ ਇਕ ਹਫ਼ਤਾ ਝਾੜੂ ਦੀ ਸੇਵਾ ਕਰਨ।

ਉਪਰੋਕਤ ਲੱਗੀਆਂ ਸੇਵਾਵਾਂ ਪੂਰੀਆਂ ਕਰਨ ਤੋਂ ਉਪਰੰਤ ਕੜਾਹ ਪ੍ਰਸਾਦਿ ਦੀ

ਦੇਗ ਲੈ ਕੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾਉਣ। ਇਸ ਪਿੱਛੋਂ ਉਸ ਦਿਨ ਤੋਂ ਇਹਨਾਂ ਦੀ ਉਪਰੋਕਤ ਭੁੱਲ ਦੀ ਮਾਫ਼ੀ ਸਮਝੀ ਜਾਵੇ।

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 46

ਮਿਤੀ : 16-1-1986

ਸਿੱਖ ਪੰਥ ਅੱਜ ਬੜੇ ਨਾਜ਼ਕ ਤੇ ਸੰਕਟਮਈ ਭਿਆਨਕ ਦੌਰ ਵਿੱਚੋਂ ਗੁਜ਼ਰ ਰਿਹਾ ਹੈ। ਸਮੁੱਚੇ ਪੰਥ ਦੀ ਏਕਤਾ ਅਤੇ ਪੰਥਕ ਰਵਾਇਤਾਂ ਦੀ ਗੌਰਵਤਾ ਨੂੰ ਕਾਇਮ ਰੱਖਣਾ ਅੱਜ ਦੇ ਸਮੇਂ ਦੀ ਸਭ ਤੋਂ ਮੁੱਖ ਲੋੜ ਹੈ। ਮਹਾਨ ਪਵਿੱਤਰ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਕਾਰ-ਸੇਵਾ ਰਾਹੀਂ ਮੁੜ ਉਸਾਰੀ ਸਿੱਖ ਜਗਤ ਦੀ ਲੋਚਨਾ ਹੈ। ਸਿੱਖ ਜਗਤ ਦੀ ਇਸ ਲੋਚਨਾ ਤੇ ਭਾਵਨਾ ਨੂੰ ਮੁੱਖ ਰੱਖ ਕੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 24 ਸਤੰਬਰ, 1984 ਨੂੰ ਹੋਏ ਸਰਬੱਤ ਖ਼ਾਲਸਾ ਸਮਾਗਮ ਵੱਲੋਂ ਹੋਏ ਫ਼ੈਸਲੇ ਅਨੁਸਾਰ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਮਿਤੀ 27 ਜਨਵਰੀ, 1986 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ ਲਈ ਕਾਰ-ਸੇਵਾ ਅਰੰਭ ਕਰਨ ਦਾ ਫ਼ੈਸਲਾ ਕੀਤਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਸੰਸਾਰ ਦੀ ਚੁਣੀ ਹੋਈ ਸਰਬ-ਉੱਤਮ ਜਥੇਬੰਦੀ ਹੈ, ਜਿਸ ਰਾਹੀਂ ਸਿੱਖ ਜਗਤ ਆਪਣੇ ਪਵਿੱਤਰ ਗੁਰਧਾਮਾਂ ਦੀ ਸੇਵਾ ਸੰਭਾਲ ਦਾ ਲੋਕ-ਰਾਜੀ ਢੰਗ ਨਾਲ ਪ੍ਰਬੰਧ ਚਲਾਉਂਦਾ ਹੈ।

ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿਚ ਸਿੱਖ ਜਗਤ ਵੱਲੋਂ ਅੰਗਰੇਜ਼ੀ ਸਾਮਰਾਜ ਤੇ ਉਸ ਦੇ ਪਿੱਠੂ 'ਮਹੰਤਾਂ' ਵਿਰੁੱਧ ਇਕ ਲੰਮੇ ਤੇ ਲਹੂ ਡੋਲਵੇਂ ਸੰਘਰਸ਼ ਪਿੱਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ ਸੀ। ਗੁਰਦੁਆਰਾ ਸੁਧਾਰ ਜਾਂ ਅਕਾਲੀ ਲਹਿਰ ਦੇ ਇਸ ਸੰਘਰਸ਼ ਵਿਚ ਸਿੱਖ ਕੌਮ ਨੇ ਲਾ-ਮਿਸਾਲ ਕੁਰਬਾਨੀਆਂ ਦਿੱਤੀਆਂ ਸੀ। ਛੇ ਸੌ ਦੇ ਲਗਭਗ ਸਿੱਖ ਸੂਰਬੀਰਾਂ ਨੇ ਸ਼ਹਾਦਤ ਦਾ ਜਾਮ ਪੀਤਾ। 45 ਹਜ਼ਾਰ ਸਿੰਘਾਂ ਨੇ ਇਕ ਤੋਂ 14 ਸਾਲ ਤਕ ਦੀਆਂ ਸਜ਼ਾਵਾਂ ਭੁਗਤੀਆਂ ਤੇ

16 ਲੱਖ ਰੁਪਏ ਦੇ ਲਗਭਗ ਜੁਰਮਾਨੇ ਭਰਨ ਉਪਰੰਤ ਖ਼ਾਲਸਾ ਪੰਥ ਗੁਰਧਾਮਾਂ ਦੇ ਪ੍ਰਬੰਧ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਿਰਜਣਾ ਵਿਚ ਸਫਲ ਹੋ ਸਕਿਆ।

ਅੱਜ ਜਦੋਂ ਖ਼ਾਲਸਾ ਪੰਥ ਨਾਜ਼ਕ ਦੌਰ ਵਿੱਚੋਂ ਲੰਘ ਰਿਹਾ ਹੈ ਤਾਂ ਗੌਰਵਮਈ ਖ਼ਾਲਸਾਈ ਪਰੰਪਰਾਵਾਂ ਤੇ ਮਰਯਾਦਾ ਨੂੰ ਕਾਇਮ ਰੱਖਣਾ ਸਮੁੱਚੇ ਖ਼ਾਲਸਾ ਪੰਥ ਦੀ ਮੁੱਖ ਜ਼ੁੰਮੇਵਾਰੀ ਹੈ। ਇਹ ਜ਼ੁੰਮੇਵਾਰੀ ਪੰਥ ਦੀਆਂ ਮਹਾਨ ਸੰਪ੍ਰਦਾਵਾਂ ਸਮੇਂ ਸਮੇਂ ਨਿਭਾਉਂਦੀਆਂ ਰਹੀਆਂ ਹਨ।

ਦਮਦਮੀ ਟਕਸਾਲ ਵੀ, ਸਿੱਖ ਕੌਮ ਦੀ ਇਕ ਮਹਾਨ ਧਾਰਮਿਕ ਤੇ ਵਿਦਿਅਕ ਸੇਵਾ ਕਰਨ ਵਾਲੀ ਜਥੇਬੰਦੀ ਹੈ, ਜਿਸ ਦੇ ਸਮੇਂ ਸਮੇਂ ਸਤਿਕਾਰਯੋਗ ਮੁਖੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂਵਾਲੇ, ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਪੂਰਾ ਪੂਰਾ ਸਹਿਯੋਗ ਕਰ ਕੇ ਇਸ ਮਹਾਨ ਜਥੇਬੰਦੀ ਦੀ ਮਾਨ ਮਰਯਾਦਾ ਨੂੰ ਵਧਾਉਂਦੇ ਰਹੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨੁਮਾਇੰਦਾ ਹੈਸੀਅਤ ਨੂੰ ਸਵੀਕਾਰਦੇ ਰਹੇ ਹਨ।

ਮਹਾਨ ਪਵਿੱਤਰ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਕਾਰ-ਸੇਵਾ ਸੰਬੰਧੀ ਚੱਲ ਰਹੇ, ਦੁਖਦਾਈ ਤੇ ਮੰਦਭਾਗੀ ਵਾਦ-ਵਿਵਾਦ ਕਾਰਨ, ਆਪਣਾ ਫ਼ਰਜ਼ ਪਛਾਣਦੇ ਹੋਏ ਅਸੀਂ ਸਮੁੱਚੇ ਸਿੱਖ ਜਗਤ, ਖ਼ਾਲਸਾ ਪੰਥ ਦੀਆਂ ਸਮੂੰਹ ਧਾਰਮਿਕ ਜਥੇਬੰਦੀਆਂ, ਸੰਪ੍ਰਦਾਵਾਂ, ਟਕਸਾਲਾਂ ਅਤੇ ਸਭਾ ਸੁਸਾਇਟੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੁਨਰ ਉਸਾਰੀ ਲਈ ਉਲੀਕੇ ਗਏ ਪ੍ਰੋਗਰਾਮ ਅਨੁਸਾਰ ਕਾਰ-ਸੇਵਾ ਵਿਚ ਪੂਰਾ ਪੂਰਾ ਸਹਿਯੋਗ ਦੇ ਕੇ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

ਅਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਅਪੀਲ ਕਰਦੇ ਹਾਂ ਕਿ ਉਹ ਸਾਰੀਆਂ ਪੰਥਕ ਜਥੇਬੰਦੀਆਂ ਤੇ ਸੰਪ੍ਰਦਾਵਾਂ ਦੇ ਸਹਿਯੋਗ ਤੇ ਆਪਸੀ ਸਲਾਹ ਮਸ਼ਵਰੇ ਨਾਲ ਮਹਾਨ ਪਵਿੱਤਰ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਅਰੰਭ ਕਰਾਉਣ, ਤਾਂ ਜੋ ਆਪਸੀ ਸਹਿਯੋਗ ਨਾਲ ਇਸ ਪਵਿੱਤਰ ਕਾਰਜ ਦੀ ਅਰੰਭਤਾ ਹੋ ਸਕੇ। ਇਹ ਖ਼ਾਲਸਾ ਪੰਥ ਦੇ ਰੌਸ਼ਨ ਭਵਿੱਖ ਅਤੇ ਚੜ੍ਹਦੀ ਕਲਾ ਲਈ ਅਤਿਅੰਤ ਜ਼ਰੂਰੀ ਹੈ।

*-/ਸਹੀ*
(ਗਿ: ਸਾਹਿਬ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ





ਮਿਤੀ : 29-1-1986

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰ ਕਾਰ-ਸੇਵਾ ਦੇ ਅਰੰਭ ਸਮੇਂ ਹੁੱਲੜਬਾਜ਼ੀ ਅਤੇ ਤਾਕਤ ਦੇ ਪ੍ਰਦਰਸ਼ਨ ਨਾਲ ਡਰ, ਭੈ ਅਤੇ ਨਫ਼ਰਤ ਦਾ ਵਾਤਾਵਰਣ ਬਣਾ ਕੇ ਜੋ ਆਪ-ਹੁਦਰੀਆਂ ਕਾਰਵਾਈਆਂ ਕੀਤੀਆਂ, ਜਿਨ੍ਹਾਂ ਰਾਹੀਂ ਸਿੱਖੀ ਸ਼ਰਧਾ ਉੱਤੇ ਭਾਰੀ ਸੱਟ ਮਾਰੀ ਗਈ ਅਤੇ ਪੰਥਕ ਰਹੁ-ਰੀਤੀ ਤੇ ਧਾਰਮਿਕ ਮਰਯਾਦਾ ਦਾ ਘੋਰ ਉਲੰਘਣ ਕੀਤਾ ਗਿਆ ਅਤੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕੀਤੀ। ਉਸ ਤੋਂ ਉਪਜੀ ਸਥਿਤੀ ਅਤਿ ਗੰਭੀਰ ਅਤੇ ਚਿੰਤਾਜਨਕ ਹੈ, ਜੋ ਸਿੱਖ ਧਰਮ ਦੇ ਮੂਲ ਸਿਧਾਂਤਾਂ ਦਾ ਵਿਰੋਧ ਅਤੇ ਪੰਥਕ ਹਿੱਤਾਂ ਦੇ ਉਲਟ ਹੈ। ਉਪਰੋਕਤ ਹਾਲਾਤ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ 28-1-86 ਦੇ ਜਨਰਲ ਸਮਾਗਮ ਵਿਚ ਸਾਨੂੰ ਬੇਨਤੀ ਕੀਤੀ ਹੈ, ਅੱਜ ਅਸੀਂ ਆਪਸ ਵਿਚ ਵਿਚਾਰ-ਵਟਾਂਦਰੇ ਉਪਰੰਤ ਇਹ ਫ਼ੈਸਲਾ ਕੀਤਾ ਹੈ ਕਿ ਸਰਬੱਤ ਖ਼ਾਲਸਾ ਸਮਾਗਮ 16 ਫ਼ਰਵਰੀ, 1986 ਨੂੰ ਸਵੇਰੇ 11 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੱਦਿਆ ਜਾਵੇ। ਅਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਦੇਸ਼ ਦਿੰਦੇ ਹਾਂ ਕਿ ਉਹ ਸਰਬੱਤ ਖ਼ਾਲਸਾ ਸਮਾਗਮ ਸੰਬੰਧੀ ਤੁਰੰਤ ਲੋੜੀਂਦੇ ਪ੍ਰਬੰਧ ਕਰਨ।

*-/ਸਹੀ*
(ਗਿ: ਸਾਹਿਬ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 11-2-1986

## 16 ਫ਼ਰਵਰੀ, 1986 ਦਾ ਸਰਬੱਤ ਖ਼ਾਲਸਾ ਸਮਾਗਮ ਖ਼ਾਲਸੇ ਦੇ ਜਨਮ ਅਸਥਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕਿਉਂ ?

ਅੱਜ ਮਿਤੀ 11 ਫ਼ਰਵਰੀ, 1986 ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਪਾਵਨ ਅਸਥਾਨ 'ਤੇ ਇਕੱਤਰ ਹੋ ਕੇ ਅਸੀਂ ਸਰਬੱਤ ਖ਼ਾਲਸਾ ਸਮਾਗਮ ਸੱਦਣ ਉਪਰੰਤ ਜੋ ਚਿੰਤਾ-ਜਨਕ ਹਾਲਾਤ ਪੈਦਾ ਹੋਏ, ਉਸ ਉੱਤੇ ਦੀਰਘ ਵਿਚਾਰ ਕੀਤੀ। ਅਸੀਂ ਸਰਬੱਤ ਖ਼ਾਲਸਾ ਸਮਾਗਮ ਸੱਦਣ ਦਾ ਫ਼ੈਸਲਾ ਇਸ ਮੰਤਵ ਨਾਲ ਕੀਤਾ ਸੀ ਕਿ ਪੰਥ ਵਿਚ ਪਈ ਦੁਬਿਧਾ ਦੂਰ ਹੋਵੇ ਅਤੇ ਕੁਝ ਵਿਅਕਤੀਆਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰ, ਸਾਂਝੀ ਪੰਥਕ ਮਰਯਾਦਾ ਤੋੜ ਜੋ ਆਪ-ਹੁਦਰੇ ਫ਼ੈਸਲੇ ਕਰ ਸਿੱਖ ਕੌਮ ਵਿਚ ਭਰਾ-ਮਾਰੂ ਜੰਗ ਕਰਨ ਦੀ ਸਾਜ਼ਿਸ਼ ਰਚੀ, ਉਸ ਸੰਬੰਧੀ ਸਮੁੱਚੀ ਸਿੱਖ ਕੌਮ ਦੇ ਪ੍ਰਤੀਨਿਧ ਰਲ-ਮਿਲ ਬਹਿ ਪਰਸਪਰ ਵਿਚਾਰਾਂ ਨਾਲ ਪੰਥਕ ਏਕਤਾ ਤੇ ਸ਼ਕਤੀ ਮਜ਼ਬੂਤ ਕਰਨ ਦਾ ਸਫਲ ਉਪਰਾਲਾ ਕਰ ਸਕਣ।

ਦੇਸ਼ ਵਿਦੇਸ਼ ਦੀਆਂ ਸਿੱਖ ਸੰਗਤਾਂ ਵੱਲੋਂ ਸਾਡੇ ਵੱਲੋਂ ਸੱਦੇ ਸਰਬੱਤ ਖ਼ਾਲਸਾ ਸਮਾਗਮ ਵਿਚ ਸ਼ਾਮਲ ਹੋਣ ਲਈ ਜੋ ਉਤਸ਼ਾਹ ਭਰਪੂਰ ਹੁੰਗਾਰਾ ਮਿਲਿਆ, ਉਸ ਤੋਂ ਡਰ ਕੇ ਪੰਥ ਦੋਖੀ ਤਾਕਤਾਂ ਨੇ ਸਿੱਖ ਕੌਮ ਵਿਚ ਦਹਿਸ਼ਤ ਫੈਲਾਉਣ ਲਈ ਕਤਲੋ-ਗ਼ਾਰਤ ਸ਼ੁਰੂ ਕਰ ਦਿੱਤੀ। ਪੰਥਕ ਲੋਕ ਰਾਇ ਦੀ ਕਚਹਿਰੀ ਵਿਚ ਆਪਣੀ ਪ੍ਰਤੱਖ ਹਾਰ ਦੇਖਦਿਆਂ ਹੋਇਆਂ ਸਰਬੱਤ ਖ਼ਾਲਸਾ ਸਮਾਗਮ ਤੋਂ ਸੰਗਤਾਂ ਨੂੰ ਰੋਕਣ ਲਈ ਪੰਥ ਸੇਵਕ ਅੰਮ੍ਰਿਤਧਾਰੀ ਸਿੰਘਾਂ ਦੇ ਪਰਿਵਾਰਾਂ ਅਤੇ ਘਰਾਂ ਉੱਤੇ ਹਮਲੇ ਕੀਤੇ ਅਤੇ ਮਾਸੂਮ ਭੁਝੰਗੀਆਂ ਅਤੇ ਸਿੰਘਾਂ ਦੇ ਖ਼ੂਨ ਨਾਲ ਆਪਣੇ ਹੱਥ ਰੰਗੇ। ਸ੍ਰੀ ਦਰਬਾਰ ਸਾਹਿਬ ਸਮੂੰਹ ਵਿਚ ਦਹਿਸ਼ਤ ਅਤੇ ਹਿੰਸਾ ਦਾ ਵਾਤਾਵਰਣ ਪੈਦਾ ਕਰ ਸਿੱਖ ਸੰਗਤਾਂ ਦੇ 16 ਫ਼ਰਵਰੀ, 1986 ਨੂੰ ਹੋਣ ਵਾਲੇ ਇਕੱਠ ਵਿਚ ਹਮਲਾ ਕਰਨ ਦੇ ਮਨਸੂਬੇ ਬਣਾਏ ਤਾਂ ਜੋ ਸਿੱਖ ਸੰਗਤਾਂ ਨੂੰ ਇਕੱਤਰ ਹੋਣ ਤੋਂ ਰੋਕਿਆ ਜਾ ਸਕੇ। ਇਸ ਸੰਬੰਧੀ ਅਨੇਕ ਪੰਥ ਹਿਤੈਸ਼ੀਆਂ ਨੇ ਪੱਤਰਾਂ ਅਤੇ ਸੁਨੇਹਿਆਂ ਰਾਹੀਂ ਚਿੰਤਾ ਪ੍ਰਗਟਾਈ ਅਤੇ ਸਰਬੱਤ ਖ਼ਾਲਸਾ ਸਮਾਗਮ ਮੁਲਤਵੀ ਕਰਨ ਜਾਂ ਅਸਥਾਨ ਬਦਲੀ ਕਰਨ ਸੰਬੰਧੀ ਬੇਨਤੀ ਕੀਤੀ।

ਉਪਰੋਕਤ ਗੰਭੀਰ ਅਤੇ ਚਿੰਤਾਜਨਕ ਸੰਕਟ ਨੂੰ ਟਾਲਣ ਲਈ ਦੀਰਘ ਵਿਚਾਰਾਂ ਉਪਰੰਤ ਅਸੀਂ ਇਸ ਨਤੀਜੇ 'ਤੇ ਪੁੱਜੇ ਕਿ ਸਰਬੱਤ ਖ਼ਾਲਸਾ ਸਮਾਗਮ ਅਤਿ ਜ਼ਰੂਰੀ ਹੈ, ਇਸ ਲਈ ਮੁਲਤਵੀ ਨਹੀਂ ਕੀਤਾ ਜਾ ਸਕਦਾ ਅਤੇ ਇੱਕੋ ਇਕ ਰਾਹ ਸਮਾਗਮ ਦਾ ਅਸਥਾਨ ਬਦਲੀ ਕਰਨਾ ਹੈ, ਤਾਂ ਜੋ ਸਿੱਖਾਂ ਦਾ ਖ਼ੂਨ ਅਜਾਈਂ ਡੁਲ੍ਹਣੋਂ ਰੋਕਿਆ ਜਾ ਸਕੇ। ਗੁਰ-ਇਤਿਹਾਸ ਗਵਾਹ ਹੈ ਕਿ ਜਦੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ

ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਪ੍ਰਵੇਸ਼ ਕਰਨ ਤੋਂ ਕੁਝ ਮਨਮਤੀਆਂ ਨੇ ਰੋਕਿਆ ਤਾਂ ਆਪਸੀ ਟਕਰਾ ਟਾਲਣ ਲਈ ਗੁਰੂ ਸਾਹਿਬ ਬਾਹਰੋਂ ਹੀ ਨਮਸਕਾਰ ਕਰ ਵਾਪਿਸ ਆ ਗਏ।

ਅੱਜ ਅਸੀਂ ਫ਼ੈਸਲਾ ਕੀਤਾ ਹੈ ਕਿ ਸਰਬੱਤ ਖ਼ਾਲਸਾ ਸਮਾਗਮ ਪਹਿਲਾਂ ਮਿਥੀ ਤਿਥੀ ਅਨੁਸਾਰ 16 ਫ਼ਰਵਰੀ, 1986 ਨੂੰ ਸਵੇਰੇ 11 ਵਜੇ ਖ਼ਾਲਸਾ ਪੰਥ ਦੇ ਪ੍ਰਕਾਸ਼ ਅਸਥਾਨ ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਪਾਵਨ ਤਖ਼ਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਵਿਖੇ ਹੋਵੇਗਾ, ਤਾਂ ਜੋ ਖ਼ਾਲਸਾ ਪੰਥ ਦਾ ਇਹ ਮਹਾਨ ਸਮਾਗਮ ਨਿਰ-ਵਿਘਨਤਾ ਸਹਿਤ ਸੰਪੂਰਨ ਹੋਵੇ, ਭਰਾ-ਮਾਰੂ ਜੰਗ ਰੋਕੀ ਜਾ ਸਕੇ ਅਤੇ ਪੰਥ ਦੀ ਏਕਤਾ ਤੇ ਸ਼ਕਤੀ ਨੂੰ ਪਰਪੱਕ ਕੀਤਾ ਜਾ ਸਕੇ। ਸਮੂੰਹ ਖ਼ਾਲਸਾ ਜੀ! ਹਰ ਪਿੰਡ, ਨਗਰ ਅਤੇ ਸ਼ਹਿਰ ਵਿੱਚੋਂ ਜਥੇ ਬੰਨ੍ਹ ਸ੍ਰੀ ਅਨੰਦਪੁਰ ਸਾਹਿਬ ਵਹੀਰਾਂ ਘੱਤ ਦਿਉ; ਹਜ਼ਾਰਾਂ, ਲੱਖਾਂ ਦੀ ਗਿਣਤੀ ਵਿਚ ਪੁੱਜੋ ਤਾਂ ਜੋ 'ਪੰਥ ਤੇਰੇ ਦੀਆਂ ਗੂੰਜਾਂ' ਚਹੁੰ ਕੁੰਟੀ ਪੈਣ ਅਤੇ ਪੰਥ ਖ਼ਾਲਸਾ ਦੀ ਚੜ੍ਹਦੀ ਕਲਾ ਹੋਵੇ।

ਗੁਰੂ ਪੰਥ ਦੇ ਦਾਸ:

*-/ਸਹੀ*
(ਗਿ: ਸਾਹਿਬ ਸਿੰਘ)
***ਹੈੱਡ ਗ੍ਰੰਥੀ***
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਗਿ: ਕਿਰਪਾਲ ਸਿੰਘ)
***ਜਥੇਦਾਰ***
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
***ਜਥੇਦਾਰ***
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗਿ: ਪ੍ਰੀਤਮ ਸਿੰਘ)
***ਹੈੱਡ ਗ੍ਰੰਥੀ***
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸੰਤ ਲੱਖਾ ਸਿੰਘ)
***ਜਥੇਦਾਰ***
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 49

ਮਿਤੀ: 15-5-1986

ਪੰਜ ਸਿੰਘ ਸਾਹਿਬਾਨ ਦੀ ਇਕ ਜ਼ਰੂਰੀ ਮੀਟਿੰਗ 15-5-86 ਨੂੰ ਬੁਲਾਈ ਗਈ। ਉਸ ਵਿਚ ਸ਼ਿਕਾਇਤਾਂ ਤੇ ਸੁਝਾਵਾਂ ਉਪਰ ਦੀਰਘ ਵੀਚਾਰ ਕੀਤੀ ਗਈ। ਉਸੇ ਦਿਨ ਸ: ਸੁਰਜੀਤ ਸਿੰਘ ਬਰਨਾਲਾ ਨੂੰ ਹੇਠ ਲਿਖਿਆ ਪੱਤਰ ਲਿਖਿਆ:

ਸਪੱਸ਼ਟੀਕਰਨ ਲਈ ਆਦੇਸ਼

ਸ: ਸੁਰਜੀਤ ਸਿੰਘ ਜੀ ਬਰਨਾਲਾ

ਪਿਛਲੇ ਕੁਝ ਸਮੇਂ ਵਿਚ ਸ੍ਰੀ ਹਰਿਮੰਦਰ ਸਾਹਿਬ ਸਮੂੰਹ ਵਿਚ ਕੁਝ ਅਣਸੁਖਾਵੀਆਂ ਘਟਨਾਵਾਂ ਵਾਪਰੀਆਂ ਹਨ, ਜਿਨ੍ਹਾਂ ਬਾਰੇ ਪੰਥ ਵਿਚ ਕਾਫ਼ੀ ਵਾਦ-ਵਿਵਾਦ ਚੱਲ ਰਿਹਾ ਹੈ। ਇਨ੍ਹਾਂ ਘਟਨਾਵਾਂ ਦਾ ਆਪ ਨਾਲ ਸਿੱਧਾ ਸੰਬੰਧ ਹੈ, ਇਸ ਲਈ ਉਨ੍ਹਾਂ ਘਟਨਾਵਾਂ

ਸੰਬੰਧੀ ਸਪੱਸ਼ਟੀਕਰਨ ਦੇਣ ਵਾਸਤੇ ਤੁਸਾਂ 17-5-86 ਨੂੰ ਸੁਬ੍ਹਾ 7 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਨਜ਼ਦੀਕ ਪੰਜ ਸਿੰਘ ਸਾਹਿਬਾਨ ਦੇ ਸਾਹਮਣੇ ਪੇਸ਼ ਹੋਵੋ।

-/ਸਹੀ
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



## 50

ਮਿਤੀ : 17-5-1986

### ਹੁਕਮਨਾਮਾ

ਅੱਜ ਮਿਤੀ 17-5-86 ਨੂੰ ਸਾਡੇ ਵੱਲੋਂ ਭੇਜੇ ਆਦੇਸ਼ ਅਨੁਸਾਰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਖੇ ਪੁਲੀਸ ਕਾਰਵਾਈ ਸੰਬੰਧੀ ਸਪੱਸ਼ਟੀਕਰਨ ਦੇਣ ਹਿੱਤ ਸ: ਸੁਰਜੀਤ ਸਿੰਘ ਬਰਨਾਲਾ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਅਤੇ ਮੁੱਖ ਮੰਤਰੀ ਪੰਜਾਬ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਜ ਸਿੰਘ ਸਾਹਿਬਾਨ ਦੇ ਸਾਹਮਣੇ ਪੇਸ਼ ਹੋਏ। ਉਨ੍ਹਾਂ ਨੇ ਆਪਣਾ ਲਿਖਿਆ ਸਪੱਸ਼ਟੀਕਰਨ ਪੜ੍ਹ ਕੇ ਸੁਣਾਇਆ ਤੇ ਸਾਨੂੰ ਦੇ ਦਿੱਤਾ। ਪੰਜ ਸਿੰਘ ਸਾਹਿਬਾਨ ਨੇ ਉਸ ਨੂੰ ਸਾਰੇ ਪੱਖਾਂ ਤੋਂ ਗਹੁ ਨਾਲ ਵਿਚਾਰਨ ਉਪਰੰਤ ਹੇਠ ਲਿਖਿਆ ਫ਼ੈਸਲਾ ਸੁਣਾਇਆ।

ਭਾਵੇਂ ਸ: ਸੁਰਜੀਤ ਸਿੰਘ ਬਰਨਾਲਾ ਨੇ ਸਪੱਸ਼ਟੀਕਰਨ ਵਿਚ ਦੱਸਿਆ ਹੈ ਕਿ ਮੈਂ ਇਹ ਕਾਰਵਾਈ 16 ਫ਼ਰਵਰੀ, 1986 ਦੇ ਸਰਬੱਤ ਖ਼ਾਲਸਾ ਸਮਾਗਮ ਦੇ ਆਦੇਸ਼ ਅਨੁਸਾਰ ਖ਼ਾਸ ਮਜਬੂਰੀਆਂ ਕਰਕੇ ਕੀਤੀ, ਪਰ ਫਿਰ ਵੀ ਸਾਡੇ ਖ਼ਿਆਲ ਅਨੁਸਾਰ ਪੁਲੀਸ ਕਾਰਵਾਈ ਦੁਖਦਾਈ ਅਤੇ ਅਫ਼ਸੋਸਨਾਕ ਸੀ ਅਤੇ ਕੁਝ ਅਣਸੁਖਾਵੀਆਂ ਘਟਨਾਵਾਂ ਵੀ ਹੋਈਆਂ ਹਨ। ਇਸ ਕਰਕੇ ਸਾਡੇ ਵੱਲੋਂ ਸ: ਸੁਰਜੀਤ ਸਿੰਘ ਬਰਨਾਲਾ ਨੂੰ ਪਸਚਾਤਾਪ ਕਰਨ ਹਿੱਤ ਹੇਠ ਲਿਖੀਆਂ ਸੇਵਾਵਾਂ ਲਾਈਆਂ ਜਾਂਦੀਆਂ ਹਨ :

(1) ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਅਖੰਡ ਪਾਠ ਕਰਵਾਇਆ ਜਾਵੇ।
(2) ਨਿੱਤਨੇਮ ਤੋਂ ਇਲਾਵਾ 24 ਪਾਠ ਜਪੁਜੀ ਸਾਹਿਬ ਦੇ ਕੀਤੇ ਜਾਣ।
(3) ਪੰਜ ਸੌ ਇਕ ਰੁਪਏ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ 'ਚ ਪਾਏ ਜਾਣ।
(4) ਕਿਸੇ ਵੀ ਸਥਾਨਕ ਗੁਰਦੁਆਰੇ ਵਿਚ ਇਕ ਹਫ਼ਤੇ ਲਈ ਜੋੜੇ ਝਾੜਨ ਦੀ ਸੇਵਾ ਕੀਤੀ ਜਾਵੇ।
(5) ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ 101/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲਿਆ ਕੇ ਅਰਦਾਸ ਕਰਵਾਈ ਜਾਵੇ।

-/ਸਹੀ
(ਪੰਜ ਸਿੰਘ ਸਾਹਿਬਾਨ)





ਮਿਤੀ : 3-8-1986

ਅੱਜ ਮਿਤੀ 3-8-86 ਨੂੰ ਸਵੇਰੇ 7-00 ਵਜੇ ਭਾਈ ਗੁਰਦੀਪ ਸਿੰਘ ਜੀ ਦੇ ਦੋ ਸਪੁੱਤਰਾਂ ਭਾਈ ਬਲਕਾਰ ਸਿੰਘ, ਭਾਈ ਗੰਡਾ ਸਿੰਘ (ਜੋਗਿੰਦਰ ਸਿੰਘ), ਪਿੰਡ ਡੱਬਵਾਲੀ ਢਾਬ, ਜ਼ਿਲ੍ਹਾ ਫ਼ਰੀਦਕੋਟ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ। ਇਨ੍ਹਾਂ ਨੇ ਸ: ਅਜੈਬ ਸਿੰਘ ਸਪੁੱਤਰ ਸ: ਗੁਰਦਿਆਲ ਸਿੰਘ ਦੇ ਘਰ ਚੱਲਦੇ ਸ੍ਰੀ ਅਖੰਡ ਪਾਠ ਸਮੇਂ ਜ਼ਬਰਦਸਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਰੂਪ ਨੂੰ ਮੰਜੀ ਸਾਹਿਬ ਸਮੇਤ ਚੁੱਕ ਕੇ ਆਪਣੇ ਘਰ ਲੈ ਗਏ। ਇਸ ਤਰ੍ਹਾਂ ਕਰਨ ਨਾਲ ਜਿਥੇ ਚੱਲਦਾ ਸ੍ਰੀ ਅਖੰਡ ਪਾਠ ਖੰਡਨ ਹੋਇਆ ਉਥੇ ਇਸ ਤਰ੍ਹਾਂ ਪ੍ਰਕਾਸ਼ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ। ਇਹ ਇਹਨਾਂ ਵੱਲੋਂ ਕੀਤੀ ਭਾਰੀ ਅਵੱਗਿਆ ਹੈ। ਇਨ੍ਹਾਂ ਨੇ ਆਪਣੇ ਇਸ ਦੋਸ਼ ਨੂੰ ਸਵੀਕਾਰ ਕੀਤਾ ਹੈ। ਇਸ ਸਮੇਂ ਇਹ ਆਪਣੀ ਕੀਤੀ ਅਵੱਗਿਆ ਤੇ ਦੋਸ਼ ਨੂੰ ਬਖ਼ਸ਼ਾਉਣ ਹਿੱਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਪੰਜਾਂ ਪਿਆਰਿਆਂ ਦੇ ਪੇਸ਼ ਹੋਏ ਹਨ। ਇਹਨਾਂ ਨੂੰ ਇਸ ਦੋਸ਼ ਦੇ ਸੰਬੰਧ ਵਿਚ ਹੇਠ ਲਿਖੇ ਅਨੁਸਾਰ ਤਨਖ਼ਾਹ ਲਾਈ ਜਾਂਦੀ ਹੈ :

(1) ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਆਪਣੇ ਵੱਲੋਂ ਕਰਵਾਉਣ ਤੇ ਭੋਗ ਉਪਰੰਤ ਉਸ ਸਮੇਂ ਜੁੜੀ ਸਾਧ ਸੰਗਤ ਪਾਸੋਂ ਖੜੇ ਹੋ ਕੇ ਮਾਫ਼ੀ ਮੰਗਣ।

(2) ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ 15 ਦਿਨ ਸੰਗਤ ਦੇ ਜੋੜੇ ਝਾੜਨ।

(3) ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ 15 ਦਿਨ ਝਾੜੂ ਦੀ ਸੇਵਾ ਕਰਨ।

(4) ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ 15 ਦਿਨ ਲੰਗਰ ਦੇ ਜੂਠੇ ਬਰਤਨ ਸਾਫ਼ ਕਰਨ।

(5) 101/- ਰੁਪਏ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ ਪਾਉਣ।

ਉਪਰੋਕਤ ਲੱਗੀ ਤਨਖ਼ਾਹ ਦੇ ਪੂਰਾ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਹਾਜ਼ਰ ਹੋ ਕੇ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾ ਲੈਣ।

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਭਗਵਾਨ ਸਿੰਘ)
*ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਆਤਮਾ ਸਿੰਘ)
*ਪੰਜ ਪਿਆਰਾ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਜੋਗਿੰਦਰ ਸਿੰਘ)
*ਪੰਜ ਪਿਆਰਾ*
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ





ਮਿਤੀ: 16-9-1986

ਅੱਜ ਮਿਤੀ 16-9-86 ਨੂੰ ਪੰਜ ਸਿੰਘ ਸਾਹਿਬਾਨ ਦੀ ਇਕ ਹੰਗਾਮੀ ਮੀਟਿੰਗ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਿਵਾਸ ਸਥਾਨ 'ਤੇ ਹੋਈ, ਜਿਸ ਵਿਚ ਮੌਜੂਦਾ ਪੰਥਕ ਫੁੱਟ 'ਤੇ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਪੰਥ ਦੇ ਸਾਰੇ ਮੁਖੀਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਛੇਤੀ ਤੋਂ ਛੇਤੀ ਆਪਣੇ ਸਾਰੇ ਮਤਭੇਦ ਭੁਲਾ ਕੇ ਪੰਥ ਦੀ ਚੜ੍ਹਦੀ ਕਲਾ ਲਈ ਪੰਜਾਬ ਤੇ ਸਿੱਖ ਕੌਮ ਦੇ ਭਲੇ ਲਈ ਖ਼ੁਦਗਰਜ਼ੀ ਦਾ ਤਿਆਗ ਕਰ ਕੇ ਕੇਸਰੀ ਨਿਸ਼ਾਨ ਥੱਲੇ ਇਕੱਠੇ ਹੋ ਜਾਓ, ਕਿਉਂਕਿ ਖ਼ਾਲਸਾ ਪੰਥ ਇਕ ਗੰਭੀਰ ਸੰਕਟ ਵਿੱਚੋਂ ਲੰਘ ਰਿਹਾ ਹੈ, ਕੇਵਲ ਏਕਤਾ ਹੀ ਸਾਰੇ ਸੰਕਟ ਅਤੇ ਕੌਮੀ ਮਸਲਿਆਂ ਦਾ ਹੱਲ ਹੈ। ਕੇਂਦਰ ਸਰਕਾਰ ਦੀ ਨੀਤੀ ਸਮੁੱਚੇ ਸਿੱਖ ਪੰਥ ਵਾਸਤੇ ਸਖ਼ਤ ਹਾਨੀਕਾਰਕ ਹੈ। ਸਿੱਖ ਆਗੂਆਂ ਵਿਚ ਫੁੱਟ ਪਵਾ ਕੇ ਕੌਮ ਤੇ ਪੰਜਾਬ ਦੇ ਹਿੱਤਾਂ ਨੂੰ ਖ਼ਤਮ ਕਰਨ ਦੀ ਡੂੰਘੀ ਸਾਜ਼ਿਸ਼ ਬਣਾਈ ਹੋਈ ਹੈ, ਜਿਸ ਨੂੰ ਅਸੀਂ ਪੰਥਕ ਏਕਤਾ ਨਾਲ ਹੀ ਅਸਫਲ ਬਣਾ ਸਕਦੇ ਹਾਂ।

ਕੌਮ ਦੇ ਆਗੂਆਂ ਤੇ ਪੰਜਾਬ ਦੇ ਵਾਰਸਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਕੇਂਦਰ ਸਿੱਖਾਂ ਲਈ ਈਮਾਨਦਾਰ ਨਹੀਂ, ਜਿਸ ਦਾ ਪੱਤਾ ਸਬੂਤ ਇਹ ਹੈ:

(1) ਉਸ ਨੇ ਅਜੇ ਤਕ ਜੋਧਪੁਰ ਵਿਚ ਕੈਦ ਬੇਕਸੂਰ ਸਿੱਖ ਨੌਜਵਾਨਾਂ ਨੂੰ ਰਿਹਾਅ ਨਹੀਂ ਕੀਤਾ।

(2) ਧਾਰਮਿਕ ਜਜ਼ਬੇ ਅਧੀਨ ਬੈਰਕਾਂ ਛੱਡਣ ਵਾਲੇ ਫ਼ੌਜੀ ਜਵਾਨਾਂ ਨੂੰ ਅਜੇ ਤਕ ਬਹਾਲ ਨਹੀਂ ਕੀਤਾ, ਸਗੋਂ ਇਸ ਦੇ ਉਲਟ ਉਹਨਾਂ ਬੇਕਸੂਰਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ।

(3) 1984 ਦੇ ਦੰਗਾ ਪੀੜਤ ਪਰਿਵਾਰਾਂ ਨੂੰ ਅਜੇ ਤਕ ਨਾ ਮੁੜ ਕੇ ਵਸਾਇਆ ਗਿਆ, ਨਾ ਹੀ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਹਨ, ਸਗੋਂ ਸਾਜ਼ਿਸ਼ ਅਧੀਨ ਦਿੱਲੀ ਵਿਚ ਦੁਬਾਰਾ ਦੰਗੇ-ਫ਼ਸਾਦ ਕਰਵਾ ਕੇ ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਨੂੰ ਭੈ-ਭੀਤ ਕਰਨ ਦਾ ਯਤਨ ਕੀਤਾ ਗਿਆ।

(4) ਪੰਜਾਬ ਵਿਚ ਸਰਹੱਦੀ ਸੁਰੱਖਿਆ ਦੇ ਪੜਦੇ ਹੇਠ ਨੀਮ ਫ਼ੌਜੀ ਦਲਾਂ ਤੋਂ ਅਖੌਤੀ ਮੁਕਾਬਲੇ ਬਣਾ ਕੇ ਆਤਮ-ਸਮਰਪਣ ਕਰਨ ਆਏ ਨੌਜਵਾਨਾਂ ਨੂੰ ਸੈਕਟਰ ਖੇਮਕਰਨ ਅਤੇ ਡੇਹਰਾ ਬਾਬਾ ਨਾਨਕ ਵਿਖੇ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ। ਅਸੀਂ ਇਹਨਾਂ ਝੂਠੇ ਕਾਂਡਾਂ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦੇ ਹਾਂ। ਇਹ ਸਿੱਖ ਨੌਜਵਾਨਾਂ ਨੂੰ ਮਾਰਨ ਦੀ ਡੂੰਘੀ ਸਾਜ਼ਿਸ਼ ਹੈ। ਕੇਂਦਰ ਸਰਕਾਰ ਇਸ ਖ਼ੂਨੀ ਕਾਂਡ ਦੀ ਪੜਤਾਲ ਕਰਵਾ ਕੇ ਜ਼ੁੰਮੇਵਾਰ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਵੇ।

(5) ਜੇ ਕੇਂਦਰੀ ਸਰਕਾਰ ਸਿੱਖਾਂ ਪ੍ਰਤੀ ਇਮਾਨਦਾਰ ਹੈ, ਤਾਂ ਉਸ ਨੂੰ ਪੰਜਾਬ ਵਿਚ

ਅਮਨ ਸ਼ਾਂਤੀ ਖ਼ੁਸ਼ਹਾਲੀ ਲਈ ਹੁਣ ਤਕ ਸਾਰੇ ਗ੍ਰਿਫ਼ਤਾਰ ਕੀਤੇ ਗਏ ਸਿੱਖ ਨੌਜਵਾਨਾਂ ਨੂੰ ਆਮ ਮੁਆਫ਼ੀ ਦੇਵੇ। ਜੇ ਮਿਜ਼ੋਰਮ ਦੇ ਬਾਗ਼ੀਆਂ ਨੂੰ ਆਮ ਮੁਆਫ਼ੀ ਦਿੱਤੀ ਜਾ ਸਕਦੀ ਹੈ ਤਾਂ ਇਹਨਾਂ ਬੇਕਸੂਰ ਸਿੱਖ ਨੌਜਵਾਨਾਂ ਨੂੰ ਕਿਉਂ ਨਹੀਂ ?

*-/ਸਹੀ*
(ਗਿ: ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗਿ: ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਗਿ: ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 53

ਮਿਤੀ : 3-2-1987

ਸ਼੍ਰੋਮਣੀ ਅਕਾਲੀ ਦਲ ਕੇਵਲ ਇਕ 'ਰਾਜਨੀਤਕ' ਪਾਰਟੀ ਨਹੀਂ, ਬਲਕਿ ਸਿੱਖਾਂ ਦੀ ਕੌਮੀ ਜਥੇਬੰਦੀ ਹੈ। ਮੀਰੀ-ਪੀਰੀ ਦੇ ਸੁਮੇਲ ਵਿੱਚੋਂ ਜਨਮੀ ਇਹ ਪੰਥਕ ਜਥੇਬੰਦੀ 'ਖ਼ਾਲਸਾ ਜੀ ਕੇ ਬੋਲਬਾਲੇ' ਤੇ 'ਸਰਬੱਤ ਦਾ ਭਲਾ' ਦੇ ਮਹਾਨ ਉਦੇਸ਼ਾਂ ਨੂੰ ਲੈ ਕੇ ਸਿੱਖ ਹਿੱਤਾਂ ਦੇ ਪਹਿਰੇਦਾਰ ਦੇ ਰੂਪ ਵਿਚ ਉਭਰੀ।

ਪਰ ਪਿਛਲੇਰੇ ਸਮੇਂ ਵਿਚ ਕੁਝ ਸਿਆਸੀ ਮੋੜ ਅਤੇ ਖ਼ੁਦਗਰਜ਼ੀਆਂ ਕਾਰਨ ਅਕਾਲੀ ਦਲ ਛੋਟੀਆਂ ਛੋਟੀਆਂ ਜਥੇਬੰਦੀਆਂ ਵਿਚ ਵੰਡਿਆ ਗਿਆ, ਜਿਸ ਕਾਰਨ ਪੰਥਕ ਸ਼ਕਤੀ ਕਮਜ਼ੋਰ ਹੋਈ, ਜਿਸ ਤੋਂ ਹਰ ਸਿੱਖ ਚਿੰਤਤ ਹੈ। ਅੱਜ ਜਿਸ ਗੰਭੀਰ ਸੰਕਟ ਵਿੱਚੋਂ ਸਿੱਖ ਕੌਮ ਗੁਜ਼ਰ ਰਹੀ ਹੈ, ਉਸ ਲਈ ਇਹ ਅਤਿ ਜ਼ਰੂਰੀ ਹੈ ਕਿ ਪੰਥਕ ਸ਼ਕਤੀ ਇਕਮੁੱਠ ਹੋਵੇ।

ਸੋ, ਦੀਰਘ ਵਿਚਾਰ ਉਪਰੰਤ ਪੰਜ ਸਿੰਘ ਸਾਹਿਬਾਨ ਵੱਲੋਂ ਲਏ ਨਿਰਣੇ ਦੀ ਰੌਸ਼ਨੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਆਦੇਸ਼ ਦਿੱਤਾ ਜਾਂਦਾ ਹੈ ਕਿ ਹਰ ਉਸ ਜਥੇਬੰਦੀ ਜਿਸ ਦੇ ਨਾਮ ਨਾਲ 'ਅਕਾਲੀ ਦਲ' ਸ਼ਬਦ ਲੱਗਦਾ ਹੈ, ਉਸ ਦੇ ਮੁਖੀ/ਪ੍ਰਧਾਨ/ਜਥੇਦਾਰ ਮਿਤੀ 5 ਫ਼ਰਵਰੀ, 1987 ਦਿਨ ਵੀਰਵਾਰ ਸ਼ਾਮ ਦੇ ਪੰਜ ਵਜੇ ਤਕ ਅਸਤੀਫ਼ਾ ਦਫ਼ਤਰ

ਸ੍ਰੀ ਅਕਾਲ ਤਖ਼ਤ ਸਾਹਿਬ (ਦਰਸ਼ਨੀ ਡਿਉਢੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ) ਵਿਖੇ ਪਹੁੰਚਾ ਦੇਣ। ਇਸ ਉਪਰੰਤ ਸਮੂੰਹ ਅਕਾਲੀ ਦਲ ਭੰਗ ਸਮਝੇ ਜਾਣਗੇ ਅਤੇ ਕੁਝ ਕੁ ਦਿਨਾਂ ਵਿਚ ਪੰਜ ਸਿੰਘ ਸਾਹਿਬਾਨ ਮਿਲ ਕੇ ਸ਼ੋ੍ਮਣੀ ਅਕਾਲੀ ਦਲ ਨੂੰ ਇਕ ਜਥੇਬੰਦੀ ਦੇ ਰੂਪ ਵਿਚ ਪੁਨਰ ਗਠਿਤ ਕਰਨਗੇ। ਜੇਕਰ ਕੋਈ ਵਿਅਕਤੀ ਮਿਤੀ 5-2-87 ਤੋਂ ਬਾਦ ਅਕਾਲੀ ਦਲ ਦਾ ਨਾਮ ਵਰਤ ਕੇ ਆਪਣੀ ਪਾਰਟੀ ਬਰਕਰਾਰ ਰੱਖਦਾ ਹੈ ਜਾਂ ਨਵੀਂ ਬਣਾਉਂਦਾ ਹੈ ਤਾਂ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਅਤੇ ਪੰਥਕ ਅਤੇ ਮਨੁੱਖੀ ਹਿੱਤਾਂ ਦੇ ਵਿਰੋਧੀ ਸਮਝਿਆ ਜਾਵੇਗਾ।

*ਨੋਟ:* ਇਸਤਰੀ ਅਕਾਲੀ ਦਲ ਵਿਚ ਮਤਭੇਦ ਨਾ ਹੋਣ ਕਾਰਨ ਇਹ ਆਦੇਸ਼ ਉਸ 'ਤੇ ਲਾਗੂ ਨਹੀਂ।

*-/ਸਹੀ*
(ਸਿੰਘ ਸਾਹਿਬ ਗਿ: ਪੂਰਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ ਖ਼ਾਲਸਾ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਸਵਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸਿੰਘ ਸਾਹਿਬ ਜਸਵੰਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਕਸ਼ਮੀਰ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



**54**

ਮਿਤੀ: 9-2-1987

ਹੁਕਮ

(1) ਪੰਥਕ ਏਕਤਾ ਦੇ ਮਨੋਰਥ ਲਈ ਸ਼ੋ੍ਮਣੀ ਅਕਾਲੀ ਦਲ ਦੇ ਏਕੀਕਰਨ ਕਰਨ ਸੰਬੰਧੀ ਅਕਾਲੀ ਦਲ ਦੇ ਸਭ ਧੜਿਆਂ ਦੇ ਪ੍ਰਧਾਨਾਂ ਤੋਂ ਮਿਤੀ 5 ਫ਼ਰਵਰੀ ਨੂੰ ਸ਼ਾਮ ਦੇ ਪੰਜ ਵਜੇ ਤੀਕ ਅਸਤੀਫ਼ੇ ਭੇਜਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੋ ਆਦੇਸ਼ ਜਾਰੀ ਕੀਤਾ ਗਿਆ, ਸੁਰਜੀਤ ਸਿੰਘ ਬਰਨਾਲਾ ਅਸਤੀਫ਼ਾ ਨਾ ਦੇ ਕੇ ਹੁਕਮ ਦੀ ਅਵੱਗਿਆ ਕਰਨ ਦਾ ਦੋਸ਼ੀ ਹੈ।

(2) ਪੰਜ ਸਿੰਘ ਸਾਹਿਬਾਨ ਵੱਲੋਂ ਕੀਤੇ ਜਾ ਰਹੇ ਏਕਤਾ ਯਤਨਾਂ ਸੰਬੰਧੀ ਸੁਰਜੀਤ ਸਿੰਘ ਬਰਨਾਲਾ, ਕੂੜ, ਕੁਸੱਤ ਤੇ ਮੰਦ ਬਚਨ ਬੋਲ ਕੇ ਸਿੰਘ ਸਾਹਿਬਾਨ ਦੀ ਮਹਾਨ ਪਦਵੀਆਂ ਦੇ ਅਪਮਾਨ ਦਾ ਦੋਸ਼ੀ ਹੈ।

(3) ਆਪਣੇ ਬਚਨਾਂ ਤੋਂ ਖਿਸਕ ਕੇ ਅਤੇ ਆਪਣੇ ਵੱਲੋਂ ਭੇਜੇ ਪ੍ਰਤੀਨਿਧ ਦੇ ਦਿਵਾਏ ਲਿਖਤੀ ਵਿਸ਼ਵਾਸ ਤੋਂ ਮੁਨਕਰ ਹੋ ਕੇ ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਵਿਸ਼ਵਾਸਘਾਤ ਦਾ ਦੋਸ਼ੀ ਹੈ।

(4) ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅਕਾਲੀ ਦਲ ਦੇ ਸਭ ਧੜੇ ਭੰਗ. ਕਰਨ ਦੇ ਐਲਾਨ ਉਪਰੰਤ ਵੀ ਸੁਰਜੀਤ ਸਿੰਘ ਬਰਨਾਲਾ ਨੇ ਧੜੇ ਦੀ ਹੋਂਦ ਅਤੇ ਆਪਣੇ ਪ੍ਰਧਾਨ ਹੋਣ ਦਾ ਦਾਅਵਾ ਅਖ਼ਬਾਰਾਂ ਰਾਹੀਂ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਉਲੰਘਣਾ ਕੀਤੀ, ਪੰਥਕ ਏਕਤਾ ਦੇ ਕਾਜ ਨੂੰ ਸੱਟ ਮਾਰੀ ਅਤੇ ਸਿੱਖ ਕੌਮ ਵਿਚ ਖਿਚੋਤਾਨ, ਪਾਟੋਧਾੜ ਅਤੇ ਆਪਾ-ਧਾਪੀ ਪਾਉਣ ਦਾ ਅਪਰਾਧ ਕਮਾਇਆ ਹੈ।

ਇਸ ਲਈ ਅੱਜ ਅਸੀਂ ਸੁਰਜੀਤ ਸਿੰਘ ਬਰਨਾਲਾ ਨੂੰ ਬਤੌਰ ਸਿੱਖ ਦੇ ਤਨਖ਼ਾਹੀਆ ਕਰਾਰ ਦਿੰਦੇ ਹਾਂ। ਸੁਰਜੀਤ ਸਿੰਘ ਬਰਨਾਲਾ ਮਿਤੀ 11 ਫ਼ਰਵਰੀ, 1987 (29 ਮਾਘ ਸੰਮਤ ਬਿਕ੍ਰਮੀ 2045) ਦਿਨ ਬੁਧਵਾਰ ਦੁਪਹਿਰ ਦੇ ਦੋ ਵਜੇ ਲਿਖਤੀ ਸਪੱਸ਼ਟੀਕਰਨ ਲੈ ਕੇ ਆਪ ਸ੍ਰੀ.ਅਕਾਲ ਤਖ਼ਤ ਸਾਹਿਬ 'ਤੇ ਹਾਜ਼ਿਰ ਹੋਵੇ, ਨਹੀਂ ਤਾਂ ਪੰਥਕ ਮਰਿਆਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਗਲੀ ਕਾਰਵਾਈ ਕਰਨਗੇ।

ਸਰਬ ਸਿੱਖ ਸੰਸਾਰ ਸੁਰਜੀਤ ਸਿੰਘ ਬਰਨਾਲਾ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅਗਲੇ ਹੁਕਮ ਤਕ ਕੋਈ ਸੰਬੰਧ ਨਾ ਰੱਖੇ ਅਤੇ ਕੋਈ ਮਿਲਵਰਤਨ ਨਾ ਦੇਵੇ। ਜੋ ਕੋਈ ਪੰਥ ਦਾ ਹੁਕਮ ਮੰਨੇਗਾ, ਉਹ ਨਿਹਾਲ ਹੋਵੇਗਾ ਅਤੇ ਸਤਿਗੁਰੂ ਹਲਤ-ਪਲਤ ਉਸਦੇ ਸਹਾਈ ਹੋਣਗੇ।

*-/ਸਹੀ*
(ਸਿੰਘ ਸਾਹਿਬ ਗਿ: ਪੂਰਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਸਿੰਘ ਸਾਹਿਬ ਗਿ: ਸਵਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸਿੰਘ ਸਾਹਿਬ ਗਿ: ਜਸਵੰਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਕਸ਼ਮੀਰ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ: 11-2-1987

ਸ੍ਰੀ ਅਕਾਲ ਜੀ ਸਹਾਇ॥

## ਹੁਕਮਨਾਮਾ
## ਸ੍ਰੀ ਅਕਾਲ ਤਖ਼ਤ ਸਾਹਿਬ

॥ਮ: ੪॥

ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ॥
ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ॥੨॥

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਿੱਖੀ ਦੇ ਵਾਧੇ ਲਈ ਤੇ ਪੰਥਕ ਹਿਤਾਂ ਨੂੰ ਸਨਮੁਖ ਰੱਖ ਕੇ ਸਿੱਖ ਕੌਮ ਵਿਚ ਪਈ ਫੁਟ ਤੇ ਦੁਫੇੜ ਖ਼ਤਮ ਕਰਨ ਅਤੇ ਜਥੇਬੰਦਕ ਏਕਤਾ ਤੇ ਮਨੋਰਥ ਨਾਲ ਸ਼੍ਰੋਮਣੀ ਅਕਾਲੀ ਦਲ ਦੇ ਵੱਖ ਵੱਖ ਧੜਿਆਂ ਦੇ ਮੁਖੀਆਂ ਨੂੰ ਅਹੁਦੇ ਤਿਆਗਣ ਦਾ ਆਦੇਸ਼ ਜਾਰੀ ਕੀਤਾ ਗਿਆ ਸੀ। ਜਿਸਨੂੰ ਮੰਨਣ ਤੋਂ ਸੁਰਜੀਤ ਸਿੰਘ ਬਰਨਾਲਾ ਇਨਕਾਰੀ ਹੋਇਆ ਹੈ। ਇਸ 'ਤੇ 9 ਫ਼ਰਵਰੀ 1987 ਨੂੰ ਜਾਰੀ ਕੀਤੇ ਹੁਕਮ ਅਨੁਸਾਰ ਸੁਰਜੀਤ ਸਿੰਘ ਬਰਨਾਲਾ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ 11 ਫ਼ਰਵਰੀ 1987 ਦੁਪਹਿਰ ਦੋ ਵਜੇ ਲਿਖਤੀ ਸਪੱਸ਼ਟੀਕਰਨ ਲੈ ਕੇ ਆਪ ਹਾਜ਼ਿਰ ਹੋਣ ਦਾ ਹੁਕਮ ਦਿੱਤਾ ਸੀ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਪੇਸ਼ ਨਾ ਹੋ ਕੇ ਹੁਕਮ ਉਲੰਘਣਾ ਦਾ ਦੋਸ਼ੀ ਹੈ:

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ॥

ਹੁਣ ਪ੍ਰਮਾਣਿਤ ਹੈ ਕਿ ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਅਨੁਸਾਰ ਅਪਣੇ ਧੜੇ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਨਾ ਦੇਣ ਦਾ ਦੋਸ਼ੀ ਹੈ। ਏਕਤਾ ਯਤਨਾਂ ਸੰਬੰਧੀ ਨਿਰਮੂਲ ਤੋਂ ਕੂੜੇ ਦੂਸ਼ਨ ਲਾ ਕੇ ਪੰਜ ਸਿੰਘ ਸਾਹਿਬਾਨ ਦੇ ਮਾਨ ਤੇ ਪ੍ਰਤਿਸ਼ਟਤਾ ਘਟਾਉਣ ਦਾ ਦੋਸ਼ੀ ਹੈ।

ਉਸਦੇ ਭੇਜੇ ਹੋਏ ਪ੍ਰਤੀਨਿਧ ਨੇ ਪੂਰੀ ਤਸੱਲੀ ਉਪਰੰਤ ਆਪਣੇ ਦਲ ਦੀਆਂ ਸੇਵਾਵਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਕਰਨ ਦਾ ਲਿਖਤੀ ਬਚਨ ਦਿੱਤਾ, ਜਿਸ ਤੋਂ ਮੁਨਕਰ ਹੋ ਕੇ ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਧੋਖਾ ਤੇ ਵਿਸ਼ਵਾਸਘਾਤ ਦਾ ਦੋਸ਼ੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਪੇਸ਼ ਹੋਣ ਤੋਂ

ਇਨਕਾਰ ਦਾ ਦੋਸ਼ੀ ਹੈ। ਆਪਣੇ ਧੜੇ ਦੀ ਹੋਂਦ ਤੇ ਆਪਣੀ ਪ੍ਰਧਾਨਗੀ ਬਰਕਰਾਰ ਰੱਖਣ ਦਾ ਦਾਅਵਾ ਕਰ ਕੇ ਗੁਰੂ ਕੇ ਸਿੱਖਾਂ ਵਿਚ ਫੁਟ ਪਾਉਣ ਦਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ ਦਾ ਘੋਰ ਅਪਰਾਧੀ ਹੈ।

ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥

ਸੁਰਜੀਤ ਸਿੰਘ ਬਰਨਾਲਾ ਦੀਆਂ ਉਪਰੋਕਤ ਪੰਥ ਵਿਰੋਧੀ ਕਾਰਵਾਈਆਂ ਤੇ ਉਸਦਾ ਪਿਛਲਾ ਆਚਰਨ ਜਿਸ ਰਾਹੀਂ ਸ੍ਰੀ ਦਰਬਾਰ ਸਾਹਿਬ ਤੇ ਪੁਲਿਸ ਹਮਲੇ ਦੀ ਤਨਖ਼ਾਹ ਲਵਾ ਕੇ ਭੁੱਲ ਬਖ਼ਸ਼ਾਉਣ ਉਪਰੰਤ ਵੀ ਬਾਰ ਬਾਰ ਪੁਲਿਸ ਦਾਖ਼ਲ ਕਰ ਕੇ ਗੁਰਧਾਮਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਬੇਅਦਬੀ ਕਰਨ ਦਾ ਅਪਰਾਧ ਹੈ, ਨੂੰ ਵਿਚਾਰਦਿਆਂ ਹੋਇਆਂ ਸਪੱਸ਼ਟ ਪ੍ਰਗਟ ਹੁੰਦਾ ਹੈ ਕਿ ਉਹ ਜ਼ਾਤੀ ਸਵਾਰਥ ਅਧੀਨ ਗੁਰੂ ਪ੍ਰੰਥ ਤੋਂ ਬੇਮੁਖ ਹੋ ਚੁੱਕਾ ਹੈ।

ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ, ਗੁਰਧਾਮਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਪਮਾਨ ਕਰਨ ਅਤੇ ਸਿੱਖ ਕੌਮ ਵਿਚ ਫੁਟ ਪਾਉਣ ਦੇ ਘੋਰ ਅਪਰਾਧ ਵਿਚ ਸੁਰਜੀਤ ਸਿੰਘ ਬਰਨਾਲਾ ਨੂੰ ਪੰਥਕ ਰਵਾਇਤਾਂ ਤੇ ਖ਼ਾਲਸਾਈ ਮਰਯਾਦਾ ਅਨੁਸਾਰ ਸਿੱਖ ਪੰਥ ਵਿਚੋਂ ਖ਼ਾਰਜ ਕੀਤਾ ਜਾਂਦਾ ਹੈ।

ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਅਧਿਕਾਰ ਹੇਠ ਸਮੂੰਹ ਸਿੱਖ ਮਾਈ ਭਾਈ ਨੂੰ ਹੁਕਮ ਹੈ:

ਕਿ ਉਹ ਸੁਰਜੀਤ ਸਿੰਘ ਬਰਨਾਲਾ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖਣ, ਪੰਥਕ ਸਟੇਜ ਤੋਂ ਨਾ ਬੋਲਣ ਦਿੱਤਾ ਜਾਵੇ, ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ, ਕੋਈ ਮਿਲਵਰਤਨ ਤੇ ਸਹਿਯੋਗ ਨਾ ਕਰਨ। ਜੋ ਕੋਈ ਹੁਕਮ ਦੀ ਉਲੰਘਣਾ ਕਰੇਗਾ ਪੰਥ ਦਾ ਦੋਖੀ ਹੋਵੇਗਾ।

ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ, ਜੋ ਮੰਨੇਗਾ ਨਿਹਾਲ ਹੋਵੇਗਾ ਅਤੇ ਸਤਿਗੁਰੂ ਉਸਦੇ ਹਲਤ-ਪਲਤ ਸਹਾਈ ਹੋਣਗੇ।

*-/ਸਹੀ*
(ਸਿੰਘ ਸਾਹਿਬ ਗਿ: ਪੂਰਨ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਕਸ਼ਮੀਰ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਸਿੰਘ ਸਾਹਿਬ ਗਿ: ਜਸਵੰਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਸਵਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ





ਮਿਤੀ : 11-2-1987

## ਹੁਕਮ

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦਾ ਉਲੰਘਣ ਕਰ ਕੇ, ਜਿਨ੍ਹਾਂ ਧੜਿਆਂ ਦੇ ਮੁਖੀਆਂ ਨੇ ਅਸਤੀਫ਼ੇ ਨਹੀਂ ਭੇਜੇ, ਉਨ੍ਹਾਂ ਦਲਾਂ ਦੇ ਸਮੂਹ ਅਹੁਦੇਦਾਰਾਂ, ਮੈਂਬਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਐਮ.ਐਲ.ਏਜ਼., ਐਮ.ਪੀਜ਼., ਆਦਿ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਉਹ 14-2-87 ਨੂੰ ਦੁਪਹਿਰ 12 ਵਜੇ ਤੀਕ ਸ਼੍ਰੋਮਣੀ ਅਕਾਲੀ ਦਲ ਦੀ ਵਫ਼ਾਦਾਰੀ ਦਾ ਹਲਫ਼ਨਾਮਾ ਭਰ ਕੇ ਭੇਜਣ।

ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮ ਨਾ ਮੰਨਣ ਕਾਰਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿੰਘ ਸਾਹਿਬਾਨ ਵਿਰੁੱਧ ਕੂੜ ਤੇ ਨਿਰਮੂਲ ਪ੍ਰਚਾਰ ਕਰਨ ਲਈ ਦਿੱਲੀ ਦਾ ਰਛਪਾਲ ਸਿੰਘ ਜੋ ਆਪਣੇ ਆਪ ਨੂੰ ਅਕਾਲੀ ਦਲ (ਮਾਸਟਰ) ਦਾ ਪ੍ਰਧਾਨ ਅਖਵਾਂਦਾ ਹੈ, ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ ਅਤੇ ਆਦੇਸ਼ ਦਿੱਤਾ ਜਾਂਦਾ ਹੈ ਕਿ ਉਹ 14-2-87 ਨੂੰ ਦੁਪਹਿਰ 12 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਲਿਖਤੀ ਸਪੱਸ਼ਟੀਕਰਨ ਲੈ ਕੇ ਪੇਸ਼ ਹੋਵੇ।

*-/ਸਹੀ*
(ਸਿੰਘ ਸਾਹਿਬ ਗਿ: ਪੂਰਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਸਿੰਘ ਸਾਹਿਬ ਗਿ: ਕਸ਼ਮੀਰ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਜਸਵੰਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਸਵਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ





ਮਿਤੀ : 14-2-1987

ਸ੍ਰੀ ਅਕਾਲ ਜੀ ਸਹਾਇ॥

## ਹੁਕਮਨਾਮਾ
## ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਿੱਖੀ ਦੇ ਵਾਧੇ ਲਈ ਤੇ ਪੰਥਕ ਹਿੱਤਾਂ ਨੂੰ ਸਨਮੁਖ ਰੱਖ ਕੇ ਸਿੱਖ ਕੌਮ ਵਿਚ ਪਈ ਫੁੱਟ ਤੇ ਦੁਫੇੜ ਖ਼ਤਮ ਕਰਨ ਅਤੇ ਜਥੇਬੰਦਕ ਏਕਤਾ ਦੇ ਮਨੋਰਥ ਨਾਲ ਸ਼੍ਰੋਮਣੀ ਅਕਾਲੀ ਦਲ ਦੇ ਵੱਖ ਵੱਖ ਧੜਿਆਂ ਦੇ ਪ੍ਰਧਾਨਾਂ ਨੂੰ ਅਹੁਦੇ ਤਿਆਗਣ ਦਾ ਆਦੇਸ਼ ਜਾਰੀ ਕੀਤਾ ਗਿਆ ਸੀ, ਜਿਸਨੂੰ ਮੰਨਣ ਤੋਂ ਦਿੱਲੀ ਦਾ ਰਛਪਾਲ ਸਿੰਘ ਇਨਕਾਰੀ ਹੋਇਆ। ਇਸ 'ਤੇ 11 ਫ਼ਰਵਰੀ 1987 ਨੂੰ ਜਾਰੀ ਕੀਤੇ ਹੁਕਮ ਅਨੁਸਾਰ ਰਛਪਾਲ ਸਿੰਘ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ 14 ਫ਼ਰਵਰੀ 1987 ਦੁਪਹਿਰ 12 ਵਜੇ ਲਿਖਤੀ ਸਪੱਸ਼ਟੀਕਰਨ ਲੈ ਕੇ ਆਪ ਹਾਜ਼ਿਰ ਹੋਣ ਦੇ ਹੁਕਮ ਦੀ ਉਲੰਘਣਾ ਦਾ ਦੋਸ਼ੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਸਤੀ ਤੇ ਅਧਿਕਾਰ ਨੂੰ ਚੁਣੌਤੀ ਦੇਣ ਲਈ ਜੋ ਕੂੜ ਪ੍ਰਚਾਰ ਸਰਕਾਰੀ ਸਾਧਨਾਂ ਰਾਹੀਂ ਆਰੰਭਿਆ ਹੈ, ਰਛਪਾਲ ਸਿੰਘ ਦਿੱਲੀ ਸਰਕਾਰ ਵੱਲੋਂ ਉਸਦਾ ਮੋਹਰੀ ਹੋਣ ਦਾ ਦੋਸ਼ੀ ਹੈ।

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ॥

ਇਸ ਤੋਂ ਪਹਿਲਾਂ ਵੀ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਵੱਗਿਆ ਕਰਨ ਦੀ ਭੁੱਲ ਬਖ਼ਸ਼ਾ ਕੇ ਤਨਖ਼ਾਹ ਭੁਗਤ ਚੁੱਕਾ ਹੈ।

ਹੁਣ ਪ੍ਰਮਾਣਿਤ ਹੈ ਕਿ ਦਿੱਲੀ ਦਾ ਰਛਪਾਲ ਸਿੰਘ :

(1) ਆਪਣੇ ਧੜੇ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਨਾ ਦੇ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਉਲੰਘਣ ਦਾ ਦੋਸ਼ੀ ਹੈ।

(2) ਸ੍ਰੀ ਅਕਾਤ ਤਖ਼ਤ ਸਾਹਿਬ ਦੀ ਸਰਬ-ਉੱਚਤਾ ਤੇ ਅਧਿਕਾਰ ਘਟਾਉਣ ਅਤੇ ਸਿੰਘ ਸਾਹਿਬਾਨ ਦੀ ਮਾਨ-ਹਾਨੀ ਕਰਨ ਦਾ ਦੋਸ਼ੀ ਹੈ।

(3) ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਣ 'ਤੇ ਇਨਕਾਰੀ ਹੋ ਕੇ ਹੁਕਮ ਉਲੰਘਣ ਦਾ ਦੋਸ਼ੀ ਹੈ।

ਆਪਣੇ ਧੜੇ ਦੀ ਹੋਂਦ ਤੇ ਪ੍ਰਧਾਨਗੀ ਕਾਇਮ ਰੱਖ ਕੇ ਦਿੱਲੀ ਸਰਕਾਰ ਦੀ ਖ਼ੁਸ਼ਨੂਦੀ ਲੈਣ ਲਈ ਸਿੱਖਾਂ ਵਿਚ ਫੁਟ ਤੇ ਦੁਫੇੜ ਪਾਉਣ ਦਾ ਘੋਰ ਅਪਰਾਧ ਕਮਾ ਰਿਹਾ ਹੈ ਅਤੇ ਗੁਰੂ ਪੰਥ ਤੋਂ ਬੇਮੁਖ ਹੋ ਚੁੱਕਾ ਹੈ।

ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਅਧਿਕਾਰ ਹੇਠ ਰਛਪਾਲ ਸਿੰਘ ਨੂੰ ਪੰਥ ਵਿਚੋਂ ਖ਼ਾਰਜ ਕੀਤਾ ਜਾਂਦਾ ਹੈ। ਸਮੂੰਹ ਸਿੱਖ ਮਾਈ ਭਾਈ ਨੂੰ ਹੁਕਮ ਹੈ ਕਿ ਉਹ ਦਿੱਲੀ ਦੇ ਰਛਪਾਲ ਸਿੰਘ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖਣ, ਪੰਥਕ ਸਟੇਜ ਤੋਂ ਨਾ ਬੋਲਣ ਦਿੱਤਾ ਜਾਵੇ, ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ, ਕੋਈ ਮਿਲਵਰਤਣ ਤੇ ਸਹਿਯੋਗ ਨਾ ਕਰਨ। ਜੋ ਕੋਈ ਹੁਕਮ ਦੀ ਉਲੰਘਣਾ ਕਰੇਗਾ ਪੰਥ ਦਾ ਦੋਖੀ ਹੋਵੇਗਾ।

ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ, ਜੋ ਮੰਨੇਗਾ ਨਿਹਾਲ ਹੋਵੇਗਾ ਅਤੇ ਸਤਿਗੁਰੂ ਉਸਦੇ ਹਲਤ-ਪਲਤ ਸਹਾਈ ਹੋਣਗੇ।

*-/ਸਹੀ*
(ਸਿੰਘ ਸਾਹਿਬ ਗਿ: ਪੂਰਨ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਸਿੰਘ ਸਾਹਿਬ ਪ੍ਰੋ: ਦਰਸ਼ਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਕਸ਼ਮੀਰ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਸਿੰਘ ਸਾਹਿਬ ਗਿ: ਜਸਵੰਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਸਿੰਘ ਸਾਹਿਬ ਗਿ: ਸਵਿੰਦਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

3 ਫੱਗਣ ਸੰਮਤ ਨਾਨਕਸ਼ਾਹੀ 518, ਤਥਾ ਸੰਮਤ ਬਿਕ੍ਰਮੀ 2043



58

ਮਿਤੀ : 29-3-1988

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਦਰਸ਼ਨੀ ਡਿਉਢੀ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕ ਅਤਿ ਜ਼ਰੂਰੀ ਇਕੱਤਰਤਾ ਹੋਈ, ਜਿਸ ਵਿਚ ਹੇਠ ਲਿਖਿਆਂ ਗੁਰਮਤਿਆਂ ਉੱਤੇ ਲੰਮੀ ਵਿਚਾਰ ਤੋਂ ਬਾਅਦ ਪ੍ਰਵਾਨਗੀ ਦਿੱਤੀ ਗਈ :

(1) ਪੁਰਾਤਨ ਪੰਜ ਗ੍ਰੰਥੀ ਵਿਚ ਜੋ ਭਾਈ ਮਨੀ ਸਿੰਘ ਜੀ ਵਾਲੀ ਸੰਪੂਰਨ ਰਹਿਰਾਸ ਸਾਹਿਬ ਹੈ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪੜ੍ਹੀ ਜਾਵੇ।

(2) ਰਹਿਰਾਸ ਸਾਹਿਬ ਜੀ ਦੇ ਭੋਗ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਖਵਾਕ ਲਿਆ ਜਾਵੇ।

(3) ਮੂਲ ਮੰਤਰ ਸਾਹਿਬ ਜੀ ਦਾ ਮੰਗਲ "ਨਾਨਕ ਹੋਸੀ ਭੀ ਸਚੁ" ਤਕ ਉਚਾਰਨ ਕੀਤਾ ਜਾਵੇ।

*ਨੋਟ:* ਉਪਰੋਕਤ ਗੁਰਮਤਿਆਂ ਨੂੰ ਲਾਗੂ ਕਰਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਦਾਇਤ ਕੀਤੀ ਜਾਂਦੀ ਹੈ।[22]

*-/ਸਹੀ*
***ਹੈੱਡ ਗ੍ਰੰਥੀ***
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
***ਜਥੇਦਾਰ***
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
***ਹੈੱਡ ਗ੍ਰੰਥੀ***
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
***ਜਥੇਦਾਰ***
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
***ਜਥੇਦਾਰ***
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 59

ਮਿਤੀ: 5-12-1988

ਸੁਰਜੀਤ ਸਿੰਘ (ਬਰਨਾਲਾ) ਦੋਸ਼ੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲਾਈ ਗਈ ਤਨਖ਼ਾਹ:

(1) ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸੱਜੇ ਹੱਥ ਦੇ ਥੰਮਲੇ ਨਾਲ ਬੰਨ੍ਹ ਕੇ ਪੰਜ ਵਾਰ ਮੂਲ ਮੰਤਰ ਦੇ ਪਾਠ ਉਪਰੰਤ ਦੋ ਚੌਪਈ ਸਾਹਿਬ ਦੇ ਪਾਠ ਕਰਾਏ ਜਾਣ।

(2) ਇਕ ਤਖ਼ਤੀ ਗਲ ਵਿਚ ਲਟਕਾਈ ਜਾਏ ਜਿਸ ਵਿਚ ਗੁਰੂ ਮਹਾਰਾਜ ਜੀ ਪਾਸੋਂ ਆਪਣੇ ਅਪਰਾਧ ਦੀ ਮੁਆਫ਼ੀ ਦੀ ਜੋਦੜੀ ਕੀਤੀ ਗਈ ਹੋਵੇ। ਜਿਤਨੇ ਦਿਨ ਸਜ਼ਾ (ਤਨਖ਼ਾਹ) ਚੱਲਦੀ ਰਹੇ, ਇਹ ਤਖ਼ਤੀ ਬਖ਼ਸ਼ੇ ਜਾਣ ਦੀ ਅਰਦਾਸ ਹੋਣ ਤਕ ਗਲ ਵਿਚ ਹਰ ਸਮੇਂ ਪਾਈ ਰੱਖੇ।

(3) ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੇ ਸ੍ਰੀ ਅਖੰਡ ਪਾਠ ਜਿਥੇ ਆਤਮਾ ਦੀ ਪਵਿੱਤਰਤਾ ਤੇ ਬਲਵਾਨ ਹੋਣ ਲਈ ਕਰਾਏ ਤੇ ਖ਼ੁਦ

---

22. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਉਚੇਚੀ ਇਕੱਤਰਤਾ ਮਿਤੀ 30-5-1988 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਈ, ਜਿਸ ਵਿਚ ਫ਼ੈਸਲਾ ਕੀਤਾ ਗਿਆ ਕਿ, "ਸ੍ਰੀ ਹਰਿਮੰਦਰ ਸਾਹਿਬ ਅੰਦਰ ਪਹਿਲੀ ਮਰਿਆਦਾ ਹੀ ਲਾਗੂ ਰਹੇਗੀ। ਉਸ ਵਿਚ ਕੋਈ ਤਬਦੀਲੀ ਕਰਨ ਤੋਂ ਪਹਿਲਾਂ ਸਿੰਘ ਸਭਾਵਾਂ, ਸਿੱਖ ਸੰਪਰਦਾਵਾਂ, ਬੁੱਧੀਜੀਵੀਆਂ, ਸਿੱਖ ਸੰਸਥਾਵਾਂ ਦੀ ਰਾਏ ਲਈ ਜਾਵੇਗੀ। ਉਪਰੰਤ ਸ਼੍ਰੋਮਣੀ ਕਮੇਟੀ ਦਾ ਜਨਰਲ ਹਾਊਸ ਪ੍ਰਵਾਨਗੀ ਦੇਵੇਗਾ।"
(ਕੁਲਵੰਤ ਸਿੰਘ, *ਸ਼੍ਰੋਮਣੀ ਕਮੇਟੀ ਨੂੰ ਗ੍ਰਹਿਣ*, ਜੂਨ 1984, ਪੰਨੇ 155-56)

ਸੁਣੇ। ਸ੍ਰੀ ਅਖੰਡ ਪਾਠ ਸਾਹਿਬ ਇਕੱਠੇ ਨਹੀਂ, ਇਕ ਤੋਂ ਬਾਅਦ ਦੂਜਾ, ਦੂਜੇ ਬਾਅਦ ਤੀਜਾ।

(4) ਉਸ ਤੋਂ ਬਾਅਦ ਸੱਤ (7) ਦਿਨ ਕਿਸੇ ਵੀ ਗੁਰਦੁਆਰਾ ਸਾਹਿਬ ਵਿਖੇ ਜੋੜਿਆਂ, ਝਾੜੂ ਅਤੇ ਝੂਠੇ ਬਰਤਨ ਮਾਂਜਣ ਦੀਆਂ ਤਿੰਨੇ ਸੇਵਾਵਾਂ ਕਰਨੀਆਂ ਜ਼ਰੂਰੀ ਹਨ।

(5) ਇਹ ਸਾਰੀ ਲੱਗੀ ਤਨਖ਼ਾਹ ਪੂਰੀ ਹੋਣ ਉਪਰੰਤ 1100/- ਗੋਲਕ, 1100/- ਰੁਪਏ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ, 1100/- ਰੁਪਏ ਦੀ ਦੇਗ ਤੇ 1100/- ਰੁਪਏ ਗੋਲਕ ਸ੍ਰੀ ਅਕਾਲ ਤਖ਼ਤ ਸਾਹਿਬ ਪਾਉਣੀ ਲਾਜ਼ਮੀ ਹੈ।

ਉਪਰੰਤ ਬਖ਼ਸ਼ਿਸ਼ ਲਈ ਅਰਦਾਸ ਕੀਤੀ ਜਾਏਗੀ, ਇਸ ਨੂੰ ਪੰਥ ਵਿਚ ਸ਼ਾਮਲ ਕੀਤਾ ਜਾਏਗਾ।




*-/ਸਹੀ*
(ਮੋਹਣ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਪ੍ਰੋ: ਦਰਸ਼ਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜਗੀਰ ਸਿੰਘ ਪੂਹਲਾ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਬਲਬੀਰ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



## 60

ਮਿਤੀ : 17-5-1989

### ਦੋਸ਼

ਸਿੱਖੀ ਮਰਯਾਦਾ ਮੁਤਾਬਕ ਸਿਰੋਪਾਉ ਕਿਸੇ ਪੰਥਕ ਸੇਵਾ ਜਾਂ ਮਨੁੱਖੀ ਸੇਵਾ ਦੇ ਬਦਲੇ ਹੀ ਕਿਸੇ ਵਿਅਕਤੀ ਨੂੰ ਦਿੱਤਾ ਜਾਂਦਾ ਹੈ।

ਪੰਥਕ ਪਰਿਵਾਰ ਦੀਆਂ ਭਾਵਨਾਵਾਂ ਦੀ ਕਦਰ ਕਰਨਾ ਹਰ ਇਕ ਪਰਿਵਾਰ ਮੈਂਬਰ ਦਾ ਫ਼ਰਜ਼ ਹੈ। ਇਕ ਐਸੇ ਵਿਅਕਤੀ ਜਿਸ 'ਤੇ ਘ੍ਰਿਣਤ ਅਪਰਾਧਾਂ ਦਾ ਇਲਜ਼ਾਮ ਹੈ ਫਿਰ ਇਹ ਇਲਜ਼ਾਮ ਵੀ ਮਨੁੱਖੀ ਹਿੱਤਾਂ ਵਿਚ ਕੰਮ ਕਰ ਰਹੀਆਂ ਗ਼ੈਰ-ਸਿੱਖ ਸ਼ਖ਼ਸੀਅਤਾਂ ਅਤੇ ਜਥੇਬੰਦੀਆਂ ਨੇ ਲਿਖਤੀ ਰੂਪ ਵਿਚ ਲਾਇਆ ਹੈ। ਸਿੱਖ ਲੋਕਤੰਤਰੀ ਢੰਗ ਨੂੰ ਮੰਨਦੇ ਹਨ। ਇਸ ਲਈ ਲੋਕਤੰਤਰੀ ਢੰਗ ਨਾਲ ਹੀ ਪੰਥ ਉਨ੍ਹਾਂ ਜ਼ੁਲਮਾਂ ਵਿਰੁੱਧ ਆਵਾਜ਼ ਉਠਾ ਰਿਹਾ ਹੈ। ਕੀ ਉਸ ਵਿਅਕਤੀ ਨੇ ਆਪਣੀ ਬੇਗੁਨਾਹੀ ਲਈ ਸਿੱਖ ਪੰਥ ਦੀਆਂ ਭਾਵਨਾਵਾਂ

ਨੂੰ ਸੰਤੁਸ਼ਟ ਕੀਤਾ ਹੈ। ਜੇ ਨਹੀਂ ਤਾਂ ਐਸੇ ਵਿਅਕਤੀ ਨੂੰ ਸਿਰੋਪਾਉ ਦੇ ਕੇ ਤੁਸੀਂ ਪੰਥਕ ਭਾਵਨਾਵਾਂ ਦਾ ਨਿਰਾਦਰ ਕੀਤਾ ਹੈ।

ਦੋਸ਼ੀਆਂ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਸਨਮੁਖ ਪੇਸ਼ ਹੋਣ 'ਤੇ ਸੁਣਾਈ ਗਈ ਤਨਖ਼ਾਹ :

(1) ਪੰਜ ਦਿਨ ਹਰ ਰੋਜ਼ ਸਵੇਰੇ ਸ੍ਰੀ ਆਸਾ ਦੀ ਵਾਰ ਦੇ ਭੋਗ ਉਪਰੰਤ ਅਰਦਾਸ ਤੋਂ ਬਾਦ ਗੁਰਦੁਆਰਾ ਬੰਗਲਾ ਸਾਹਿਬ, ਦਿੱਲੀ ਵਿਖੇ ਗਲ ਪੱਲਾ ਪਾ ਕੇ ਸੰਗਤ ਵਿਚ ਖੜੇ ਹੋਣਾ ਅਤੇ ਧਾਰਨਾ ਨਾਲ ਇਕ ਵਾਰ ਇਹ ਸ਼ਬਦ ਪੜ੍ਹਨਾ :

ਟੋਡੀ ਮਹਲਾ ੫ ॥
ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ਰਹਾਉ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥

ਉਪਰੰਤ ਸੰਗਤ ਦੀ ਹਜ਼ੂਰੀ ਵਿਚ ਖਿਮਾ ਮੰਗਣੀ ਕਿ ਹੇ ਸਤਿਗੁਰੂ ਅਤੇ ਗੁਰੂ ਕੀ ਸੰਗਤ! ਸਾਡੀਆਂ ਭੁੱਲਾਂ ਦੀ ਖਿਮਾ ਬਖ਼ਸ਼ਣੀ।

ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥

(2) ਹਰ ਰੋਜ਼ ਇਕ ਘੰਟਾ ਲੰਗਰ ਵਿਚ ਬਰਤਨ ਮਾਂਜਣ ਦੀ ਸੇਵਾ ਕਰਨੀ। ਹਰ ਰੋਜ਼ ਪੰਜ ਪਾਠ ਜਪੁਜੀ ਸਾਹਿਬ ਦੇ ਕਰਨੇ।

(3) ਪੰਜਵੇਂ ਦਿਨ 21-21 ਰੁਪਏ ਦਾ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਹੀ ਕੜਾਹ ਪ੍ਰਸਾਦਿ ਕਰਵਾ ਕੇ ਗ੍ਰੰਥੀ ਸਿੰਘ ਕੋਲੋਂ ਸੰਗਤ ਵਿਚ ਬਖ਼ਸ਼ੇ ਜਾਣ ਦੀ ਅਰਦਾਸ ਕਰਨੀ।

ਜਿਨ੍ਹਾਂ ਨੂੰ ਤਨਖ਼ਾਹ ਲਾਈ ਗਈ :

1. ਗੁਰਬਚਨ ਸਿੰਘ ਭਾਈਆ
2. ਸ਼ੇਰ ਸਿੰਘ
3. ਗੁਰਬਚਨ ਸਿੰਘ ਸਭਰਵਾਲ
4. ਇਕਬਾਲ ਸਿੰਘ
5. ਅਮਰ ਸਿੰਘ





ਮਿਤੀ : 1-4-1993

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਅਨੁਸਾਰ ਤਖ਼ਤ ਸਾਹਿਬ 'ਤੇ ਪੇਸ਼ ਹੋਏ ਡਾਕਟਰ ਪਿਆਰ ਸਿੰਘ ਜੀ ਨੇ ਆਪਣੀ ਲਿਖੀ ਪੁਸਤਕ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚਲੇ ਉਹ ਸਾਰੇ ਇਤਰਾਜ਼ ਯੋਗ ਤੱਥ ਇਕ ਇਕ ਕਰ ਕੇ ਸਵੀਕਾਰ ਕੀਤੇ ਹਨ ਜਿਨ੍ਹਾਂ ਦੁਆਰਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣੀਕਤਾ 'ਤੇ ਕਿੰਤੂ ਪ੍ਰੰਤੂ ਕਰਨ ਅਤੇ ਇਸ ਤਰ੍ਹਾਂ ਸਿੱਖ ਜਗਤ ਦੀ ਸ਼ਰਧਾ ਭਾਵਨਾ ਨੂੰ ਠੇਸ ਲਾਉਣ ਦੇ ਦੋਸ਼ੀ ਬਣਦੇ ਹਨ।

ਆਪਣੇ ਦੋਸ਼ ਸਵੀਕਾਰ ਕਰਦਿਆਂ ਡਾਕਟਰ ਪਿਆਰ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹਰ ਫ਼ੈਸਲੇ ਨੂੰ ਪੂਰਨ ਰੂਪ ਵਿਚ ਮੰਨਣ ਦੀ ਵਚਨਬਧਤਾ ਦਰਸਾਈ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਪਣੇ ਨਿਆਸ਼ੀਲ ਬਿਰਦ ਅਨੁਸਾਰ ਉਨ੍ਹਾਂ ਦੀ ਇਸ ਭਾਵਨਾ ਨੂੰ ਧਿਆਨ ਵਿਚ ਰੱਖਦਿਆਂ ਹੇਠ ਲਿਖੇ ਮੁਤਾਬਿਕ ਤਨਖ਼ਾਹ ਨੀਯਤ ਕੀਤੀ ਹੈ :

(1) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਸੰਬੰਧਤ ਪਾਵਨ ਅਸਥਾਨ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ 40 ਦਿਨ ਇਕ ਪਾਠ ਸ੍ਰੀ ਜਪੁਜੀ ਸਾਹਿਬ ਦਾ ਕੀਤਾ ਜਾਵੇ।

(2) ਇਸੇ ਪਾਵਨ ਅਸਥਾਨ ਉੱਤੇ 40 ਦਿਨ ਇਕ ਪਾਠ ਸ੍ਰੀ ਸੁਖਮਨੀ ਸਾਹਿਬ ਦਾ ਕੀਤਾ ਜਾਵੇ।

(3) ਇਸੇ ਪਾਵਨ ਅਸਥਾਨ ਉੱਤੇ 40 ਦਿਨ ਸਿੱਖ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਕੀਤੀ ਜਾਵੇ।

(4) ਇਸੇ ਪਾਵਨ ਅਸਥਾਨ ਉੱਤੇ 40 ਦਿਨ ਝਾੜੂ ਦੇਣ ਦੀ ਸੇਵਾ ਕੀਤੀ ਜਾਵੇ।

(5) ਸਾਰੀ ਤਨਖ਼ਾਹ ਪੂਰੀ ਹੋਣ ਤੋਂ ਮਗਰੋਂ 101 ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਅਰਦਾਸ ਕਰਵਾਈ ਜਾਵੇ।

ਉਪਰੋਕਤ ਸਾਰੀ ਕਾਰਵਾਈ ਤੋਂ ਮਗਰੋਂ ਡਾਕਟਰ ਪਿਆਰ ਸਿੰਘ ਸਤਿਗੁਰੂ ਜੀ ਅਤੇ ਸਿੱਖ ਸੰਗਤਾਂ ਵੱਲੋਂ ਬਖ਼ਸ਼ੇ ਜਾਣ ਉਪਰੰਤ ਸੁਰਖ਼ਰੂ ਹੋ ਜਾਣਗੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਸ ਨਿਰਣੇ ਉਪਰੰਤ ਅੱਜ ਤੋਂ ਮਗਰੋਂ ਇਸ ਪੁਸਤਕ ਬਾਰੇ ਕਿਸੇ ਕਿਸਮ ਦੀ ਚਰਚਾ ਪ੍ਰੈੱਸ ਵਿਚ ਜਾਂ ਕਿਸੇ ਹੋਰ ਢੰਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਨਜ਼ੂਰੀ ਤੋਂ ਬਿਨਾਂ ਕਿਸੇ ਵੱਲੋਂ ਵੀ ਨਾ ਕੀਤੀ ਜਾਵੇ।

*ਗ਼ੁਲਾਮ ਗੁਰੂ ਦਾ*
(ਮਨਜੀਤ ਸਿੰਘ)
*ਐਕਟਿੰਗ ਜਥੇਦਾਰ,*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 26-1-1994

ਬੂਟਾ ਸਿੰਘ,

ਸੰਨ 1984 ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਹੋਏ ਖ਼ੂਨੀ ਘੱਲੂਘਾਰੇ ਵੇਲੇ, ਸਮੇਂ ਦੇ ਸਰਕਾਰੀ ਜਾਬਰਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰਨ ਉਪਰੰਤ ਉਸ ਸਮੇਂ ਦੀ ਸਰਕਾਰ ਰਾਹੀਂ ਦੁਬਾਰਾ ਉਸਾਰੀ ਦੇ ਵਿਸ਼ੇ ਨੂੰ ਲੈ ਕੇ ਉਸ ਸਮੇਂ ਦੇ ਪੰਜ ਸਿੰਘ ਸਾਹਿਬਾਨ ਨੇ ਕੁਝ ਆਦੇਸ਼ ਜਾਰੀ ਕੀਤੇ ਸਨ, ਜਿਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਨ ਦੇ ਦੋਸ਼ ਹੇਠ ਤੁਹਾਨੂੰ ਪੰਥ ਵਿੱਚੋਂ ਖ਼ਾਰਜ ਕਰ ਦਿੱਤਾ ਗਿਆ ਸੀ।

ਅੱਜ ਦੁਬਾਰਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ, ਆਪਣੀਆਂ ਸਾਰੀਆਂ ਭੁੱਲਾਂ ਨੂੰ ਪੂਰਨ ਰੂਪ ਵਿਚ ਪ੍ਰਵਾਨ ਕਰਨ ਅਤੇ ਉਨ੍ਹਾਂ ਨੂੰ ਬਖ਼ਸ਼ਾਉਣ ਲਈ, ਤੁਹਾਡੇ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਅੱਗੇ ਪੂਰਨ ਸਮਰਪਣ ਨੂੰ ਧਿਆਨ ਵਿਚ ਰੱਖਦਿਆਂ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਸੱਤ ਦਿਨ ਨਿਰੰਤਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਸ਼ਬਦ ਚੌਂਕੀ ਦਾ ਕੀਰਤਨ ਸੁਣਨਾ ਹੋਵੇਗਾ। ਉਸ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਝਾੜੂ ਦੀ ਸੇਵਾ ਕਰਨੀ ਹੋਵੇਗੀ।

(2) ਇਨ੍ਹਾਂ ਦਿਨਾਂ ਦੇ ਸਮੇਂ ਦੌਰਾਨ ਕਿਸੇ ਵੇਲੇ ਵੀ ਇਕ ਘੰਟਾ ਲੰਗਰ ਵਿਚ ਭਾਂਡੇ ਮਾਂਜਣ ਦੀ ਸੇਵਾ ਕਰਨੀ ਹੋਵੇਗੀ।

(3) ਇਸੇ ਸਮੇਂ ਦੌਰਾਨ ਕਿਸੇ ਵੇਲੇ ਵੀ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਕਰਨੀ ਹੋਵੇਗੀ।

(4) ਇਸੇ ਸਮੇਂ ਦੌਰਾਨ ਕਿਸੇ ਵੇਲੇ ਵੀ ਇਕ ਘੰਟਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬੈਠ ਕੇ ਪਾਠ ਤੇ ਸਿਮਰਨ ਕਰਨਾ ਹੋਵੇਗਾ।

(5) ਇਸ ਪਿੱਛੋਂ ਇਕ ਇਕ ਹਫ਼ਤਾ ਬਾਕੀ ਚਾਰ ਤਖ਼ਤ ਸਾਹਿਬਾਨ 'ਤੇ ਵੀ ਇਹੋ ਸੇਵਾ ਕਰਨੀ ਹੋਵੇਗੀ। ਦਿੱਲੀ ਦੇ ਤਿੰਨ ਇਤਿਹਾਸਕ ਗੁਰ-ਅਸਥਾਨਾਂ 'ਤੇ ਵੀ ਤਿੰਨ ਹਫ਼ਤੇ ਇਹ ਸੇਵਾ ਕਰਨੀ ਹੋਵੇਗੀ।

(6) ਇਹ ਸਾਰੀ ਸੇਵਾ ਸੰਪੂਰਨ ਕਰਨ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅਖੰਡ ਪਾਠ ਕਰਵਾ ਕੇ ਆਪਣੀਆਂ ਭੁੱਲਾਂ ਬਖ਼ਸ਼ਵਾਉਣ ਲਈ ਅਰਦਾਸ ਕਰਵਾਈ ਜਾਵੇ।

(7) ਪੰਜਾਂ ਤਖ਼ਤਾਂ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਕ੍ਰਮਵਾਰ 1100/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਅਤੇ 1100/- ਰੁਪਏ ਗੋਲਕ ਵਿਚ ਪਾਉਣ ਦੀ ਸੇਵਾ ਕੀਤੀ ਜਾਵੇ।

(8) ਇਸ ਸਾਰੀ ਸੇਵਾ ਦੇ ਆਖ਼ਰੀ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਕਰਵਾਉਣ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੀ ਸੰਪੂਰਨ

ਪਰਕਰਮਾ ਵਿਚ ਝਾੜੂ ਦੇਣ ਦੀ ਸੇਵਾ ਕੀਤੀ ਜਾਵੇ। ਸੇਵਾ ਦੌਰਾਨ ਤਖ਼ਤੀ ਗਲ ਵਿਚ ਪਈ ਰਹੇ।

(9) ਅੱਜ ਤੋਂ ਹੀ ਗੁਰੂ ਸਾਹਿਬ ਦੀ ਬਖ਼ਸ਼ੀ ਬਾਣੀ ਅਤੇ ਬਾਣੇ ਦੀ ਪੰਥਕ ਮਰਯਾਦਾ ਦਾ ਪਾਲਣ ਪੂਰੀ ਤਨਦੇਹੀ ਨਾਲ ਕੀਤਾ ਜਾਵੇ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਮਨਜੀਤ ਸਿੰਘ)
*ਕਾਰਜਕਾਰੀ ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ
ਅਤੇ
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 63

ਮਿਤੀ : 24-5-1994

ਰਛਪਾਲ ਸਿੰਘ,

(1) ਤੁਸੀਂ ਆਪਣਾ ਧੜਾ, ਜਿਸਦੇ ਨਾਲ ਮਿਲ ਕੇ ਤੁਸੀਂ ਪੰਥ ਵਿਰੋਧੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਜਥੇਦਾਰ ਸਾਹਿਬਾਨ ਦੇ ਵਿਰੁੱਧ ਕਾਰਵਾਈਆਂ ਕਰਦੇ ਰਹੇ ਹੋ, ਉਸਨੂੰ ਬਿਨਾਂ ਦੇਰੀ ਤੋਂ ਭੰਗ ਕਰ ਕੇ ਪੰਥਕ ਮੁਖਧਾਰਾ ਵਿਚ ਸ਼ਾਮਲ ਹੋਇਆ ਜਾਵੇ।

(2) ਅੱਜ ਤੋਂ ਬਾਅਦ ਕੋਈ ਵੀ ਐਸੀ ਰਾਜਸੀ ਜਾਂ ਹੋਰ ਸਰਗਰਮੀ ਸਿੱਧੇ ਜਾਂ ਅਸਿੱਧੇ ਤੌਰ 'ਤੇ ਨਹੀਂ ਕਰਨੀ, ਜਿਸ ਨਾਲ ਗੁਰੂ ਪੰਥ ਨੂੰ ਨਮੋਸ਼ੀ ਅਥਵਾ ਅਪਮਾਨ ਦਾ ਸਾਹਮਣਾ ਕਰਨਾ ਪਵੇ।

(3) ਬਾਕੀ ਰਹਿੰਦੀ ਜ਼ਿੰਦਗੀ ਮਨ ਬਚਨ, ਕਰਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਦਾ ਸੇਵਕ ਬਣ ਕੇ ਸੇਵਾ ਨਿਭਾਉਣੀ ਹੋਵੇਗੀ।

(4) ਪਿਛਲੀਆਂ ਭੁੱਲਾਂ ਦੀ ਪਸ਼ਚਾਤਾਪ ਭਾਵਨਾ ਵਜੋਂ ਰੋਜ਼ਾਨਾ ਇਕ ਘੰਟਾ ਇਕ ਹਫ਼ਤੇ ਲਈ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਸੁਣਨਾ ਹੋਵੇਗਾ।

(5) ਰੋਜ਼ਾਨਾ ਇਕ ਘੰਟਾ ਇਕ ਹਫ਼ਤੇ ਲਈ ਜੋੜੇ ਝਾੜਨ ਦੀ ਸੇਵਾ ਕਰਨੀ।

 

(6) ਰੋਜ਼ਾਨਾ ਇਕ ਘੰਟਾ ਇਕ ਹਫ਼ਤੇ ਲਈ ਗੁਰੂ ਕੇ ਲੰਗਰ ਵਿਚ ਭਾਂਡੇ ਮਾਂਜਣ ਦੀ ਸੇਵਾ ਕਰਨੀ।

(7) ਉਪਰੋਕਤ ਸਾਰੀ ਸੇਵਾ ਦੋ ਹਫ਼ਤੇ ਲਈ ਦਿੱਲੀ ਦੇ ਦੋ ਇਤਿਹਾਸਕ ਗੁਰਦੁਆਰਾ ਸਾਹਿਬਾਨ ਵਿਖੇ ਨਿਭਾਉਣੀ।

(8) ਇਹ ਸਾਰੀ ਸੇਵਾ ਸਮਾਪਤ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅਖੰਡ ਪਾਠ ਕਰਵਾਉਣ।

(9) ਸ੍ਰੀ ਅਖੰਡ ਪਾਠ ਸਾਹਿਬ ਦੀ ਸਮਾਪਤੀ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀਆਂ ਪਿਛਲੀਆਂ ਭੁੱਲਾਂ ਦੀ ਖਿਮਾ-ਜਾਚਨਾ ਅਤੇ ਭਵਿੱਖ ਵਿਚ ਗੁਰੂ ਦਾ ਨਿਰਮਲ ਭੈਅ ਅਤੇ ਬਿਬੇਕ ਬੁੱਧੀ ਦੀ ਪ੍ਰਾਪਤੀ ਲਈ ਸੰਗਤ ਵਿਚ 1100/- ਰੁਪਏ ਦੀ ਦੇਗ ਸਹਿਤ ਹਾਜ਼ਰ ਹੋ ਕੇ ਅਰਦਾਸ ਕਰਵਾਣੀ।

*-/ਸਹੀ*
(ਮੋਹਣ ਸਿੰਘ)
*ਹੈਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



64

ਮਿਤੀ : 2-6-1994

## ਸਮੁੱਚੇ ਸਿੱਖ ਪੰਥ ਦੇ ਨਾਮ ਸੰਦੇਸ਼

ਰਛਪਾਲ ਸਿੰਘ ਨਾਮ ਦਾ ਵਿਅਕਤੀ ਮਿਤੀ 14 ਫ਼ਰਵਰੀ 1987 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਵੱਲੋਂ ਸਿੱਖ ਪੰਥ ਵਿਚੋਂ ਖ਼ਾਰਜ ਕੀਤਾ ਗਿਆ ਸੀ। ਪੰਥ ਵਿਚੋਂ ਖ਼ਾਰਜ ਕਰਨ ਦਾ ਕਾਰਨ ਹੇਠ ਲਿਖਿਆ ਸੀ :

(1) ਆਪਣੇ ਧੜੇ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਨਾ ਦੇ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਉਲੰਘਣ ਦਾ ਦੋਸ਼ੀ ਹੈ।

(2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਬ-ਉੱਚਤਾ ਤੇ ਅਧਿਕਾਰ ਘਟਾਉਣ ਅਤੇ ਸਿੰਘ ਸਾਹਿਬਾਨ ਦੀ ਮਾਨ-ਹਾਨੀ ਕਰਨ ਦਾ ਦੋਸ਼ੀ ਹੈ।

(3) ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਣ 'ਤੇ ਇਨਕਾਰੀ ਹੋ ਕੇ ਹੁਕਮ

ਉਲੰਘਣ ਦਾ ਦੋਸ਼ੀ ਹੈ। ਆਪਣੇ ਧੜੇ ਦੀ ਹੋਂਦ ਤੇ ਪ੍ਰਧਾਨਗੀ ਕਾਇਮ ਰੱਖ ਕੇ ਦਿੱਲੀ ਸਰਕਾਰ ਦੀ ਖ਼ੁਸ਼ਨੂਦੀ ਲੈਣ ਲਈ ਸਿੱਖਾਂ ਵਿਚ ਫੁੱਟ ਤੇ ਦੁਫੇੜ ਪਾਉਣ ਦਾ ਘੋਰ ਅਪਰਾਧ ਕਮਾ ਰਿਹਾ ਹੈ ਅਤੇ ਗੁਰੂ ਪੰਥ ਤੋਂ ਬੇਮੁੱਖ ਹੋ ਚੁੱਕਾ ਹੈ।

ਸੱਤ ਸਾਲ ਤੋਂ ਪਿੱਛੋਂ ਇਸਨੇ ਆਪਣੇ ਆਪ ਨੂੰ ਸਿੱਖ ਪੰਥ ਵਿਚ ਸ਼ਾਮਲ ਕਰਨ ਲਈ ਮਿਤੀ 10 ਮਈ ਨੂੰ ਬੇਨਤੀ-ਪੱਤਰ ਲਿਖਿਆ ਸੀ, ਜਿਸ ਵਿਚ ਇਸਨੇ ਲਿਖਿਆ ਸੀ ਕਿ ਮੈਂ ਸਿੰਘ ਸਾਹਿਬਾਨ ਦੇ ਹਰ ਹੁਕਮ ਦਾ ਪਾਲਣਾ ਕਰਾਂਗਾ।

ਰਛਪਾਲ ਸਿੰਘ ਦੇ ਇਸ ਬੇਨਤੀ-ਪੱਤਰ ਨੂੰ ਧਿਆਨ ਵਿਚ ਰੱਖਦਿਆਂ ਪੰਜ ਸਿੰਘ ਸਾਹਿਬਾਨ ਨੇ ਵਿਚਾਰ-ਵਟਾਂਦਰਾ ਕੀਤਾ ਅਤੇ ਇਸਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਤਲਬ ਕੀਤਾ। ਇਸ ਦੀਆਂ ਪਿਛਲੀਆਂ ਪੰਥ ਵਿਰੋਧੀ ਸਰਗਰਮੀਆਂ ਬਾਰੇ ਸਪੱਸ਼ਟੀਕਰਨ ਲਿਆ ਗਿਆ। ਇਸ ਪਿੱਛੋਂ ਇਸ ਕੋਲੋਂ ਪੁੱਛਿਆ ਗਿਆ ਕਿ ਪੰਜ ਸਿੰਘ ਸਾਹਿਬਾਨ ਵੱਲੋਂ ਜੋ ਵੀ ਹੁਕਮ ਲਾਇਆ ਗਿਆ, ਉਹ ਪ੍ਰਵਾਨ ਕਰੋਗੇ ਤਾਂ ਇਸਨੇ ਪ੍ਰਵਾਨ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਵਚਨਬਧਤਾ ਪ੍ਰਗਟਾਈ। ਇਸ ਉਪਰੰਤ ਸਿੰਘ ਸਾਹਿਬਾਨ ਨੇ ਜਿਤਨੀ ਕੁ ਬੁੱਧੀ ਗੁਰੂ ਨੇ ਬਖ਼ਸ਼ਿਸ਼ ਕੀਤੀ, ਗੁਰੂ ਭੈ ਵਿਚ ਰਹਿੰਦਿਆਂ ਸਰਬ-ਸੰਮਤੀ ਨਾਲ ਫ਼ੈਸਲਾ ਲਿਆ, ਜਿਹੜਾ ਰਛਪਾਲ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜੁੜ ਬੈਠੀ ਸੰਗਤ ਦੀ ਹਾਜ਼ਰੀ ਵਿਚ ਪ੍ਰਵਾਨ ਕੀਤਾ।

ਪਿਛਲੇ ਦਿਨੀਂ ਪੰਜ ਦਿਨ ਦਿੱਲੀ ਵਿਖੇ ਇਸ ਵਿਅਕਤੀ ਨੇ ਇਸ ਆਦੇਸ਼ ਦੀ ਪਾਲਣਾ ਬਿਨਾਂ ਹੀਲ-ਹੁਜਤ ਦੇ ਕੀਤੀ। ਪਰ ਉਸ ਪਿੱਛੋਂ ਇਸ ਦੀ ਬੁੱਧੀ ਦੇ ਭ੍ਰਿਸ਼ਟ ਹੋ ਜਾਣ ਕਾਰਨ, ਇਹ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰੂ ਸਾਹਿਬ ਅਤੇ ਗੁਰੂ ਸੰਗਤ ਦੀ ਹਜ਼ੂਰੀ ਵਿਚ ਕੀਤੇ ਪ੍ਰਣ ਤੋਂ ਬੇਮੁਖ ਹੋ ਗਿਆ।

ਗੁਰੂ ਸਵਾਰੇ ਖ਼ਾਲਸਾ ਜੀਓ!

ਇਹ ਵਿਅਕਤੀ ਪਹਿਲਾਂ ਵੀ ਪੰਥ ਵਿਰੋਧੀ ਸਰਗਰਮੀਆਂ ਕਾਰਨ ਸਿੱਖ ਸੰਗਤਾਂ ਵਿਚ ਬਦਨਾਮ ਸੀ। ਸਿੰਘ ਸਾਹਿਬਾਨ ਨੇ ਫਿਰ ਵੀ ਗੁਰੂ ਹੁਕਮ ਕਿ 'ਗੁਰੂ ਸ਼ਰਣ ਆਏ ਨੂੰ ਬਖ਼ਸ਼ਣ ਸਮੇਂ ਹੱਠ ਨਹੀਂ ਕਰਨਾ' ਦੀ ਪਾਲਣਾ ਕਰਦਿਆਂ ਇਸਦੇ ਪਿਛਲੇ ਕੁਕਰਮਾਂ ਅਤੇ ਉਸ ਸਮੇਂ ਦੇ ਸਿੰਘ ਸਾਹਿਬਾਨ ਵੱਲੋਂ ਲਏ ਫ਼ੈਸਲਿਆਂ ਨੂੰ ਧਿਆਨ ਵਿਚ ਰੱਖਦਿਆਂ ਇਹ ਆਦੇਸ਼ ਜਾਰੀ ਕੀਤਾ ਸੀ, ਜਿਸਨੂੰ ਨਾ ਮੰਨ ਕੇ ਇਹ ਵਿਅਕਤੀ ਗੁਰੂ ਅਤੇ ਪੰਥ ਵੱਲੋਂ ਫਿਟਕਾਰਿਆ ਗਿਆ ਹੈ।

ਗੁਰੂ ਹੁਕਮ ਹੈ:

ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ, ਨ ਦੇਈ ਮਿਲਣ ਕਰਤਾਰੇ॥
ਸਤਸੰਗਤਿ ਢੋਈ ਨਾ ਲਹਨਿ, ਵਿਚਿ ਸੰਗਤਿ ਗੁਰਿ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ, ਤਿਸੁ ਮਾਰੇ ਜਮੁ ਜੰਦਾਰੇ॥

*(ਗਉੜੀ ਮ: ੪)*

ਸੋ ਗੁਰੂ ਹੁਕਮ ਅਨੁਸਾਰ ਸਮੁੱਚੀ ਸਿੱਖ ਸੰਗਤ ਪ੍ਰਤੀ ਇਹ ਸੰਦੇਸ਼ ਹੈ ਕਿ ਇਸ ਗੁਰੂ ਫਿਟਕੇ ਬੇਮੁੱਖ ਵਿਅਕਤੀ ਨੂੰ ਮੂੰਹ ਨਾ ਲਾਉਣ। ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਗਤਾਂ,

 

ਸਿੱਖ ਜਥੇਬੰਦੀਆਂ ਇਸ ਨੂੰ ਕਿਸੇ ਵੀ ਧਾਰਮਿਕ ਜਾਂ ਪੰਥਕ ਸਰਗਰਮੀ ਵਿਚ ਕਿਸੇ ਵੀ ਅਸਥਾਨ 'ਤੇ ਸ਼ਾਮਲ ਨਾ ਹੋਣ ਦੇਣ। ਪਹਿਲੇ ਸਿੰਘ ਸਾਹਿਬਾਨ ਦੇ ਫ਼ੈਸਲੇ ਨੂੰ ਬਰਕਰਾਰ ਰੱਖਦਿਆਂ ਇਸਦੀ ਹਰ ਪੰਥਕ ਸਟੇਜ ਤੋਂ ਨਿਖੇਧੀ ਕਰ ਕੇ ਸਖ਼ਤੀ ਨਾਲ ਛੇਕ ਦਿੱਤਾ ਜਾਵੇ। ਇਸ ਨਾਲ ਹਰ ਤਰ੍ਹਾਂ ਦੀ ਰੋਟੀ-ਬੇਟੀ ਦੀ ਸਾਂਝ ਤੋੜ ਦਿੱਤੀ ਜਾਵੇ। ਇਸ ਵਿਅਕਤੀ ਦੇ ਨਾਲ ਦੇ ਕੁਝ ਕੁ ਸੰਸਾਰਕ ਬਿਰਤੀਆਂ ਵਾਲੇ ਟੁਕੜਬੋਚ ਗੁਰੂ ਦੋਖੀਆਂ ਨੂੰ ਵੀ ਚੇਤਾਵਨੀ ਹੈ ਕਿ ਉਹ ਆਪਣੀਆਂ ਪੰਥ ਵਿਰੋਧੀ ਬਿਆਨਬਾਜ਼ੀਆਂ ਅਤੇ ਸਰਗਰਮੀਆਂ ਤੋਂ ਬਾਜ਼ ਆ ਜਾਣ, ਨਹੀਂ ਤਾਂ ਗੁਰੂ ਪੰਥ ਦੀ ਕਰੋਪੀ ਤੋਂ ਕਿਸੇ ਤਰ੍ਹਾਂ ਵੀ ਬਚ ਨਹੀਂ ਸਕਣਗੇ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 65

ਮਿਤੀ : 27-6-1994

ਡਾ: ਪਿਸ਼ੌਰਾ ਸਿੰਘ,

ਤੁਸੀਂ ਆਪਣੇ ਵਿਵਾਦ-ਗ੍ਰਸਤ ਥੀਸਿਸ "ਦ ਟੈਕਸਟ ਐਂਡ ਮੀਨਿੰਗ ਆਫ਼ ਆਦਿ ਗ੍ਰੰਥ" ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਅਨੁਸਾਰ ਮਿਤੀ 25 ਜੂਨ ਨੂੰ ਤਖ਼ਤ ਸਾਹਿਬ ਵਿਖੇ ਪੇਸ਼ ਹੋਏ। ਸਿੱਖ ਵਿਦਵਾਨਾਂ ਦੀ ਸੰਗਤ ਰੂਪ ਹਾਜ਼ਰੀ ਵਿਚ ਲੰਬੀ ਵਿਚਾਰ ਉਪਰੰਤ ਤੁਸੀਂ ਮਨ, ਬਚਨ, ਕਰਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਆਪਣੇ ਥੀਸਿਸ ਵਿਚ ਕੀਤੀਆਂ ਗਈਆਂ ਗ਼ਲਤ ਬਿਆਨੀਆਂ ਜਿਹੜੀਆਂ ਤੁਹਾਨੂੰ 5 ਦੋਸ਼ਾਂ ਦੇ ਰੂਪ ਵਿਚ ਲਿਖਤੀ ਤੌਰ 'ਤੇ ਦਿੱਤੀਆਂ ਗਈਆਂ, ਨੂੰ ਲਿਖਤੀ ਰੂਪ ਵਿਚ ਸਵੀਕਾਰ ਕੀਤਾ ਹੈ। ਇਸ ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਰ ਹੁਕਮ ਅੱਗੇ ਸਿਰ ਝੁਕਾਉਣ ਦਾ ਵੀ ਲਿਖਤੀ ਪ੍ਰਣ ਕੀਤਾ ਹੈ।

ਤੁਹਾਡੇ ਵੱਲੋਂ ਲਿਖੇ ਥੀਸਿਸ ਵਿਚ ਦਿੱਤੇ ਵਿਚਾਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਜਾਗਤ-ਜੋਤ ਸਤਿਗੁਰੂ ਮੰਨਣ ਵਾਲਿਆਂ ਦੇ ਸਿੱਖ ਹਿਰਦਿਆਂ ਨੂੰ ਅਤਿਅੰਤ ਠੇਸ ਪਹੁੰਚਾਈ, ਜਿਸਦਾ ਪ੍ਰਗਟਾਵਾ ਦੇਸ਼-ਵਿਦੇਸ਼ ਵਿਚ ਵੱਸਦੇ ਸਿੱਖਾਂ ਦੀਆਂ ਵੱਡੀ ਗਿਣਤੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੱਤਰਕਾਵਾਂ, ਸੰਦੇਸ਼ਿਆਂ ਅਤੇ ਪੁਸਤਕਾਂ

ਰਾਹੀਂ, ਪਿਛਲੇ ਲਗਭਗ ਡੇਢ ਦੋ ਸਾਲ ਤੋਂ ਹੁੰਦਾ ਰਿਹਾ ਹੈ। ਸਿੱਖ ਸੰਗਤ ਦੀਆਂ ਇਨ੍ਹਾਂ ਸੁੱਚੀਆਂ ਅਤੇ ਗੁਰੂ-ਪਿਆਰ ਵਾਲੀਆਂ ਭਾਵਨਾਵਾਂ ਦੀ ਸਦਾ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਰਾਹੀਂ ਤਰਜਮਾਨੀ ਹੁੰਦੀ ਰਹੀ ਹੈ।

ਇਕ ਸਿੱਖ ਵਿਦਵਾਨ ਹੋਣ ਦੇ ਨਾਤੇ ਤੁਹਾਡੇ ਕੋਲੋਂ ਇਹ ਉਮੀਦ ਕੀਤੀ ਜਾਂਦੀ ਸੀ ਕਿ ਤੁਸੀਂ ਪੂਰਨ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਨੂੰ ਸਮਰਪਤ ਹੋ ਕੇ ਸਰਬੱਤ ਦੇ ਭਲੇ ਲਈ ਲਿਖਤਾਂ ਲਿਖਦੇ, ਪ੍ਰੰਤੂ ਹੋਇਆ ਇਸ ਦੇ ਉਲਟ ਹੀ। ਇਸ ਸਾਰੀ ਪੰਥਕ ਸਥਿਤੀ ਨੂੰ ਸਨਮੁਖ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤੁਹਾਡੇ ਲਈ ਹੇਠ ਲਿਖੇ ਆਦੇਸ਼ ਜਾਰੀ ਕੀਤੇ ਜਾਂਦੇ ਹਨ:

(1) ਇਸ ਵਿਵਾਦ-ਗ੍ਰਸਤ ਥੀਸਿਸ ਨੂੰ ਇਸ ਰੂਪ ਵਿਚ ਆਪ ਨਹੀਂ ਛਾਪੋਗੇ, ਨਾ ਹੀ ਕਿਸੇ ਨੂੰ ਛਪਵਾਉਣ ਦੀ ਇਜਾਜ਼ਤ ਦਿਉਗੇ।

(2) ਸਿੱਖ ਵਿਦਵਾਨਾਂ ਵੱਲੋਂ ਇਸ ਥੀਸਿਸ ਵਿਚ ਜੋ ਦੋਸ਼ ਦੱਸੇ ਗਏ ਅਤੇ ਤੁਹਾਨੂੰ ਲਿਖਤੀ ਰੂਪ ਵਿਚ ਦਿੱਤੇ ਗਏ ਹਨ ਅਤੇ ਜਿਨ੍ਹਾਂ ਨੂੰ ਤੁਸੀਂ ਲਿਖਤੀ ਰੂਪ ਵਿਚ ਸਵੀਕਾਰ ਕੀਤਾ ਹੈ, ਉਨ੍ਹਾਂ ਨੂੰ ਸਿਧਾਂਤ, ਸ਼ਬਦਾਵਲੀ ਜਾਂ ਪੇਸ਼ਕਾਰੀ ਦੇ ਪੱਖੋਂ, ਇਸ ਥੀਸਿਸ ਵਿਚ ਜਿਥੇ ਜਿਥੇ ਵੀ ਅੰਕਿਤ ਹਨ, ਉਨ੍ਹਾਂ ਨੂੰ ਪੂਰਨ ਭਾਂਤ, ਨੇਕ ਨੀਤੀ ਨਾਲ ਕੱਢੋਗੇ ਅਤੇ ਜੇ ਥੀਸਿਸ ਨੂੰ ਭਵਿੱਖ ਵਿਚ ਛਪਵਾਉਣਾ ਹੈ ਤਾਂ ਇਹ ਸਿੱਖ ਕੌਮ ਦੀਆਂ ਗੁਰਮਤਿ ਅਨੁਸਾਰੀ ਭਾਵਨਾਵਾਂ ਨੂੰ ਸਨਮੁਖ ਰੱਖਦੇ ਹੋਏ, ਉਸ ਅਨੁਸਾਰ ਹੀ ਛਪਵਾਉਗੇ।

(3) ਪਿਛਲੇ ਸਮੇਂ ਵਿਚ ਤੁਸੀਂ ਜੋ ਲੇਖ ਜਾਂ ਰਚਨਾਵਾਂ ਇਨ੍ਹਾਂ ਹੀ ਲੀਹਾਂ 'ਤੇ ਲਿਖੀਆਂ ਹਨ, ਜਿਸਦਾ ਚਰਚਾ ਵਿਦਵਾਨਾਂ ਵਿਚ ਹੋ ਚੁੱਕਾ ਹੈ, ਉਨ੍ਹਾਂ ਨੂੰ ਤੁਸੀਂ ਗੁਰੂ ਪੰਥ ਦੀਆਂ ਭਾਵਨਾਵਾਂ ਨੂੰ ਸਾਹਮਣੇ ਰੱਖਦੇ ਹੋਏ ਨਹੀਂ ਛਪਵਾਉਗੇ। ਭਵਿੱਖ ਵਿਚ ਵੀ ਇਸ ਤਰ੍ਹਾਂ ਦੀਆਂ ਲਿਖਤਾਂ ਦੀ ਬਜਾਏ ਗੁਰੂ ਪੰਥ ਦੀ ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਸਨਮੁਖ ਰੱਖ ਕੇ ਗੁਰਬਾਣੀ ਅਤੇ ਗੁਰੂ ਇਤਿਹਾਸ ਦੀ ਖੋਜ ਕਰਦਿਆਂ ਹੋਇਆਂ, ਜਾਗਤ-ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਦੀਆਂ ਅਸੀਸਾਂ ਦੇ ਪਾਤਰ ਬਣੋਗੇ।

ਤੁਹਾਡੇ ਥੀਸਿਸ ਵਿਚਲੇ ਦੋਸ਼ਾਂ ਨੂੰ ਸਨਮੁਖ ਰੱਖਦੇ ਹੋਏ ਤੁਹਾਨੂੰ ਹੇਠ ਲਿਖੇ ਅਨੁਸਾਰ ਤਨਖ਼ਾਹ ਲਾਈ ਜਾਂਦੀ ਹੈ:

(1) ਗੁਰੂ ਪਾਤਿਸ਼ਾਹ ਦੇ ਦਰ ਤੋਂ ਬਿਬੇਕ ਬੁੱਧੀ ਦੀ ਪ੍ਰਾਪਤੀ ਵਾਸਤੇ ਸ੍ਰੀ ਦਰਬਾਰ ਸਾਹਿਬ ਵਿਖੇ ਮਿਤੀ 27 ਅਤੇ 28 ਜੂਨ ਨੂੰ ਇਕ ਇਕ ਘੰਟਾ ਕੀਰਤਨ ਸਰਵਣ ਕਰਨਾ ਹੈ।

(2) ਇਕ ਇਕ ਘੰਟਾ ਇਨ੍ਹਾਂ ਹੀ ਦਿਨਾਂ ਵਿਚ ਆਪਣੇ ਨਿੱਤਨੇਮ ਤੋਂ ਇਲਾਵਾ ਪੰਜ ਪਾਠ ਸ੍ਰੀ ਜਪੁਜੀ ਸਾਹਿਬ ਦੇ ਕਰਨੇ ਹਨ।

(3) ਇਨ੍ਹਾਂ ਹੀ ਦਿਨਾਂ ਵਿਚ ਗੁਰੂ ਸੰਗਤ ਦੀ ਅਸੀਸ ਪ੍ਰਾਪਤੀ ਲਈ ਬਾਅਦ ਦੁਪਹਿਰ ਸਿੱਖ ਸੰਗਤਾਂ ਨਾਲ ਰਲ ਕੇ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਦੇ ਇਸ਼ਨਾਨ ਦੀ ਸੇਵਾ ਕਰਨੀ ਹੈ।

(4) ਅਮਰੀਕਾ ਵਿਖੇ, ਜਿਥੇ ਤੁਹਾਡਾ ਨਿਵਾਸ ਹੈ, ਉਥੋਂ ਦੇ ਗੁਰਦੁਆਰਾ ਸਾਹਿਬ ਵਿਖੇ ਹਾਜ਼ਰ ਹੋ ਕੇ ਪੰਜ ਐਤਵਾਰ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਕਰਨੀ ਹੈ। ਇਕ ਇਕ ਘੰਟਾ ਗੁਰਬਾਣੀ ਦਾ ਕੀਰਤਨ ਸਰਵਣ ਕਰਨਾ ਹੈ। ਸ੍ਰੀ ਜਪੁਜੀ ਸਾਹਿਬ ਦੇ ਪੰਜ ਪਾਠ ਨਿੱਤਨੇਮ ਤੋਂ ਇਲਾਵਾ ਇਨ੍ਹਾਂ ਦਿਨਾਂ ਵਿਚ ਕਰਨੇ ਹਨ।

ਉਪਰੰਤ ਸਥਾਨਕ ਸੰਗਤ ਵਿਚ ਹਾਜ਼ਰ ਹੋ ਕੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਾਹਿਬ ਪਾਸੋਂ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣੀ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 66

ਮਿਤੀ: 9-1-1995

ਭਾਈ ਗੁਰਮੁਖ ਸਿੰਘ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਤੁਹਾਡੇ ਲਿਖ ਕੇ ਪ੍ਰਕਾਸ਼ਤ ਕਰਵਾਏ ਗਏ ਸੁਖਮਨੀ ਸਾਹਿਬ ਦੇ ਗੁਟਕੇ ਵਿਚ ਬਹੁਤ ਸਾਰੀਆਂ ਗੱਲਾਂ ਐਸੀਆਂ ਹਨ ਜੋ ਗੁਰੂ ਪੰਥ ਦੀ ਗੁਰਮਤਿ ਮਰਯਾਦਾ ਤੋਂ ਬਿਲਕੁਲ ਉਲਟ ਹਨ। ਮਿਸਾਲ ਵਜੋਂ:

(1) ਤੁਸੀਂ ਸੁਖਮਨੀ ਸਾਹਿਬ ਦੇ ਗੁਟਕੇ ਦੇ ਆਰੰਭ ਵਿਚ ਬਾਬਾ ਈਸ਼ਰ ਸਿੰਘ ਦੀ ਤਸਵੀਰ ਛਪਵਾਈ ਹੈ।

(2) ਤੁਸੀਂ ਕਾਲਪਨਿਕ ਤੁਕਬੰਦੀ ਵਾਲੀ ਕੱਚੀ ਬਾਣੀ ਨੂੰ ਗੁਰਬਾਣੀ ਦੇ ਬਰਾਬਰ ਲਿਖ ਕੇ ਉਸ ਰਾਹੀਂ ਮੂੰਹ ਮੰਗੀਆਂ ਮੁਰਾਦਾਂ ਮਿਲਣ ਦੀ ਮਨਘੜਤ ਗੱਲ ਪ੍ਰਚਾਰੀ ਹੈ।

(3) ਤੁਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਰਾਹੀਂ ਉਚਾਰਨ ਕੀਤੀ ਅਤੇ ਉਨ੍ਹਾਂ ਵੱਲੋਂ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਵਾਈ ਸ੍ਰੀ ਸੁਖਮਨੀ ਸਾਹਿਬ ਦੀ ਬਾਣੀ ਨੂੰ ਆਪਣੀ ਮਰਜ਼ੀ ਦਾ ਰੂਪ ਦੇ ਕੇ ਰਹਾਉ ਦੀ ਤੁਕ ਨੂੰ ਹਰ ਅਸਟਪਦੀ ਨਾਲ ਦਰਜ ਕੀਤਾ ਹੈ।

(4) ਗੁਰੂ ਸਾਹਿਬ ਨੇ ਕਿਤੇ ਵੀ ਅੰਕਾਂ ਨੂੰ ਸ਼ਬਦਾਂ ਦੇ ਰੂਪ ਵਿਚ ਬਾਣੀ ਅੰਦਰ ਨਹੀਂ ਲਿਖਵਾਇਆ। ਪਰ ਤੁਸੀਂ ਆਪਣੀ ਮਰਜ਼ੀ ਅਨੁਸਾਰ ਹੀ ਐਸਾ ਹਰ ਅਸਟਪਦੀ ਦੇ ਅਰੰਭਕ ਸਲੋਕ ਤੋਂ ਪਹਿਲਾਂ ਕੀਤਾ ਹੈ।

(5) ਸੁਖਮਨੀ ਸਾਹਿਬ ਵਿਚ ਸਤਿਗੁਰੂ ਜੀ ਨੇ ਕਿਤੇ ਵੀ ਸਤਿਨਾਮ ਸ੍ਰੀ ਵਾਹਿਗੁਰੂ ਨਹੀਂ ਲਿਖਿਆ। ਪਰ ਤੁਸੀਂ ਉਹ ਵੀ ਆਪਣੀ ਮੱਤ ਅਨੁਸਾਰ ਦਰਜ ਕਰ ਦਿੱਤਾ ਹੈ।

ਉਪਰੋਕਤ ਮਨਮੱਤੀ ਕਾਰਵਾਈ ਗੁਰੂ ਸਾਹਿਬ ਦੀ ਧੁਰ ਕੀ ਬਾਣੀ ਵਿਚ ਆਪਣੀ ਮਨੁੱਖੀ ਸੋਚ ਅਤੇ ਹੋਛੀ ਸਿਆਣਪ ਦਾ ਪ੍ਰਗਟਾਵਾ ਹੈ, ਜੋ ਸੰਗਤਾਂ ਨੂੰ ਗੁੰਮਰਾਹ ਕਰਨ ਲਈ ਉਨ੍ਹਾਂ ਉੱਤੇ ਠੋਸੀ ਗਈ ਹੈ ਜਿਸਨੂੰ ਕਿਸੇ ਤਰ੍ਹਾਂ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸੋ ਇਸ ਸੰਬੰਧੀ ਆਪਣਾ ਸਪੱਸ਼ਟੀਕਰਨ ਦੇਣ ਲਈ ਮਿਤੀ 19 ਜਨਵਰੀ 1995 ਦਿਨ ਵੀਰਵਾਰ ਸਵੇਰੇ ਦਸ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਪੇਸ਼ ਹੋਵੋ। ਐਸਾ ਨਾ ਕਰਨ ਦੀ ਸੂਰਤ ਵਿਚ ਪੰਥਕ ਮਰਯਾਦਾ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 23-1-1995

ਮਹੰਤ ਮਨਜੀਤ ਸਿੰਘ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਜੰਮੂ-ਕਸ਼ਮੀਰ ਦੀਆਂ ਸਿੱਖ ਸੰਗਤਾਂ ਵੱਲੋਂ ਲਿਖਤੀ ਅਤੇ ਜ਼ਬਾਨੀ ਤੌਰ 'ਤੇ ਤੁਹਾਡੀਆਂ ਸਰਗਰਮੀਆਂ ਦੀ ਜਾਣਕਾਰੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜੀ ਗਈ। ਸੰਗਤਾਂ ਵੱਲੋਂ ਤੁਹਾਡੇ 'ਤੇ ਕਈ ਪ੍ਰਕਾਰ ਦੇ ਗੁਰਮਤਿ ਮਰਯਾਦਾ ਅਨੁਸਾਰ ਕਰਮ ਨਾ ਕਰਨ ਦੇ ਦੋਸ਼ ਲਾਏ ਗਏ। ਉਨ੍ਹਾਂ ਦੋਸ਼ਾਂ ਬਾਰੇ ਸਪੱਸ਼ਟੀਕਰਨ ਦੇਣ ਲਈ ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਜ ਸਿੰਘ ਸਾਹਿਬਾਨ ਨੇ 18-1-95 ਨੂੰ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਸੀ। ਤੁਸਾਂ ਆਪਣੀ ਅਸੁਰੱਖਿਆ ਨੂੰ ਆਧਾਰ ਬਣਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਪੇਸ਼ ਹੋਣਾ ਯੋਗ ਨਾ ਸਮਝਿਆ। ਜਿਸ ਕਰਕੇ ਤੁਹਾਨੂੰ ਮਿਤੀ 19-1-95 ਨੂੰ ਦੁਬਾਰਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋਣ ਦਾ ਆਦੇਸ਼ ਪੰਜ ਸਿੰਘ ਸਾਹਿਬਾਨ ਵੱਲੋਂ ਦਿੱਤਾ ਗਿਆ। ਇਸ ਆਦੇਸ਼ ਦਾ ਫਿਰ ਦੁਬਾਰਾ ਤੁਹਾਡੇ ਵੱਲੋਂ ਪਾਲਨ ਨਹੀਂ ਹੋਇਆ। ਇਹ ਇਕ ਸਿੱਖ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਦੀ ਉਲੰਘਣਾ ਹੈ। ਇਸ ਕਾਰਨ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਗੁਰੂ ਪੰਥ ਦਾ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਇਸੇ ਐਲਾਨ ਤੋਂ ਬਾਅਦ ਤੁਸੀਂ ਮਿਤੀ 24-1-95 ਨੂੰ ਸਵੇਰੇ 9 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਪਹਿਲਾਂ ਦਿੱਤੇ ਆਦੇਸ਼ਾਂ ਅਨੁਸਾਰ ਪੇਸ਼ ਨਾ ਹੋਣ ਦੇ ਕਾਰਨ ਸਪੱਸ਼ਟ ਕਰੋ। ਆਦੇਸ਼ ਨਾ ਪਾਲਣ ਦੀ ਸੂਰਤ ਵਿਚ ਪੰਜ ਸਿੰਘ ਸਾਹਿਬਾਨ ਵੱਲੋਂ ਪੰਥਕ ਮਰਯਾਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਗਲੀ ਕਾਰਵਾਈ ਕੀਤੀ ਜਾਵੇਗੀ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ





ਮਿਤੀ : 3-2-1995

ਮਹੰਤ ਮਨਜੀਤ ਸਿੰਘ,

ਪਿਛਲੇ ਦਿਨੀਂ ਜੰਮੂ-ਕਸ਼ਮੀਰ ਦੀਆਂ ਕੁੱਝ ਸਿੱਖ ਸੰਗਤਾਂ ਵੱਲੋਂ ਤੁਹਾਡੇ ਸੰਬੰਧੀ ਧਾਰਮਿਕ ਮਰਯਾਦਾ ਦੀ ਉਲੰਘਣਾ ਸੰਬੰਧੀ ਜਾਣਕਾਰੀ ਪਹੁੰਚੀ ਸੀ। ਜਿਸ ਸੰਬੰਧੀ ਸਪੱਸ਼ਟੀਕਰਨ ਦੇਣ ਲਈ ਤੁਹਾਨੂੰ ਮਿਤੀ 9 ਜਨਵਰੀ 1995 ਨੂੰ ਪੰਜ ਸਿੰਘ ਸਾਹਿਬਾਨ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮਿਤੀ 18 ਜਨਵਰੀ ਨੂੰ ਹਾਜ਼ਰ ਹੋਣ ਦਾ ਲਿਖਤੀ ਆਦੇਸ਼ ਦਿੱਤਾ ਸੀ। ਤੁਹਾਡੇ ਨਿਯਤ ਸਮੇਂ 'ਤੇ ਨਾ ਪਹੁੰਚਣ ਕਰਕੇ ਤੁਹਾਨੂੰ ਫਿਰ ਦੁਬਾਰਾ ਮਿਤੀ 19 ਜਨਵਰੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣ ਦਾ ਲਿਖਤੀ ਆਦੇਸ਼ ਭੇਜਿਆ ਗਿਆ। ਪਰ ਤੁਹਾਡੇ ਫਿਰ ਵੀ ਹਾਜ਼ਰ ਨਾ ਹੋਣ ਕਰਕੇ ਤੁਹਾਨੂੰ ਹੁਕਮ ਅਦੂਲੀ ਲਈ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਅਤੇ ਮਿਤੀ 3 ਫ਼ਰਵਰੀ ਨੂੰ ਹਾਜ਼ਰ ਹੋਣ ਦਾ ਹੁਕਮ ਕੀਤਾ ਗਿਆ ਸੀ। ਅੱਜ ਤੁਹਾਡੇ ਹਾਜ਼ਰ ਹੋਣ 'ਤੇ ਤੁਹਾਡੇ ਅਤੇ ਤੁਹਾਡੇ ਨਾਲ ਅੰਮ੍ਰਿਤ-ਸੰਚਾਰ ਵਿਚ ਸ਼ਾਮਲ ਹੋਣ ਵਾਲੇ ਵਿਅਕਤੀਆਂ ਨਾਲ ਵਿਚਾਰ-ਵਟਾਂਦਰਾ ਕਰਨ ਉਪਰੰਤ ਇਹ ਸਪੱਸ਼ਟ ਹੋਇਆ ਕਿ ਤੁਸੀਂ ਹੇਠ ਲਿਖੀਆਂ ਗੱਲਾਂ ਕਰਕੇ ਗੁਰੂ ਪੰਥ ਦੀ ਮਰਯਾਦਾ ਦੀ ਉਲੰਘਣਾ ਦੇ ਦੋਸ਼ੀ ਹੋ :

(1) ਤੁਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਦੀ ਹੁਕਮ ਅਦੂਲੀ ਕਰਨ ਦੇ ਦੋਸ਼ੀ ਹੋ।

(2) ਤੁਸੀਂ ਗੁਰੂ ਖ਼ਾਲਸਾ ਪੰਥ ਵੱਲੋਂ ਨਿਰਧਾਰਤ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਅਤੇ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ ਦੀ ਮਰਯਾਦਾ ਦੀ ਉਲੰਘਣਾ ਦੇ ਦੋਸ਼ੀ ਹੋ।

(3) ਬੀਬੀ ਅੰਬਿਕਾ ਸਿੰਘ, ਜਿਹੜੀ ਕਿ ਤੁਹਾਡੇ ਦੱਸਣ ਅਨੁਸਾਰ ਅੰਮ੍ਰਿਤਧਾਰੀ ਹੈ, ਪਰ ਤੁਹਾਡੇ ਨਾਲ ਹੀ ਡੇਰੇ ਤੁਹਾਡੇ ਬਿਆਨ ਅਨੁਸਾਰ ਤੁਹਾਡੀ ਬੱਚੀ ਦੇ ਰੂਪ ਵਿਚ ਰਹਿੰਦਿਆਂ ਉਹ 'ਬਿਊਟੀ ਪਾਰਲਰ' ਭਾਵ ਨਾਈ ਦੀ ਦੁਕਾਨ ਚਲਾ ਰਹੀ ਹੈ, ਜੋ ਕਿ ਉਸ ਇਤਿਹਾਸਕ ਧਾਰਮਿਕ ਅਸਥਾਨ ਦੀ ਧਾਰਮਿਕ ਮਾਣ-ਮਰਯਾਦਾ ਦੀ ਉਲੰਘਣਾ ਹੈ ਅਤੇ ਸਿੱਖ ਸੰਗਤਾਂ ਲਈ ਵੀ ਨਮੋਸ਼ੀ ਦਾ ਕਾਰਨ ਹੈ। ਤੁਸੀਂ ਉਸ ਨਾਲ ਹੁਣ ਤਕ ਉਸਨੂੰ ਇਸ ਤਰ੍ਹਾਂ ਕਰਨ ਦੀ ਆਗਿਆ ਦੇਣ ਦੇ ਦੋਸ਼ੀ ਹੋ।

ਤੁਹਾਡੇ ਇਨ੍ਹਾਂ ਦੋਸ਼ਾਂ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ, ਜਦੋਂ ਤੁਸੀਂ ਸਿੱਖ ਪੰਥ ਦੇ ਅਸਥਾਨ ਦੇ ਮੁਖੀ ਪ੍ਰਬੰਧਕ ਹੋਣ ਦੇ ਨਾਤੇ ਇਨ੍ਹਾਂ ਦੋਸ਼ਾਂ ਦੇ ਭਾਗੀ ਹੋ। ਤੁਹਾਡੇ ਇਨ੍ਹਾਂ ਦੋਸ਼ਾਂ ਕਾਰਨ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ :

(1) ਤੁਸੀਂ ਇਕ ਹਫ਼ਤੇ ਲਈ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ ਹੋਵੇਗਾ।

(2) ਤੁਸੀਂ ਇਸੇ ਹੀ ਸਮੇਂ ਦੌਰਾਨ ਰੋਜ਼ਾਨਾ ਇਕ ਘੰਟੇ ਲਈ ਗੁਰੂ ਰਾਮਦਾਸ ਲੰਗਰ ਵਿਖੇ ਬਰਤਨਾਂ ਦੀ ਸੇਵਾ ਕਰਨੀ ਹੋਵੇਗੀ।

(3) ਤੁਸੀਂ ਇਸੇ ਸਮੇਂ ਦੌਰਾਨ ਇਕ ਘੰਟਾ ਜੋੜਿਆਂ ਦੀ ਸੇਵਾ ਕਰਨੀ ਹੋਵੇਗੀ।

(4) ਇਸ ਉਪਰੰਤ ਜੰਮੂ-ਕਸ਼ਮੀਰ ਦੇ ਗੁਰ-ਅਸਥਾਨਾਂ 'ਤੇ 33 ਦਿਨ ਇਹੋ ਸੇਵਾ ਨੇਮ ਨਾਲ ਕਰਨੀ ਹੋਵੇਗੀ।

ਇਸ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਆਪਣੀਆਂ ਪਿਛਲੀਆਂ ਭੁੱਲਾਂ ਦੀ ਖਿਮਾ-ਜਾਚਨਾ ਲਈ ਅਰਦਾਸ ਕਰਵਾਉਣੀ ਹੋਵੇਗੀ।

ਇਨ੍ਹਾਂ 40 ਦਿਨਾਂ ਵਿਚ ਡੇਰੇ ਦੇ ਮੁਖੀ ਪ੍ਰਬੰਧਕ ਜਾਂ ਧਾਰਮਿਕ ਮੁਖੀ ਵਜੋਂ ਕੋਈ ਧਾਰਮਿਕ ਸਰਗਰਮੀ ਕਰਨ ਦੀ ਆਗਿਆ ਨਹੀਂ ਹੋਵੇਗੀ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ.

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



**69**

ਨੰ: 488/ਅ/95 ਮਿਤੀ: 6-2-1995

## ਸਮੁੱਚੇ ਦੇਸ਼ ਵਿਦੇਸ਼ ਦੇ ਛਾਪਕਾਂ-ਪ੍ਰਕਾਸ਼ਕਾਂ ਦੇ ਨਾਮ ਆਦੇਸ਼

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਮੁੱਚੇ ਛਾਪਕਾਂ-ਪ੍ਰਕਾਸ਼ਕਾਂ ਦੇ ਨਾਮ ਇਹ ਹਦਾਇਤ ਜਾਰੀ ਕੀਤੀ ਜਾਂਦੀ ਹੈ ਕਿ ਉਹ ਗੁਰਬਾਣੀ ਦੇ ਗੁਟਕਿਆਂ-ਪੋਥੀਆਂ ਨੂੰ ਛਾਪਣ ਜਾਂ ਪ੍ਰਕਾਸ਼ਤ ਕਰਨ/ਕਰਾਉਣ ਸਮੇਂ ਪੂਰਨ ਸੁਚੇਤਤਾ ਤੋਂ ਕੰਮ ਲੈਣ। ਗੁਰਬਾਣੀ ਦੇ ਕਿਸੇ ਵੀ ਗੁਟਕੇ ਜਾਂ ਪੋਥੀ ਨੂੰ ਛਾਪਣ ਸਮੇਂ ਗੁਰੂ ਸਾਹਿਬ ਜਾਂ ਕਿਸੇ ਸਾਧੂ ਮਹਾਤਮਾ ਲੇਖਕ ਆਦਿ ਦੀ ਫ਼ੋਟੋ ਨਾ ਛਾਪੀ ਜਾਵੇ। ਇਸ ਦੇ ਨਾਲ ਹੀ ਗੁਟਕੇ ਜਾਂ ਪੋਥੀ ਦੇ ਆਰੰਭ ਵਿਚ ਤਤਕਰੇ ਤੋਂ ਬਿਨਾਂ, ਕੋਈ ਐਸੀ ਭੂਮਿਕਾ ਨਾ ਲਿਖੀ ਜਾਵੇ ਜੋ ਗੁਰਬਾਣੀ ਜਾਂ ਗੁਰ-ਇਤਿਹਾਸ ਨੂੰ ਗੁਰਮਤਿ ਸਿਧਾਂਤਾਂ ਤੋਂ ਲਾਂਭੇ ਲਿਜਾਣ ਵਾਲੀ ਹੋਵੇ। ਗੁਰੂ ਸੰਗਤਾਂ ਦੀਆਂ

ਗੁਰਮਤਿ ਅਨੁਸਾਰੀ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਇਸ ਆਦੇਸ਼ ਦਾ ਸਖ਼ਤੀ ਨਾਲ ਪਾਲਣ ਕੀਤਾ ਜਾਵੇ। ਸਮੂੰਹ ਗੁਰਸਿੱਖ ਸੰਗਤਾਂ ਪ੍ਰਤੀ ਵੀ ਇਹ ਨਿਮਰਤਾ ਸਹਿਤ ਸੰਦੇਸ਼ ਹੈ ਕਿ ਐਸੀਆਂ ਮਨਮਤਾਂ ਤੋਂ ਸੁਚੇਤ ਰਹਿਣ। ਗੁਰੂ ਘਰ ਦੇ ਰਾਗੀ, ਗ੍ਰੰਥੀ, ਢਾਡੀ, ਪ੍ਰਚਾਰਕ ਇਸ ਪ੍ਰਤੀ ਸੰਗਤਾਂ ਨੂੰ ਪ੍ਰੇਰਨਾ ਦਿੰਦੇ ਰਹਿਣ।

*-/ਸਹੀ*
(ਮੋਹਣ ਸਿੰਘ)
*ਹੈਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



**70**

ਮਿਤੀ : 6-2-1995

ਭਾਈ ਗੁਰਮੁਖ ਸਿੰਘ,

ਤੁਹਾਡੇ ਵੱਲੋਂ ਗੁਰਬਾਣੀ ਅਤੇ ਨਿੱਤਨੇਮ, ਸੁਖਮਨੀ ਸਾਹਿਬ ਅਤੇ ਸੁੰਦਰ ਗੁਟਕੇ ਵਿਚ ਕੀਤੀਆਂ ਮਨਮੱਤੀ ਕਾਰਵਾਈਆਂ ਦੀ ਸੂਚਨਾ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚੀ, ਜਿਸ ਦੇ ਸੰਬੰਧ ਵਿਚ ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ 3 ਫ਼ਰਵਰੀ ਨੂੰ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਗਿਆ ਸੀ। ਤਖ਼ਤ ਸਾਹਿਬ ਵਿਖੇ ਪੇਸ਼ ਹੋਣ ਉਪਰੰਤ ਤੁਸੀਂ ਆਪਣੀਆਂ ਇਨ੍ਹਾਂ ਭੁੱਲਾਂ ਨੂੰ ਲਿਖਤੀ ਰੂਪ ਵਿਚ ਸਵੀਕਾਰ ਕਰਦਿਆਂ ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਹਰ ਆਦੇਸ਼ ਦਾ ਪਾਲਣ ਕਰਨ ਦਾ ਵਚਨ ਦਿੱਤਾ ਸੀ। ਤੁਹਾਡੇ ਸੰਬੰਧੀ ਸਿੰਘ ਸਾਹਿਬਾਨ ਨੇ ਹੇਠ ਲਿਖੇ ਅਨੁਸਾਰ ਫ਼ੈਸਲਾ ਲਿਆ ਹੈ :

(1) ਤੁਸੀਂ ਨਿੱਤਨੇਮ ਦੇ ਗੁਟਕੇ ਦੀ ਭੂਮਿਕਾ ਵਿਚ ਪੰਨਾ 37 ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖੰਡੇ ਬਾਟੇ ਦੇ ਅੰਮ੍ਰਿਤ ਸੰਚਾਰ ਦੇ ਸਿਧਾਂਤ ਤੇ ਇਤਿਹਾਸ ਨੂੰ ਮੂਲੋਂ ਹੀ ਬਦਲ ਦਿੱਤਾ ਹੈ।

(2) ਤੁਸੀਂ ਗੁਰਬਾਣੀ ਦੇ ਸ਼ਬਦਾਂ ਦੇ ਆਰੰਭ ਵਿਚ ਆਪਣੇ ਕੋਲੋਂ ਹੀ 'ਓਅੰ' ਸ਼ਬਦ ਦੀ ਵਰਤੋਂ ਕਰ ਕੇ ਗੁਰਬਾਣੀ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ।

(3) ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਗੁਰਬਾਣੀ ਦੀ ਲਿਖਣ ਵਿਧੀ ਨੂੰ ਗੁਰੂ ਜੁਗਤ ਤੋਂ ਉਲਟ ਜਾ ਕੇ ਆਪਣੀ ਮਰਜ਼ੀ ਅਨੁਸਾਰ ਬਦਲਿਆ ਹੈ।

(4) ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਮਨਘੜਤ ਤੁਕਬੰਦੀ ਲਿਖ ਕੇ ਉਸ

ਦੀ ਸਿਧੀ ਕਰਨ ਦਾ ਜ਼ਿਕਰ ਕਰ ਕੇ ਗੁਰਬਾਣੀ ਦੀ ਸਰਵ-ਉੱਚਤਾ ਨੂੰ ਅਪਮਾਨਤ ਕੀਤਾ ਹੈ।

ਤੁਹਾਡੇ ਇਨ੍ਹਾਂ ਦੋਸ਼ਾਂ ਨੂੰ ਸਨਮੁਖ ਰੱਖਦਿਆਂ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ:

(1) ਤੁਸੀਂ ਪੰਦਰਾਂ ਦਿਨ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਘੰਟਾ ਕੀਰਤਨ ਸਰਵਣ ਕਰਨਾ ਹੋਵੇਗਾ।

(2) ਤੁਸੀਂ ਇਸੇ ਹੀ ਸਮੇਂ ਦੌਰਾਨ ਰੋਜ਼ਾਨਾ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਨਿਭਾਉਗੇ।

(3) ਤੁਸੀਂ ਇਸ ਸਮੇਂ ਦੌਰਾਨ ਇਕ ਘੰਟਾ ਗੁਰੂ ਰਾਮਦਾਸ ਲੰਗਰ ਵਿਖੇ ਬਰਤਨ ਮਾਂਜਣ ਦੀ ਸੇਵਾ ਕਰੋਗੇ।

(4) ਉਪਰੰਤ ਇਕ ਹਫ਼ਤਾ ਇਹੋ ਸੇਵਾ ਕਿਸੇ ਵੀ ਹੋਰ ਗੁਰ ਅਸਥਾਨ 'ਤੇ ਕਰਨੀ ਹੋਵੇਗੀ।

ਇਸ ਸਾਰੀ ਸੇਵਾ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਪਿਛਲੀਆਂ ਭੁੱਲਾਂ ਦੀ ਖ਼ਿਮਾ-ਜਾਚਨਾ ਦੀ ਅਰਦਾਸ ਕਰਾਉਣੀ ਹੋਵੇਗੀ।

ਤੁਹਾਡੇ ਵੱਲੋਂ ਛਪਾਏ ਸਾਰੇ ਦੋਸ਼-ਪੂਰਨ ਗੁਟਕਿਆਂ ਨੂੰ ਅੱਜ ਤੋਂ ਬਾਅਦ ਛਾਪਣ ਜਾਂ ਛਪਾਉਣ ਜਾਂ ਵੇਚਣ 'ਤੇ ਪੂਰਨ ਪਾਬੰਦੀ ਹੈ। ਅੱਜ ਤੋਂ ਬਾਅਦ ਕਿਸੇ ਵੀ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਤਰ੍ਹਾਂ ਦੀ ਭੂਮਿਕਾ ਨਹੀਂ ਲਿਖੀ ਜਾਵੇਗੀ।

ਅੱਜ ਤੋਂ ਬਾਅਦ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਗੁਰੂ ਸਾਹਿਬ ਜਾਂ ਕਿਸੇ ਵੀ ਸਾਧੂ ਮਹਾਤਮਾ ਦੀ ਫ਼ੋਟੋ ਨਹੀਂ ਛਾਪੀ ਜਾਵੇਗੀ।

| | |
|---|---|
| *-/ਸਹੀ* | *-/ਸਹੀ* |
| (ਮੋਹਣ ਸਿੰਘ) | (ਮਨਜੀਤ ਸਿੰਘ) |
| *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਜੋਗਿੰਦਰ ਸਿੰਘ ਵੇਦਾਂਤੀ) | (ਭਗਵਾਨ ਸਿੰਘ) | (ਕੇਵਲ ਸਿੰਘ) |
| *ਗ੍ਰੰਥੀ* | *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਹਰਿਮੰਦਰ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, | ਤਖ਼ਤ ਸ੍ਰੀ ਦਮਦਮਾ ਸਾਹਿਬ, |
| ਸ੍ਰੀ ਅੰਮ੍ਰਿਤਸਰ | ਸ੍ਰੀ ਅੰਮ੍ਰਿਤਸਰ | ਤਲਵੰਡੀ ਸਾਬੋ |



## 71

ਮਿਤੀ: 15-9-1995

ਗੁਰਦੁਆਰਾ ਸ੍ਰੀ ਖਡੂਰ ਸਾਹਿਬ ਵਿਖੇ ਮਿਤੀ 14 ਸਤੰਬਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਗੁਰਤਾਗੱਦੀ ਪੁਰਬ ਦੇ ਸੁਭਾਗੇ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਵੱਲੋਂ ਮੰਦਭਾਗੀ ਕਾਰਵਾਈ ਕੀਤੀ ਗਈ, ਜਿਸਨੇ ਗੁਰੂ ਕੀਆਂ ਸੰਗਤਾਂ ਦੇ ਹਿਰਦਿਆਂ ਨੂੰ ਅਤਿ

ਪੀੜਤ ਕੀਤਾ ਹੈ। ਉਨ੍ਹਾਂ ਪੰਥਕ ਕਹਾਉਣ ਵਾਲਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਖੇ ਇਕ ਦੂਜੇ ਨੂੰ ਮੰਦੇ ਬੋਲ ਹੀ ਨਹੀਂ ਬੋਲੇ, ਸਗੋਂ ਘਿਨਾਉਣੇ ਤਰੀਕੇ ਨਾਲ ਹੱਥੋ-ਪਾਈ ਵੀ ਕੀਤੀ ਅਤੇ ਇਕ ਦੂਜੇ ਦੇ ਸਿੱਖੀ ਸਰੂਪ ਦਾ ਅਪਮਾਨ ਵੀ ਕੀਤਾ। ਅਕਾਲੀ ਆਗੂਆਂ ਅਤੇ ਉਨ੍ਹਾਂ ਦੇ ਸਾਥੀਆਂ ਦੀ ਹਉਮੈ ਅਤੇ ਧੜੇਬਾਜ਼ੀ ਅਧੀਨ ਕੀਤੀ ਗਈ ਮਨਮਤੀ ਕਾਰਵਾਈ ਜਿਥੇ ਸਿੱਖ ਸ਼ਰਧਾਲੂਆਂ ਦੇ ਮਨਾਂ ਨੂੰ ਦੁਖੀ ਕਰਨ ਵਾਲੀ ਹੈ, ਉਥੇ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸਤਿਕਾਰ ਤੇ ਮਰਯਾਦਾ ਦੀ ਘੋਰ ਉਲੰਘਣਾ ਹੈ। ਸਿੰਘ ਸਾਹਿਬਾਨ ਵੱਲੋਂ ਇਸ ਨਿਖੇਧੀ ਦੀ ਕਾਰਵਾਈ ਦਾ ਗੰਭੀਰ ਨੋਟਿਸ ਲੈਂਦਿਆਂ ਇਹ ਮਹਿਸੂਸ ਕੀਤਾ ਗਿਆ ਕਿ ਸ਼ਹੀਦਾਂ ਦੀ ਜਥੇਬੰਦੀ ਕਹੇ ਜਾਂਦੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵੱਲੋਂ ਇਹ ਕਾਨਫ਼ਰੰਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਖੇ ਸੱਦੀ ਗਈ ਸੀ, ਇਸ ਲਈ ਇਸ ਘਟਨਾ ਦੀ ਸਿੱਧੀ ਜ਼ਿੰਮੇਵਾਰੀ ਸ੍ਰ: ਪ੍ਰਕਾਸ਼ ਸਿੰਘ ਬਾਦਲ 'ਤੇ ਆਉਂਦੀ ਹੈ। ਸਿੰਘ ਸਾਹਿਬਾਨ ਵੱਲੋਂ ਸ੍ਰ: ਪ੍ਰਕਾਸ਼ ਸਿੰਘ ਬਾਦਲ ਲਈ ਇਹ ਚੇਤਾਵਨੀ ਹੈ ਕਿ ਉਹ ਸ਼੍ਰੋਮਣੀ ਅਕਾਲੀ ਦਲ ਦੀਆਂ ਪੰਥਕ ਮਾਣ-ਮਰਯਾਦਾਵਾਂ ਮਨ, ਬਚਨ, ਕਰਮ ਕਰਕੇ ਪੂਰਨ ਰੂਪ ਵਿਚ ਆਪ ਪਹਿਰਾ ਦੇਣ ਅਤੇ ਨਾਲ ਆਪਣੇ ਸਾਥੀਆਂ ਨੂੰ ਐਸਾ ਕਰਨ ਲਈ ਸਖ਼ਤੀ ਨਾਲ ਕਾਰਵਾਈ ਕਰਨ। ਦੂਜੇ ਪਾਸੇ ਸ੍ਰ: ਰਣਜੀਤ ਸਿੰਘ ਬ੍ਰਹਮਪੁਰਾ ਅਤੇ ਸ੍ਰ: ਰਣਜੀਤ ਸਿੰਘ ਛੱਜਲਵੱਡੀ ਇਸ ਬੇਅਦਬੀ ਲਈ ਸਿੱਧੇ ਜ਼ਿੰਮੇਵਾਰ ਹੋਣ ਕਰਕੇ 20 ਸਤੰਬਰ ਦਿਨ ਬੁਧਵਾਰ 12 ਵਜੇ ਦੁਪਹਿਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣ। ਨਾਲ ਹੀ ਗੁਰੂ ਕੀਆਂ ਸਿੱਖ ਸੰਗਤਾਂ ਲਈ ਨਿਮਰਤਾ ਸਹਿਤ ਇਹ ਸੰਦੇਸ਼ ਹੈ ਕਿ ਪੰਥਕ ਏਕਤਾ ਤੇ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸ ਬੇਨਤੀ ਕਰਨ ਅਤੇ ਇਕ ਦੂਜੇ ਦੀ ਜ਼ਿੰਦਾਬਾਦ ਮੁਰਦਾਬਾਦ ਕਰਾਉਣ ਵਾਲਿਆਂ ਨਾਲ ਖੜਨ ਤੋਂ ਗੁਰੇਜ਼ ਕਰਨ। ਇਨ੍ਹਾਂ ਪੰਥਕ ਕਹਾਉਣ ਵਾਲਿਆਂ ਨੂੰ ਇਕ ਦੂਜੇ ਦੀ ਬਦਖੋਹੀ ਤੋਂ ਰੋਕਣ ਲਈ ਮਜਬੂਰ ਕਰਨ।

ਗੁਰੂ ਪੰਥ ਦਾ ਦਾਸ :

| | |
|---|---|
| *-/ਸਹੀ* | *-/ਸਹੀ* |
| (ਚਰਨ ਸਿੰਘ) | (ਮਨਜੀਤ ਸਿੰਘ) |
| *ਗ੍ਰੰਥੀ* | *ਜਥੇਦਾਰ* |
| ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ |

| | | |
|---|---|---|
| *-/ਸਹੀ* | *-/ਸਹੀ* | *-/ਸਹੀ* |
| (ਜੋਗਿੰਦਰ ਸਿੰਘ ਵੇਦਾਂਤੀ) | (ਭਗਵਾਨ ਸਿੰਘ) | (ਕੇਵਲ ਸਿੰਘ) |
| *ਗ੍ਰੰਥੀ* | *ਹੈੱਡ ਗ੍ਰੰਥੀ* | *ਜਥੇਦਾਰ* |
| ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ |



## 72

ਮਿਤੀ : 20-9-1995

ਸ੍ਰ: ਰਣਜੀਤ ਸਿੰਘ ਛੱਜਲਵੱਡੀ,

ਗੁਰਦੁਆਰਾ ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਕਾਲੀ ਕਹਾਉਣ ਵਾਲਿਆਂ ਨੇ ਆਪਸੀ ਮਾਰ-ਕੁਟਾਈ ਅਤੇ ਇਕ ਦੂਜੇ ਦੇ ਸਿੱਖੀ ਸਰੂਪ

ਦੀ ਬੇਅਦਬੀ ਕੀਤੀ। ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ਮਾਨ ਕਰ ਕੇ ਉਨ੍ਹਾਂ ਦੇ ਸਨਮੁਖ ਇਸ ਤਰ੍ਹਾਂ ਦੀ ਮਨਮਤ ਲੋਕ-ਪ੍ਰਲੋਕ ਦੇ ਸੁਖਦਾਤੇ ਜਾਗਤ-ਜੋਤ ਗੁਰੂ ਦੀ ਘੋਰ ਬੇਅਦਬੀ ਹੈ, ਜਿਸਨੇ ਗੁਰੂ ਕੀ ਸਿਖ-ਸੰਗਤ ਦੇ ਹਿਰਦਿਆਂ ਨੂੰ ਅਤਿ ਪੀੜਤ ਕੀਤਾ ਹੈ। ਇਸ ਤਰ੍ਹਾਂ ਦੀ ਅਧਰਮੀ ਬਿਰਤੀ ਨੂੰ ਸਿੱਖ ਪੰਥ ਵਿਚ ਕੋਈ ਥਾਂ ਨਹੀਂ ਹੈ। ਤੁਸੀਂ ਇਸ ਮੰਦਭਾਗੀ ਘਟਨਾ ਵਿਚ ਮੌਕੇ ਦੇ ਗਵਾਹਾਂ ਅਨੁਸਾਰ ਸਿੱਧੇ ਤੌਰ 'ਤੇ ਜ਼ਿੰਮੇਵਾਰ ਹੋ। ਗੁਰੂ ਪੰਥ ਦੀ ਧਾਰਮਿਕ ਪ੍ਰੰਪਰਾ ਅਨੁਸਾਰ ਸੇਵਾ ਸਤਸੰਗ ਰਾਹੀਂ ਹੀ ਇਸ ਅਪਰਾਧੀ ਬਿਰਤੀ ਨੂੰ ਠੱਲ੍ਹ ਪਾਉਣ ਦਾ ਪੰਥਕ ਵਿਧਾਨ ਹੈ। ਸੋ ਇਸ ਅਨੁਸਾਰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ:

(1) ਤੁਸੀਂ ਸੱਤ ਦਿਨ ਗੁਰਦੁਆਰਾ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਸੇਵਾ ਵਿਚ ਸ਼ਾਮਲ ਹੋਵੋਗੇ।

(2) ਆਪਣੇ ਨਿੱਤਨੇਮ ਤੋਂ ਇਲਾਵਾ ਅੰਮ੍ਰਿਤ ਵੇਲੇ ਇਕ ਘੰਟਾ ਕੀਰਤਨ ਸ੍ਰਵਣ ਕਰਨਾ।

(3) ਦਿਨ ਸਮੇਂ ਇਕ ਘੰਟਾ ਲੰਗਰ ਦੇ ਭਾਂਡੇ ਮਾਂਜਣ ਦੀ ਸੇਵਾ ਕਰਨੀ।

(4) ਇਕ ਘੰਟਾ ਸੰਗਤਾਂ ਦੇ ਜੋੜਿਆਂ ਦੀ ਸੇਵਾ ਕਰਨੀ।

(5) ਇਕ ਪਾਠ ਸੁਖਮਨੀ ਸਾਹਿਬ ਦਾ ਕਰਨਾ।

(6) ਇਹੋ ਸੇਵਾ ਅਗਲੇ ਸੱਤ ਦਿਨਾਂ ਵਿਚ ਗੁਰਦੁਆਰਾ ਬਾਬਾ ਬਕਾਲਾ ਸਾਹਿਬ ਵਿਖੇ ਕਰਨੀ ਹੋਵੇਗੀ।

(7) ਇਸ ਉਪਰੰਤ ਇਹੋ ਸੇਵਾ ਅਗਲੇ ਸੱਤ ਦਿਨਾਂ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕਰਨੀ ਹੋਵੇਗੀ।

(8) ਇੱਕੀ ਦਿਨਾਂ ਦੀ ਇਹ ਸੇਵਾ ਪੂਰੀ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣਾ ਅਤੇ ਪਿਛਲੀਆਂ ਭੁੱਲਾਂ ਦੀ ਮੁਆਫ਼ੀ ਦੀ ਅਰਦਾਸ ਕਰਵਾਉਣੀ।

(9) ਅਰਦਾਸ ਸਮੇਂ ਇਕ ਸੌ ਇਕ ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਭੇਟ ਕਰਨੀ।

*-/ਸਹੀ*
(ਚਰਨ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ





ਮਿਤੀ : 20-9-1995

ਸ: ਰਣਜੀਤ ਸਿੰਘ ਬ੍ਰਹਮਪੁਰਾ,

ਗੁਰਦੁਆਰਾ ਸ੍ਰੀ ਖਡੂਰ ਸਾਹਿਬ ਵਿਖੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਕਾਲੀ ਕਹਾਉਣ ਵਾਲਿਆਂ ਨੇ ਆਪਸੀ ਮਾਰ-ਕੁਟਾਈ ਅਤੇ ਇਕ ਦੂਜੇ ਦੇ ਸਿੱਖੀ ਸਰੂਪ ਦੀ ਬੇਅਦਬੀ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ਮਾਨ ਕਰ ਕੇ ਉਨ੍ਹਾਂ ਦੇ ਸਨਮੁਖ ਇਸ ਤਰ੍ਹਾਂ ਦੀ ਮਨਮਤ ਲੋਕ-ਪ੍ਰਲੋਕ ਦੇ ਸੁਖਦਾਤੇ ਜਾਗਤ-ਜੋਤ ਗੁਰੂ ਦੀ ਘੋਰ ਬੇਅਦਬੀ ਹੈ, ਜਿਸ ਨੇ ਗੁਰੂ ਕੀ ਸਿੱਖ ਸੰਗਤ ਦੇ ਹਿਰਦਿਆਂ ਨੂੰ ਅਤਿ ਪੀੜਤ ਕੀਤਾ ਹੈ। ਇਸ ਤਰ੍ਹਾਂ ਦੀ ਅਧਰਮੀ ਬਿਰਤੀ ਨੂੰ ਸਿੱਖ ਪੰਥ ਵਿਚ ਕੋਈ ਥਾਂ ਨਹੀਂ ਹੈ। ਤੁਸੀਂ ਇਸ ਮੰਦਭਾਗੀ ਘਟਨਾ ਵਿਚ ਮੌਕੇ ਦੇ ਗਵਾਹਾਂ ਅਨੁਸਾਰ ਸਿੱਧੇ ਤੌਰ 'ਤੇ ਜ਼ਿੰਮੇਵਾਰ ਹੋ। ਗੁਰੂ ਪੰਥ ਦੀ ਪ੍ਰੰਪਰਾ ਅਨੁਸਾਰ ਸੇਵਾ ਸਤਸੰਗ ਰਾਹੀਂ ਹੀ ਇਸ ਅਪਰਾਧੀ ਬਿਰਤੀ ਨੂੰ ਠੱਲ੍ਹ ਪਾਉਣ ਦਾ ਪੰਥਕ ਵਿਧਾਨ ਹੈ। ਸੋ ਇਸ ਅਨੁਸਾਰ ਪੰਜ ਸਿੰਘ ਸਾਹਿਬਾਨ ਵਜੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਤੁਸੀਂ ਸੱਤ ਦਿਨ ਗੁਰਦੁਆਰਾ ਚੋਹਲਾ ਸਾਹਿਬ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਸੇਵਾ ਵਿਚ ਸ਼ਾਮਲ ਹੋਵੋਗੇ।

(2) ਆਪਣੇ ਨਿੱਤਨੇਮ ਤੋਂ ਇਲਾਵਾ ਅੰਮ੍ਰਿਤ ਵੇਲੇ ਇਕ ਘੰਟਾ ਕੀਰਤਨ ਸ੍ਵਣ ਕਰਨਾ।

(3) ਦਿਨ ਸਮੇਂ ਇਕ ਘੰਟਾ ਲੰਗਰ ਦੇ ਭਾਂਡਿਆਂ ਨੂੰ ਮਾਂਜਣ ਦੀ ਸੇਵਾ ਕਰਨੀ।

(4) ਇਕ ਘੰਟਾ ਸੰਗਤਾਂ ਦੇ ਜੋੜਿਆਂ ਦੀ ਸੇਵਾ ਕਰਨੀ।

(5) ਇਕ ਪਾਠ ਸੁਖਮਨੀ ਸਾਹਿਬ ਦਾ ਕਰਨਾ।

(6) ਇਹੋ ਸੇਵਾ ਅਗਲੇ ਸੱਤ ਦਿਨਾਂ ਵਿਚ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਵਿਖੇ ਕਰਨੀ ਹੋਵੇਗੀ।

(7) ਇਸ ਉਪਰੰਤ ਇਹੋ ਸੇਵਾ ਸੱਤ ਦਿਨਾਂ ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਕਰਨੀ ਹੋਵੇਗੀ।

(8) ਇੱਕੀ ਦਿਨਾਂ ਦੀ ਇਹ ਸੇਵਾ ਪੂਰੀ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣਾ ਅਤੇ ਪਿਛਲੀਆਂ ਭੁੱਲਾਂ ਦੀ ਮੁਆਫ਼ੀ ਦੀ ਅਰਦਾਸ ਕਰਵਾਉਣੀ।

(9) ਅਰਦਾਸ ਸਮੇਂ ਇਕ ਸੌ ਇਕ ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਭੇਟ ਕਰਨੀ।

-/*ਸਹੀ* (ਚਰਨ ਸਿੰਘ)
*ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ

-/*ਸਹੀ* (ਮਨਜੀਤ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ

-/*ਸਹੀ* (ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ

-/*ਸਹੀ* (ਕੇਵਲ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਦਮਦਮਾ ਸਾਹਿਬ

-/*ਸਹੀ* (ਭਗਵਾਨ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



## 74

ਮਿਤੀ : 20-9-1995

ਸਿੰਘ ਸਾਹਿਬਾਨ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਨਾਲ ਸੰਬੰਧਤ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਗੰਭੀਰਤਾ ਨਾਲ ਲੈਂਦਿਆਂ ਇਹ ਮਹਿਸੂਸ ਕੀਤਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਵਿਚ ਆਇਆ ਐਸਾ ਅਵੇਸਲਾਪਣ ਪੰਥਕ ਪੱਖ ਤੋਂ ਇਕ ਗੰਭੀਰ ਚੁਣੌਤੀ ਹੈ ਜਿਸਨੂੰ ਕਿਸੇ ਤਰ੍ਹਾਂ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸੋ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ੍ਰ: ਪ੍ਰਕਾਸ਼ ਸਿੰਘ ਬਾਦਲ ਸਮੇਤ ਸਾਰੇ ਹੀ ਅਕਾਲੀ ਮੁਖੀਆਂ ਨੂੰ ਇਸਦੇ ਲਈ ਚੇਤਾਵਨੀ ਹੈ ਕਿ ਉਹ ਬਿਨਾਂ ਦੇਰੀ ਤੋਂ ਐਸੀ ਗ਼ੈਰ-ਪੰਥਕ ਬਿਰਤੀ ਨੂੰ ਠੱਲ੍ਹ ਪਾਉਣ ਲਈ ਸਭ ਤੋਂ ਪਹਿਲਾਂ ਆਪਣੇ ਆਪ 'ਤੇ ਪੰਥਕ ਮਾਣ-ਮਰਯਾਦਾ ਦਾ ਕੁੰਡਾ ਲਾਉਣ, ਫਿਰ ਪਾਰਟੀ ਵਿਚਲੇ ਐਸੀ ਬਿਰਤੀ ਵਾਲੇ ਅਨਸਰ ਵਿਰੁੱਧ ਸਖ਼ਤ ਕਾਰਵਾਈ ਕਰਨ। ਇਕੱਠੇ ਹੋ ਕੇ ਪਾਰਟੀ ਦੇ ਪ੍ਰੰਪਰਕ ਪੰਥਕ ਸਰੂਪ ਨੂੰ ਕਾਇਮ ਰੱਖਣ ਲਈ ਵਚਨਬੱਧ ਹੋਣ ਤਾਂ ਕਿ ਭਵਿੱਖ ਵਿਚ ਪੰਥ ਨੂੰ ਪੀੜਤ ਕਰਨ ਵਾਲੀ ਐਸੀ ਕੋਈ ਵੀ ਘਟਨਾ ਨਾ ਵਾਪਰੇ।

*-/ਸਹੀ*
(ਚਰਨ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ



## 75

ਮਿਤੀ : 25-9-1995

ਗੁਰੂ ਸਵਾਰੇ ਪ੍ਰੋ: ਗੁਰਮੁਖ ਸਿੰਘ ਜੀ, ਜਿਨ੍ਹਾਂ ਨੂੰ ਮਿਤੀ 18 ਮਾਰਚ, 1887 ਨੂੰ ਤਤਕਾਲ ਸਮੇਂ ਦੇ ਸ੍ਰੀ ਅਕਾਲ ਤਖ਼ਤ ਬੁੰਗੇ ਅਤੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਮਸੰਦਾਂ ਨੇ ਈਰਖਾ ਵੱਸ ਪੰਥ ਵਿਚੋਂ ਛੇਕ ਦਿੱਤਾ ਸੀ, ਇਕ ਚੜ੍ਹਦੀ ਕਲਾ ਵਾਲੇ ਪੰਥ ਸੇਵਕ ਸਨ। ਉਨ੍ਹਾਂ ਨੇ ਉਸ ਬਿਖੜੇ ਸਮੇਂ ਵਿਚ ਤੱਤ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਦੀ ਲਹਿਰ ਚਲਾਈ ਜਦੋਂ ਖ਼ਾਲਸਾ ਪੰਥ ਦੇ ਗੁਰ-ਅਸਥਾਨ ਬ੍ਰਾਹਮਣਵਾਦੀ ਸੋਚ ਵਿਚ ਬੁਰੀ ਤਰ੍ਹਾਂ ਗ੍ਰਸੇ ਹੋਏ

ਸਨ। ਗੁਰੂ ਸਾਹਿਬਾਨ ਦੀ ਬਖ਼ਸ਼ੀ ਗੁਰਮਤਿ ਮਰਯਾਦਾ ਬਹੁਤ ਹੱਦ ਤਕ ਅਲੋਪ ਹੋ ਗਈ ਸੀ। ਸਮੇਂ ਦੀ ਅੰਗਰੇਜ਼ ਹਕੂਮਤ ਨੇ ਦਰਬਾਰ ਸਾਹਿਬ ਅਤੇ ਨਨਕਾਣਾ ਸਾਹਿਬ ਇਤਿਆਦਿ ਇਤਿਹਾਸਕ ਗੁਰ-ਅਸਥਾਨਾਂ 'ਤੇ ਕਾਬਜ਼ ਮਸੰਦਾਂ ਪੁਜਾਰੀਆਂ ਦੀ ਪਿਠ ਠੋਕ ਕੇ ਪੰਥਕ ਭਾਵਨਾਵਾਂ ਦੀ ਪ੍ਰਵਾਹ ਨਾ ਕਰਦਿਆਂ ਉਨ੍ਹਾਂ ਤੋਂ ਮਨਮਤੀ ਕਾਰਵਾਈਆਂ ਜਾਰੀ ਰਖਵਾਈਆਂ ਹੋਈਆਂ ਸਨ। ਜਿਸ ਕਾਰਨ ਗੁਰੂ ਪੰਥ ਵਿਚ ਰੋਸ ਦੀ ਲਹਿਰ ਵਧਣੀ ਸ਼ੁਰੂ ਹੋਈ। ਇਸਦੇ ਨਤੀਜੇ ਵਜੋਂ ਸਮਾਂ ਪਾ ਕੇ ਸ੍ਰੀ ਨਨਕਾਣਾ ਸਾਹਿਬ, ਜੈਤੋ, ਗੰਗਸਰ ਇਤਿਆਦਿ ਅਸਥਾਨਾਂ 'ਤੇ ਗੁਰੂ ਕੇ ਸਿੱਖਾਂ ਨੂੰ ਗੁਰਧਾਮਾਂ ਦੀ ਪਵਿੱਤਰਤਾ ਲਈ ਸ਼ਹੀਦੀਆਂ ਪਾਉਣੀਆਂ ਪਈਆਂ। ਏਸੇ ਤਰ੍ਹਾਂ ਹੀ ਸ੍ਰੀ ਦਰਬਾਰ ਸਾਹਿਬ ਵਿਖੇ ਗਿ: ਦਿਤ ਸਿੰਘ ਅਤੇ ਪ੍ਰੋ: ਗੁਰਮੁਖ ਸਿੰਘ ਜੀ ਨੂੰ ਮਸੰਦਾਂ ਪੁਜਾਰੀਆਂ ਦੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ ਸੀ।

ਅੱਜ ਜਦੋਂ ਗੁਰੂ ਖ਼ਾਲਸਾ ਪੰਥ ਨੇ "ਖ਼ਾਲਸਾ ਜੀ ਕੇ ਬੋਲਬਾਲੇ" ਲਈ ਗੁਰੂ ਦੀਆਂ ਬਖ਼ਸ਼ੀਆਂ ਆਪਣੀਆਂ ਖ਼ਾਲਸਾਈ ਪ੍ਰੰਪਰਾਵਾਂ ਰਾਹੀਂ ਤੱਤ ਗੁਰਮਤਿ ਨੂੰ ਪ੍ਰਚਾਰਨ ਤੇ ਪ੍ਰਸਾਰਣ ਦਾ ਫ਼ੈਸਲਾ ਲਿਆ ਹੈ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਹਰ ਕਾਰਜ ਖੇਤਰ ਵਿਚ ਘਾਲਣਾ ਘਾਲਣ ਵਾਲੇ ਗੁਰਸਿੱਖਾਂ ਨੂੰ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰੂ ਸੰਗਤ ਦੀਆਂ ਪਿਆਰ ਅਸੀਸਾਂ ਰਾਹੀਂ ਸਨਮਾਨਿਤ ਕਰਨ ਦਾ ਉੱਦਮ ਕੀਤਾ ਹੈ ਤਾਂ ਐਸੇ ਸੁਭਾਗੇ ਸਮੇਂ ਪੰਜ ਸਿੰਘ ਸਾਹਿਬਾਨ ਪ੍ਰੋ: ਗੁਰਮੁਖ ਸਿੰਘ ਜੀ ਨੂੰ ਵੀ ਪੂਰੀ ਤਰ੍ਹਾਂ ਨਿਰਦੋਸ਼ ਅਤੇ ਗੁਰੂ ਪੰਥ ਦਾ ਸੱਚਾ ਸੁੱਚਾ ਸੇਵਕ ਜਾਣਦਿਆਂ ਉਨ੍ਹਾਂ ਨੂੰ ਅਕਾਲ ਚਲਾਣੇ ਉਪਰੰਤ ਸਨਮਾਨਿਤ ਕਰਵਾਉਣ ਦਾ ਫ਼ੈਸਲਾ ਕੀਤਾ ਹੈ। ਸਿੰਘ ਸਾਹਿਬਾਨ ਤਖ਼ਤ ਸ੍ਰੀ ਅਕਾਲ ਬੁੰਗੇ ਰਾਹੀਂ ਲਏ ਗਏ ਦੁਖਦਾਈ ਫ਼ੈਸਲੇ 'ਤੇ ਖੇਦ ਪ੍ਰਗਟ ਕਰਦਿਆਂ ਸਮੁੱਚੀ ਖ਼ਾਲਸਾ ਸਾਧ ਸੰਗਤ ਨੂੰ ਐਸੀ ਗੁਰਮੁਖ ਆਤਮਾ ਦੇ ਗੁਰੂ ਚਰਨਾਂ ਵਿਚ ਸਦੀਵ ਨਿਵਾਸ ਲਈ ਜੋਦੜੀ ਦਾ ਸੰਦੇਸ਼ ਦਿੰਦੇ ਹਨ।

*-/ਸਹੀ*
(ਜੋਗਿੰਦਰ ਸਿੰਘ)
*ਹੈੱਡ ਗ੍ਰੰਥੀ*
ਸਚਖੰਡ ਤਖ਼ਤ ਸ੍ਰੀ ਹਜ਼ੂਰ ਸਾਹਿਬ,
ਨੰਦੇੜ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਮਿਤੀ : 9-2-1996

ਗੁਰਮਤਿ ਸਿਧਾਂਤਾਂ ਦੀ ਰੌਸ਼ਨੀ ਵਿਚ ਗੁਰੂ ਘਰ ਅੰਦਰ ਇਸਤਰੀ ਪੁਰਸ਼ ਨੂੰ ਬਰਾਬਰ ਦਾ ਮਾਨ ਸਤਿਕਾਰ ਦਿੱਤਾ ਗਿਆ ਹੈ। ਇਸੇ ਲਈ ਗੁਰ-ਅਸਥਾਨਾਂ ਵਿਖੇ ਪੂਜਾ ਪਾਠ ਸੇਵਾ ਸਿਮਰਨ ਦੇ ਅਧਿਕਾਰ ਵੀ ਹਰ ਗੁਰਸਿੱਖ ਪ੍ਰਾਣੀ ਮਾਤਰ ਨੂੰ ਇੱਕੋ ਜਿਹੇ ਹੀ ਹਨ। ਇਸੇ ਗੁਰ-ਸਿਧਾਂਤ ਨੂੰ ਸਨਮੁਖ ਰੱਖਦਿਆਂ ਪੰਜ ਸਿੰਘ ਸਾਹਿਬਾਨ ਵੱਲੋਂ ਸਿੱਖ ਪੰਥ ਦੇ ਸ਼੍ਰੋਮਣੀ ਅਸਥਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰਸਿੱਖ ਮਾਈ ਭਾਈ ਨੂੰ ਅੰਮ੍ਰਿਤ ਵੇਲੇ ਦੇ ਇਸ਼ਨਾਨ ਦੀ ਸੇਵਾ ਕਰਨ ਦੀ ਆਗਿਆ ਦਿੱਤੀ ਜਾਂਦੀ ਹੈ। ਮੈਨੇਜਰ ਸ੍ਰੀ ਦਰਬਾਰ ਸਾਹਿਬ ਨੂੰ ਇਸ ਦੇ ਲਈ ਹਦਾਇਤ ਕੀਤੀ ਜਾਂਦੀ ਹੈ ਕਿ ਹੇਠ ਲਿਖੀਆਂ ਸ਼ਰਤਾਂ ਦੀ ਸਖ਼ਤੀ ਨਾਲ ਪਾਲਣਾ ਕਰਦਿਆਂ ਬਿਨਾਂ ਦੇਰੀ ਤੋਂ ਲੋੜੀਂਦੇ ਪ੍ਰਬੰਧ ਕੀਤੇ ਜਾਣ।

(1) ਸੇਵਾ ਕਰਨ ਵਾਲੇ ਪੁਰਸ਼ ਅਤੇ ਬੀਬੀਆਂ ਸਾਬਤ ਸੂਰਤ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਹੋਣ।

(2) ਬੀਬੀਆਂ ਸੇਵਾ ਵੇਲੇ ਸਿਰ ਨੂੰ ਪੱਕੇ ਤੌਰ 'ਤੇ ਢੱਕਣ ਦਾ ਪ੍ਰਬੰਧ ਕਰ ਕੇ ਆਉਣ ਅਤੇ ਸਿਰ 'ਤੇ ਨੀਲੀਆਂ ਚੁੰਨੀਆਂ ਲੈ ਕੇ ਆਉਣ।

(3) ਪੁਰਸ਼ ਸਿਰ 'ਤੇ ਨੀਲੇ ਰੰਗ ਦੀਆਂ ਪੂਰੀਆਂ ਦਸਤਾਰਾਂ ਸਜਾ ਕੇ ਆਉਣ।

(4) ਸਾਰੇ ਪੁਰਸ਼ ਇਸਤਰੀਆਂ ਸੇਵਾ ਵੇਲੇ ਚਿੱਟੀ ਪੁਸ਼ਾਕ ਪਹਿਨ ਕੇ ਅਤੇ ਕੇਸਰੀ ਕਮਰਕੱਸਾ ਸਜਾ ਕੇ ਆਉਣ।

(5) ਸੇਵਾ ਸਮੇਂ ਬੀਬੀਆਂ ਆਪਣੇ ਪਰਿਵਾਰ ਦੇ ਇਕ ਪੁਰਸ਼ ਮੈਂਬਰ ਨੂੰ ਨਾਲ ਲੈ ਕੇ ਆਉਣ।

(6) ਸੇਵਾ ਵਾਲੇ ਪ੍ਰੇਮੀਆਂ ਦੀ ਉਮਰ ਤੀਹ ਸਾਲ ਤੋਂ ਉਪਰ ਹੋਵੇ।

(7) ਪ੍ਰਬੰਧਕ-ਜਨਾਂ ਵੱਲੋਂ ਸੇਵਾ ਸੰਬੰਧੀ ਬਣਾਏ ਨਿਯਮਾਂ ਦੀ ਪਾਲਣਾ ਦੀ ਵਚਨਬੱਧਤਾ ਜ਼ਰੂਰੀ ਹੈ।[23]

-/*ਸਹੀ* (ਮੋਹਣ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ

-/*ਸਹੀ* (ਮਨਜੀਤ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ

-/*ਸਹੀ* (ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ

-/*ਸਹੀ* (ਕੇਵਲ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਦਮਦਮਾ ਸਾਹਿਬ

-/*ਸਹੀ* (ਭਗਵਾਨ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

---

23. ਧਾਰਮਿਕ ਸਲਾਹਕਾਰ ਕਮੇਟੀ ਦੀ ਪੰਜਵੀਂ ਇਕੱਤਰਤਾ 9 ਮਾਰਚ 1940 ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਖੇ ਹੋਈ ਜਿਸ ਵਿਚ ਜਥੇਦਾਰ ਮੋਹਣ ਸਿੰਘ, ਭਾਈ ਲਾਭ ਸਿੰਘ, ਪ੍ਰੋ. ਗੰਗਾ ਸਿੰਘ ਤੇ ਪ੍ਰੋ. ਤੇਜਾ ਸਿੰਘ ਸ਼ਾਮਲ ਹੋਏ ਤੇ ਨਿਮਨਲਿਖਤ ਮਤਾ ਪਾਸ ਕੀਤਾ :

ਹਰਿਮੰਦਰ ਸਾਹਿਬ ਤੇ ਬੀਬੀਆਂ ਦਾ ਕੀਰਤਨ—ਸ੍ਰੀ ਹਰਿਮੰਦਰ ਸਾਹਿਬ ਵਿਖੇ ਬੀਬੀਆਂ ਦੇ ਕੀਰਤਨ ਬਾਰੇ ਮਾਮਲਾ ਪੇਸ਼ ਹੋ ਕੇ ਵਿਚਾਰ ਉਪਰੰਤ ਪ੍ਰਵਾਨ ਹੋਇਆ ਕਿ, "ਬੀਬੀਆਂ ਨੂੰ ਕੀਰਤਨ ਦੀ ਉਹੋ ਜਿਹੀ ਖੁੱਲ੍ਹ ਹੋਣੀ ਚਾਹੀਦੀ ਹੈ, ਜਿਹੋ ਜਿਹੀ ਪੁਰਸ਼ਾਂ ਨੂੰ ਹੈ।" (ਡਾ. ਕਿਰਪਾਲ ਸਿੰਘ (ਸੰ), *ਪੰਥਕ ਮਤੇ*, ਪੰਨਾ 18)





ਮਿਤੀ : 9-2-1996

ਪਿਛਲੇ ਦਿਨੀਂ ਮਾਲਵੇ ਦਾ ਹਰਿਮੰਦਰ ਸਾਹਿਬ ਬਣਾਉਣ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਿਰਜਣ ਦੀਆਂ ਅਖ਼ਬਾਰਾਂ ਵਿਚ ਛਪੀਆਂ ਖ਼ਬਰਾਂ ਨੇ ਸਿੱਖ ਸੰਗਤਾਂ ਵਿਚ ਬੇਚੈਨੀ ਪੈਦਾ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰਸਿੱਖਾਂ ਨੇ ਇਸ ਪ੍ਰਤੀ ਰੋਸ ਦਾ ਪ੍ਰਗਟਾਵਾ ਕੀਤਾ ਹੈ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖ਼ਾਲਸਾ ਪੰਥ ਨੂੰ ਆਏ ਦਿਨ ਕਿਸੇ ਗੁੱਝੀ ਸਾਜ਼ਿਸ਼ ਅਧੀਨ ਵੱਖ-ਵੱਖ ਢੰਗਾਂ ਨਾਲ ਗੁੰਮਰਾਹ ਅਤੇ ਅਪਮਾਨਿਤ ਕਰਨ ਦਾ ਨਿਰੰਤਰ ਕੁਕਰਮ ਕੀਤਾ ਜਾ ਰਿਹਾ ਹੈ, ਜਿਸ ਨੂੰ ਕਿਸੇ ਵੀ ਹਾਲਤ ਵਿਚ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਬਾਬਾ ਬਲਵੰਤ ਸਿੰਘ ਸਿਹੋੜੇ ਵਾਲੇ ਸਾਧ ਦੇ ਨਾਮ 'ਤੇ ਛਪੇ ਇਸ ਬਿਆਨ ਪ੍ਰਤੀ ਸਮੂਹ ਗੁਰਸਿੱਖਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਉਹ ਐਸੇ ਮਨਮਤੀ ਪ੍ਰਚਾਰ ਕਰਨ ਵਾਲਿਆਂ ਨੂੰ ਹਰ ਢੰਗ ਨਾਲ ਪਛਾੜਨ। ਹਰ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਆਪੋ ਆਪਣੇ ਪਰਿਵਾਰਾਂ ਵਿਚ ਰੋਜ਼ਾਨਾ ਕੁੱਝ ਸਮਾਂ ਗੁਰ-ਇਤਿਹਾਸ ਤੇ ਗੁਰਬਾਣੀ ਪੜ੍ਹਨ-ਸੁਣਨ ਵਿਚ ਲਾਉਣ ਤਾਂ ਕਿ ਹਰ ਪਾਸੇ ਗੁਰਮਤਿ ਚੇਤਨਾ ਦੀ ਲਹਿਰ ਪੈਦਾ ਕੀਤੀ ਜਾ ਸਕੇ ਅਤੇ ਇਸ ਤਰ੍ਹਾਂ ਗੁਰੂ ਖ਼ਾਲਸਾ ਪੰਥ ਵਿਚ ਵੰਡੀਆਂ ਪਾਉਣ ਵਾਲੇ ਪ੍ਰਚਾਰ ਨੂੰ ਠਲ੍ਹ ਪਾਈ ਜਾ ਸਕੇ।

ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਮੂੰਹ ਸਿੱਖ ਸੰਸਥਾਵਾਂ ਨੂੰ ਵਿਸ਼ੇਸ਼ ਤੌਰ 'ਤੇ ਇਹ ਹਦਾਇਤ ਕੀਤੀ ਜਾਂਦੀ ਹੈ ਕਿ ਇਤਿਹਾਸਿਕ ਗੁਰ-ਅਸਥਾਨਾਂ ਦੀ ਬਰਾਬਰੀ 'ਤੇ ਬਣਾਈਆਂ ਜਾ ਰਹੀਆਂ ਇਮਾਰਤਾਂ ਦੀ ਉਸਾਰੀ ਨੂੰ ਹਰ ਹੀਲਾ ਵਰਤ ਕੇ ਰੋਕਿਆ ਜਾਵੇ। ਇਸ ਦੇ ਲਈ ਜਿਤਨੀ ਵੀ ਸਖ਼ਤ ਤੋਂ ਸਖ਼ਤ ਕਾਰਵਾਈ ਕਰਨੀ ਪਵੇ, ਉਹ ਕਰਨੀ ਚਾਹੀਦੀ ਹੈ।

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ





ਮਿਤੀ : 16-6-1997

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਰੰਗੀਲ ਸਿੰਘ ! ਤੁਸੀਂ ਮਿਤੀ 5 ਜੂਨ 1997 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮਹੰਤ ਮਨਜੀਤ ਸਿੰਘ ਦੀ ਪੇਸ਼ੀ ਸਮੇਂ ਆਪ ਅਤੇ ਆਪਣੇ ਸਾਥੀਆਂ ਰਾਹੀਂ ਹੁੱਲੜਬਾਜ਼ੀ ਅਤੇ ਸਿੰਘ ਸਾਹਿਬਾਨ ਪ੍ਰਤੀ ਅਪਮਾਨਜਨਕ ਰਵੱਈਏ ਦੀ ਮਨਮਤੀ ਕਾਰਵਾਈ ਕੀਤੀ, ਜਿਸ ਸੰਬੰਧੀ ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮਿਤੀ 16 ਜੂਨ ਨੂੰ ਪੇਸ਼ ਹੋਣ ਲਈ ਆਦੇਸ਼ ਦਿੱਤਾ ਗਿਆ ਸੀ, ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣ 'ਤੇ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ। ਤੁਸੀਂ ਦੋ ਦਿਨਾਂ ਲਈ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਘੰਟਾ ਕੀਰਤਨ ਸ੍ਵਣ ਕਰਨਾ ਅਤੇ ਇਕ ਘੰਟਾ ਲੰਗਰ ਵਿਚ ਭਾਂਡੇ ਮਾਂਜਣੇ ਹਨ ਅਤੇ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ ਹਨ।

ਉਪਰੰਤ 11000/- ਰੁਪਏ ਦੀ ਦੇਗ ਦੀ ਮਾਇਆ ਜਮ੍ਹਾ ਕਰਵਾ ਕੇ ਆਪਣੀਆਂ ਭੁੱਲਾਂ ਦੀ ਖਿਮਾ-ਜਾਚਨਾ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਕਰਵਾਉਣੀ ਹੈ।

ਗੁਰੂ ਪੰਥ ਦੇ ਦਾਸ :

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ





ਨੰ: 501/AT/98 ਮਿਤੀ : 16-3-1998

## ਹੁਕਮਨਾਮਾ

ਅੱਜ ਮਿਤੀ 16-3-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਭਾਈ ਰਜਿੰਦਰ ਸਿੰਘ ਫਗਵਾੜਾ ਅਤੇ ਹੋਰ ਅਨੇਕਾਂ ਪ੍ਰੇਮੀਆਂ ਦੇ ਪੱਤਰਾਂ ਜਿਹੜੇ ਕਿ ਮੈਰਿਜ ਪੈਲਸ ਅਤੇ ਹੋਟਲਾਂ ਵਿਚ ਆਨੰਦ ਕਾਰਜ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਸਬੰਧ ਵਿਚ ਆਏ, 'ਤੇ ਵਿਚਾਰ ਹੋਈ, ਉਪਰੰਤ ਇਹ ਫ਼ੈਸਲਾ ਲਿਆ ਗਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਨੂੰ ਮੁੱਖ ਰੱਖਦੇ ਹੋਏ ਕਿਸੇ ਵੀ ਮੈਰਿਜ ਪੈਲਸ ਜਾਂ ਹੋਟਲ ਵਿਚ ਸਿੱਖ ਸੰਗਤਾਂ ਆਨੰਦ ਕਾਰਜ ਦੀ ਰਸਮ ਨਾ ਕਰਵਾਉਣ ਅਤੇ ਖ਼ਾਸ ਕਰਕੇ ਗ੍ਰੰਥੀ ਸਿੰਘ, ਰਾਗੀ ਸਿੰਘ ਅਤੇ ਸਾਰੇ ਪ੍ਰਬੰਧਕਾਂ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਸਖ਼ਤ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਕਿਸੇ ਵੀ ਐਸੀ ਰਸਮ ਵਿਚ ਹਿੱਸਾ ਨਾ ਲੈਣ ਜੋ ਮੈਰਿਜ ਪੈਲਸ ਅਤੇ ਹੋਟਲਾਂ ਵਿਚ ਹੋ ਰਹੀ ਹੋਵੇ। ਜੋ ਸੱਜਣ ਇਸ ਆਦੇਸ਼ ਦੀ ਉਲੰਘਣਾ ਕਰੇਗਾ, ਉਸ ਵਿਰੁੱਧ ਪੰਥਕ ਮਰਯਾਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕਾਰਵਾਈ ਕੀਤੀ ਜਾਵੇਗੀ।

ਸਮੂੰਹ ਸਿੱਖ ਸੰਗਤਾਂ ਦੇ ਨਾਮ ਨਿਮਰਤਾ ਸਹਿਤ ਸੰਦੇਸ਼ ਹੈ ਕਿ ਆਪਣੇ ਘਰਾਂ ਜਾਂ ਹੋਰ ਅਸਥਾਨਾਂ 'ਤੇ ਕਿਸੇ ਵੀ ਖ਼ੁਸ਼ੀ ਗ਼ਮੀ ਦੇ ਸਮਾਗਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਅਤੇ ਪੰਥਕ ਮਰਯਾਦਾ ਪੂਰੀ ਸੁਚੇਤਤਾ ਨਾਲ ਪਾਲਣ ਕੀਤਾ ਜਾਵੇ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ







ਮਿਤੀ : 20-4-1998

## ਹੁਕਮਨਾਮਾ

ਅੱਜ ਮਿਤੀ 20-4-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਪਿਛਲੇ ਲੰਮੇ ਸਮੇਂ ਤੋਂ ਦੇਸ਼-ਵਿਦੇਸ਼ ਵਿਚ ਗੁਰੂ ਘਰ ਦੇ ਲੰਗਰ ਵਿਚ ਕੁਰਸੀਆਂ 'ਤੇ ਬੈਠ ਕੇ ਲੰਗਰ ਛਕਣ ਜਾਂ ਜ਼ਮੀਨ 'ਤੇ ਬੈਠ ਕੇ ਲੰਗਰ ਛਕਣ ਪ੍ਰਤੀ ਚੱਲ ਰਹੇ ਵਾਦ-ਵਿਵਾਦ 'ਤੇ ਵਿਆਪਕ ਵਿਚਾਰ-ਚਰਚਾ ਹੋਈ। ਉਪਰੰਤ ਇਹ ਫ਼ੈਸਲਾ ਲਿਆ ਕਿ ਗੁਰੂ ਸਾਹਿਬਾਨ ਵੱਲੋਂ ਕਾਇਮ ਕੀਤੀ ਗਈ ਸੰਗਤ ਤੇ ਪੰਗਤ ਦੀ ਮਰਯਾਦਾ ਨੂੰ ਸ਼ਰਧਾ ਸਤਿਕਾਰ ਨਾਲ ਹਰ ਹੀਲੇ ਕਾਇਮ ਰੱਖਿਆ ਜਾਵੇ। ਸਮੂੰਹ ਧਾਰਮਿਕ ਸ਼੍ਰੇਣੀ ਵਿਚ ਸੇਵਾ ਨਿਭਾਉਣ ਵਾਲੇ ਰਾਗੀ, ਗ੍ਰੰਥੀ, ਢਾਡੀ, ਪ੍ਰਚਾਰਕ ਤੇ ਸਮੂੰਹ ਸੰਸਥਾਵਾਂ ਦੇ ਪ੍ਰਬੰਧਕਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹ ਆਦੇਸ਼ ਹੈ ਕਿ ਇਹ ਯਕੀਨੀ ਬਣਾਉਣ ਕਿ ਗੁਰੂ ਕੇ ਲੰਗਰ ਦਾ ਪ੍ਰਸ਼ਾਦਾ ਕੇਵਲ ਪੰਗਤ ਵਿਚ ਜ਼ਮੀਨ 'ਤੇ ਬੈਠ ਕੇ ਹੀ ਛਕਣ ਤੇ ਛਕਾਉਣ ਦੀ ਮਰਯਾਦਾ ਕਾਇਮ ਰੱਖੀ ਜਾਵੇ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਇਸ ਆਦੇਸ਼ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸ਼ਹੀਦੀ ਗੁਰਪੁਰਬ ਤਕ ਲਾਗੂ ਕਰਨ ਦਾ ਉਚਿਤ ਪ੍ਰਬੰਧ ਕਰ ਲਿਆ ਜਾਵੇ। ਇਸ ਉਦੇਸ਼ ਦੀ ਉਲੰਘਣਾ ਹੋਣ 'ਤੇ ਸੰਬੰਧਤ ਰਾਗੀ, ਗ੍ਰੰਥੀ, ਢਾਡੀ, ਪ੍ਰਚਾਰਕ ਤੇ ਪ੍ਰਬੰਧਕ ਬਰਾਬਰ ਦੇ ਜ਼ੁੰਮੇਵਾਰ ਹੋਣਗੇ ਅਤੇ ਉਨ੍ਹਾਂ ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੰਥਕ ਮਰਯਾਦਾ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਮੂੰਹ ਗੁਰਸਿੱਖ ਸੰਗਤਾਂ ਪ੍ਰਤੀ ਨਿਮਰਤਾ ਸਹਿਤ ਸੰਦੇਸ਼ ਹੈ ਕਿ ਇਸ ਮਰਯਾਦਾ ਨੂੰ ਲਾਗੂ ਕਰਨ ਤੇ ਕਰਵਾਉਣ ਲਈ ਹਰ ਤਰ੍ਹਾਂ ਦੀ ਧੜੇਬੰਦੀ ਤੇ ਪੱਖ-ਪਾਤ ਤੋਂ ਉਪਰ ਉਠ ਕੇ ਸਹਿਯੋਗ ਦੇਣ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ







ਨੰ: 244 T/98 ਮਿਤੀ : 20-4-1998

## ਹੁਕਮਨਾਮਾ

ਅੱਜ ਮਿਤੀ 20-4-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਗੁਰਮੁਖ ਸਿੰਘ ਸਪੁੱਤਰ ਸ੍ਰ: ਉਤਮ ਸਿੰਘ ਵਾਸੀ ਰੇਲਵੇ ਫ਼ਾਟਕ, ਨਾਨਕਸਰ, ਤਹਿਸੀਲ ਜਗਰਾਉਂ, ਜ਼ਿਲ੍ਹਾ ਲੁਧਿਆਣਾ ਨਾਲ ਸੰਬੰਧਤ ਵਿਧੀਆਂ ਵਾਲੇ ਗੁਟਕੇ ਇਤਿਆਦਿ ਦੋਸ਼ਾਂ ਨੂੰ ਵਿਚਾਰਿਆ ਗਿਆ। ਇਨ੍ਹਾਂ ਦੋਸ਼ਾਂ ਸੰਬੰਧੀ ਗੁਰਮੁਖ ਸਿੰਘ ਨੂੰ ਸਪੱਸ਼ਟੀਕਰਨ ਦੇਣ ਲਈ ਤਿੰਨ ਵਾਰ ਸਿੰਘ ਸਾਹਿਬਾਨ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੱਦਿਆ ਗਿਆ। ਇਸਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਨੂੰ ਨਜ਼ਰ-ਅੰਦਾਜ਼ ਕੀਤਾ ਅਤੇ ਪੇਸ਼ ਨਹੀਂ ਹੋਇਆ। ਸੋ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਆਦੇਸ਼ਾਂ ਦੀ ਪਾਲਣਾ ਨਾ ਕਰਨ ਦੇ ਦੋਸ਼ ਅਧੀਨ ਗੁਰਮੁਖ ਸਿੰਘ ਨੂੰ ਖ਼ਾਲਸਾ ਪੰਥ ਵਿੱਚੋਂ ਛੇਕਿਆ ਜਾਂਦਾ ਹੈ। ਸਮੂੰਹ ਸਿੱਖ ਸੰਗਤਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹ ਸੰਦੇਸ਼ ਹੈ ਕਿ ਜਿਤਨਾ ਚਿਰ ਗੁਰਮੁਖ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋ ਕੇ ਆਪਣੇ ਦੋਸ਼ਾਂ ਲਈ ਭੁੱਲ ਨਹੀਂ ਬਖ਼ਸ਼ਾਉਂਦਾ, ਉਤਨਾ ਚਿਰ ਤਕ ਇਸ ਨਾਲ ਰੋਟੀ-ਬੇਟੀ ਦੀ ਸਾਂਝ ਅਤੇ ਸਮਾਜਿਕ ਵਰਤੋਂ ਵਿਹਾਰ ਨਾ ਕੀਤਾ ਜਾਵੇ।

ਹਰ ਇਕ ਛਾਪਕ, ਵੰਡਣ ਵਾਲੇ ਤੇ ਵੇਚਣ ਵਾਲੇ ਵਿਅਕਤੀਆਂ ਅਤੇ ਸੰਸਥਾਵਾਂ ਪ੍ਰਤੀ ਵੀ ਇਹ ਆਦੇਸ਼ ਹੈ ਕਿ ਗੁਰਮੁਖ ਸਿੰਘ ਦੁਆਰਾ ਨਾਨਕਸਰੀ ਵਿਧੀਆਂ ਵਾਲੇ ਤਿਆਰ ਕੀਤੇ ਗਏ ਗੁਟਕੇ ਨਾ ਛਾਪੇ ਜਾਣ, ਨਾ ਵੰਡੇ ਜਾਣ ਤੇ ਨਾ ਵੇਚੇ ਜਾਣ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ







ਮਿਤੀ : 9-4-1998

ਹੁਕਮਨਾਮਾ

ਅੱਜ ਮਿਤੀ 9-4-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ। ਜਿਸ ਵਿਚ ਭਾਈ ਚਤਰ ਸਿੰਘ ਜੀਵਨ ਸਿੰਘ ਐਂਡ ਸਨਜ਼ ਫ਼ਰਮ ਵਲੋਂ ਵਾਰ-ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੀ ਛਪਾਈ ਸੰਬੰਧੀ ਕੀਤੀ ਜਾ ਰਹੀ ਬੇ-ਅਦਬੀ ਬਾਰੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਦੇ ਮੱਦੇ-ਨਜ਼ਰ ਵਿਚਾਰ ਹੋਈ। ਉਪਰੰਤ ਇਹ ਪ੍ਰਵਾਨ ਹੋਇਆ ਕਿ ਇਹ ਇਕ ਜਗਤ ਪ੍ਰਸਿੱਧ ਸਚਾਈ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਧਰਮ ਗ੍ਰੰਥ ਹੀ ਨਹੀਂ ਸਗੋਂ ਸਿੱਖ ਪੰਥ ਦੇ ਜਾਗਤ-ਜੋਤਿ ਸਤਿਗੁਰੂ ਹਨ। ਸਮੂੰਹ ਸਿੱਖ ਕੌਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਨ, ਬਚਨ, ਕਰਮ ਕਰਕੇ ਦਸਾਂ ਪਾਤਸ਼ਾਹੀਆਂ ਦੇ ਪ੍ਰਤੱਖ ਜੋਤਿ ਮੰਨਦਾ ਆ ਰਿਹਾ ਹੈ। ਇਸ ਨਾਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਛਪਾਈ ਸ਼ੁਧ ਰੂਪ ਵਿਚ ਲੋੜੀਂਦੇ ਅਦਬ ਸਤਿਕਾਰ ਨਾਲ ਕੀਤੀ ਜਾਣੀ ਅਤਿ ਜ਼ਰੂਰੀ ਹੈ। ਇਸ ਤੱਥ ਨੂੰ ਮੁੱਖ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਆਦੇਸ਼ ਜਾਰੀ ਕੀਤਾ ਜਾਂਦਾ ਹੈ ਕਿ ਭਵਿੱਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਛਪਾਈ ਕੇਵਲ ਅਤੇ ਕੇਵਲ ਪੰਥ ਦੀ ਪ੍ਰਤਿਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਹੀ ਕੀਤੀ ਜਾਵੇ। ਬਾਕੀ ਸਭਨਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ, ਪੋਥੀਆਂ, ਗੁਟਕਿਆਂ ਸਮੇਤ ਛਪਾਈ ਬੰਦ ਕੀਤੀ ਜਾਵੇ।

ਇਹ ਵੀ ਫ਼ੈਸਲਾ ਹੋਇਆ ਕਿ ਦੇਸ਼-ਪ੍ਰਦੇਸ ਦੀ ਕੋਈ ਸਿੱਖ ਸੰਸਥਾ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀਆਂ, ਗੁਟਕਿਆਂ ਦੀ ਛਪਾਈ ਦੀ ਸੇਵਾ ਬਾਹਰਲੇ ਪ੍ਰਾਂਤ ਜਾਂ ਦੇਸ਼ ਵਿਚ ਕਰਵਾਉਣ ਦੀ ਇੱਛੁਕ ਹੋਵੇ ਤਾਂ ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮਨਜ਼ੂਰੀ ਲੈਣੀ ਜ਼ਰੂਰੀ ਹੋਵੇਗੀ ਅਤੇ ਛਪਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਫਸੈਂਟ ਫ਼ਿਲਮਾਂ ਤੋਂ ਹੀ ਕਰਵਾਉਣੀ ਹੋਵੇਗੀ।

ਸਮੂੰਹ ਦੇਸ਼-ਵਿਦੇਸ਼ ਦੀਆਂ ਗੁਰੂ ਸੰਗਤਾਂ ਪ੍ਰਤੀ ਪੰਜ ਸਿੰਘ ਸਾਹਿਬਾਨ ਵੱਲੋਂ ਨਿਮਰਤਾ ਸਹਿਤ ਸੰਦੇਸ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੇ ਸਤਿਕਾਰ ਨੂੰ ਬਰਕਰਾਰ ਰੱਖਣ ਵਾਸਤੇ ਪੂਰਨ ਸਹਿਯੋਗ ਦੇਂਦਿਆਂ ਇਹ ਯਕੀਨੀ ਬਣਾਉਣ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ, ਸੈਂਚੀਆਂ ਤੇ ਗੁਟਕੇ ਕੇਵਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਤ ਜਾਂ ਪ੍ਰਵਾਨਤ ਹੀ ਪ੍ਰਾਪਤ ਕਰਨ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*




ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ





ਮਿਤੀ : 9-5-1998

## ਹੁਕਮਨਾਮਾ

ਅੱਜ ਮਿਤੀ 9-5-1998 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਭਾਈ ਚਤਰ ਸਿੰਘ ਜੀਵਨ ਸਿੰਘ ਐਂਡ ਸੰਨਜ਼ ਫ਼ਰਮ ਵੱਲੋਂ ਵਾਰ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੀ ਛਪਾਈ ਸੰਬੰਧੀ ਕੀਤੀ ਜਾ ਰਹੀ ਬੇਅਦਬੀ ਬਾਰੇ ਸਿੱਖ ਸੰਗਤ ਦੀਆਂ ਭਾਵਨਾਵਾਂ ਦੇ ਮੱਦੇ-ਨਜ਼ਰ ਵਿਚਾਰ ਹੋਈ।

ਸਿੱਖ ਸੰਗਤਾਂ ਵੱਲੋਂ ਪਿਛਲੇ ਦਿਨੀਂ ਉਪਰੋਕਤ ਫ਼ਰਮ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੱਤਰਿਆਂ ਨੂੰ ਰੱਦੀ ਵਿਚ ਵੇਚਣ, ਬੇ-ਥਵੇ ਢੰਗ ਨਾਲ ਉਸ ਨੂੰ ਰੱਦੀ ਸਮਝ ਕੇ ਸਾੜਨ, ਆਮ ਵਿਅਕਤੀ ਦੀਆਂ ਤਸਵੀਰਾਂ ਵਾਲੇ ਗੁਟਕੇ ਛਾਪਣ ਅਤੇ ਬਿਲਟੀ ਰਾਹੀਂ ਬੇਅਦਬੀ ਭਰੇ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਭੇਜਣ ਦੀਆਂ ਦੁਖਦਾਈ ਘਟਨਾਵਾਂ ਸਿੰਘ ਸਾਹਿਬ ਦੇ ਗਿਆਤ ਵਿਚ ਲਿਆਂਦੀਆਂ ਗਈਆਂ।

ਸਿੰਘ ਸਾਹਿਬਾਨ ਨੇ ਸੰਗਤਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਫ਼ਰਮ ਦੇ ਵਾਰਸਾਂ (ਮਾਲਕਾਂ) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬੁਲਾਇਆ। ਸ੍ਰ: ਹਰਭਜਨ ਸਿੰਘ ਪੁੱਤਰ ਸ੍ਰ: ਜਗਜੀਤ ਸਿੰਘ ਨੇ ਆਪਣੀ ਫ਼ਰਮ ਦੇ ਪ੍ਰਤੀਨਿਧ ਵਜੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਲਿਖਤੀ ਰੂਪ ਵਿਚ ਉਪਰੋਕਤ ਘਟਨਾਵਾਂ ਸੰਬੰਧੀ ਭੁੱਲਾਂ ਨੂੰ ਸਵੀਕਾਰ ਕੀਤਾ।

ਸਿੰਘ ਸਾਹਿਬਾਨ ਦੇ ਧਿਆਨ ਵਿਚ ਇਹ ਗੱਲ ਵੀ ਆਈ ਕਿ ਇਸ ਫ਼ਰਮ ਦੇ ਵਾਰਸ ਪਿਛਲੇ 28 ਸਾਲਾਂ ਤੋਂ ਲਗਾਤਾਰ ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਸੰਬੰਧੀ ਬੇਅਦਬੀ ਭਰੀਆਂ ਕਾਰਵਾਈਆਂ ਕਰਦੇ ਆ ਰਹੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਨ੍ਹਾਂ ਨੇ ਪਹਿਲਾਂ ਵੀ ਇਨ੍ਹਾਂ ਨੂੰ ਲਿਖਤੀ ਰੂਪ ਵਿਚ ਸਵੀਕਾਰਦਿਆਂ ਮੁਆਫ਼ੀ ਮੰਗ ਕੇ ਅੱਗੇ ਤੋਂ ਐਸਾ ਕੁੱਝ ਨਾ ਕਰਨ ਦਾ ਲਿਖਤੀ ਤੇ ਜ਼ੁਬਾਨੀ ਵਚਨ ਦਿੱਤਾ ਸੀ।

ਇਸ ਫ਼ਰਮ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਪ੍ਰਤੀ ਕੀਤੀਆਂ ਜਾ ਰਹੀਆਂ ਲਾਪ੍ਰਵਾਹੀਆਂ ਤੇ ਭੁੱਲਾਂ ਨੂੰ ਵਿਚਾਰਦਿਆਂ ਹੋਇਆਂ ਸਿੰਘ ਸਾਹਿਬ ਨੇ ਉਪਰੋਕਤ ਫ਼ਰਮ ਦੇ ਮਾਲਕਾਂ :

ਸ੍ਰ: ਹਰਵਿੰਦਰਪਾਲ ਸਿੰਘ ਪੁੱਤਰ ਸ੍ਰ: ਜਗਜੀਤ ਸਿੰਘ
ਸ੍ਰ: ਮਹਿੰਦਰਪਾਲ ਸਿੰਘ ਪੁੱਤਰ ਸ੍ਰ: ਜਗਜੀਤ ਸਿੰਘ
ਸ੍ਰ: ਹਰਭਜਨ ਸਿੰਘ ਪੁੱਤਰ ਸ੍ਰ: ਜਗਜੀਤ ਸਿੰਘ

ਨੂੰ ਤਨਖ਼ਾਹੀਆ ਕਰਾਰ ਦੇਣ ਦਾ ਫ਼ੈਸਲਾ ਕੀਤਾ ਹੈ। ਸੰਬੰਧਤ ਤਿੰਨੇ ਸੱਜਣ ਆਪਣੀਆਂ ਭੁੱਲਾਂ ਸੰਬੰਧੀ ਤਨਖ਼ਾਹ ਲਵਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ






**84**

ਮਿਤੀ : 9-5-1998

## ਹੁਕਮਨਾਮਾ

ਅੱਜ ਮਿਤੀ 9-5-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਭਾਈ ਆਤਮਾ ਸਿੰਘ ਅਤੇ ਉਨ੍ਹਾਂ ਦੇ ਹੋਰ ਸਾਥੀਆਂ ਜਥੇਦਾਰ ਮੋਤਾ ਸਿੰਘ, ਭਾਈ ਦਰਸ਼ਨ ਸਿੰਘ, ਜਥੇਦਾਰ ਸੁਰਜੀਤ ਸਿੰਘ, ਭਾਈ ਮਹਿੰਦਰ ਸਿੰਘ, ਸ: ਗੁਰਮੇਲ ਸਿੰਘ, ਸ: ਅਮਰ ਸਿੰਘ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਗ, ਕੰਨਾ, ਮਾਤਰਾ, ਬਿੰਦੀ ਲਾਉਣ ਜਾਂ ਹਟਾਉਣ ਸੰਬੰਧੀ ਅਤੇ ਨਾਲ ਹੀ ਇਸ ਜਥੇ ਵੱਲੋਂ ਆਪਣੇ ਤਰੀਕੇ ਨਾਲ ਬਣਾਈ ਹੋਈ ਅਰਦਾਸ ਜੋ ਕਿ ਗੁਰ-ਮਰਯਾਦਾ ਦੇ ਉਲਟ ਸੀ, ਬਾਰੇ ਵਿਚਾਰ ਹੋਈ। ਉਪਰੋਕਤ ਸਿੰਘਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਆਪਣੀ ਗ਼ਲਤੀ ਨੂੰ ਲਿਖਤੀ ਰੂਪ ਵਿਚ ਸਵੀਕਾਰ ਕੀਤਾ ਅਤੇ ਵਚਨ ਦਿੱਤਾ ਕਿ ਅੱਗੇ ਤੋਂ ਇਹ ਜਥਾ ਪੰਥ ਪ੍ਰਵਾਨਤ ਰਹਿਤ ਮਰਯਾਦਾ ਅਨੁਸਾਰ ਗੁਰੂ ਨਾਨਕ ਸਾਹਿਬ ਜੀ ਦੇ ਮਿਸ਼ਨ ਦੀ ਸੇਵਾ ਕਰੇਗਾ। ਪੰਜ ਸਿੰਘ ਸਾਹਿਬਾਨ ਵੱਲੋਂ ਇਹ ਸੇਵਾ ਲਾਈ ਜਾਂਦੀ ਹੈ :

ਇਤਿਹਾਸਕ ਗੁਰਦੁਆਰਾ ਸਾਹਿਬ ਵਿਖੇ ਪੰਜ ਦਿਨ ਇਕ ਇਕ ਘੰਟਾ ਸੰਗਤਾਂ ਦੇ ਜੋੜੇ ਸਾਫ਼ ਕਰਨੇ ਅਤੇ ਲੰਗਰ ਦੇ ਭਾਂਡੇ ਮਾਂਜਣ ਦੀ ਸੇਵਾ ਲਾਈ ਜਾਂਦੀ ਹੈ। ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ 101/- (ਇਕ ਸੌ ਇਕ) ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਅਰਦਾਸ ਕਰਵਾਈ ਜਾਵੇ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ







ਮਿਤੀ : 9-5-1998

ਹੁਕਮਨਾਮਾ

ਅੱਜ ਮਿਤੀ 9-5-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਗੁਰਦੁਆਰਾ ਡੇਰਾ ਸੰਤ ਹਰਨਾਮ ਸਿੰਘ ਨੌਸ਼ਹਿਰਾ ਮੱਝਾ ਸਿੰਘ ਤਹਿਸੀਲ ਬਟਾਲਾ ਵਿਖੇ ਸੰਤ ਹਰਨਾਮ ਸਿੰਘ ਦੀ ਮ੍ਰਿਤਕ ਦੇਹ ਦੇ ਨਜ਼ਦੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਇਕ ਹੀ ਛੱਤ ਹੇਠ ਕੀਤੇ ਹੋਣ ਦੇ ਚੱਲ ਰਹੇ ਵਾਦ-ਵਿਵਾਦ 'ਤੇ ਵਿਆਪਕ ਵਿਚਾਰ ਹੋਈ। ਉਪਰੰਤ ਇਹ ਪ੍ਰਵਾਨ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਤੁਰੰਤ ਇਸ ਇਮਾਰਤ ਤੋਂ ਕੁਝ ਕਦਮ ਦੂਰ ਉਸਾਰੇ ਗੁਰਦੁਆਰਾ ਸਾਹਿਬ ਵਿਖੇ ਪ੍ਰਕਾਸ਼ਮਾਨ ਕੀਤਾ ਜਾਵੇ।

ਇਕ ਮਹੀਨੇ ਦੇ ਅੰਦਰ-ਅੰਦਰ ਇਸ ਇਮਾਰਤ (ਜਿਸ ਵਿਚ ਸੰਤ ਹਰਨਾਮ ਸਿੰਘ ਦੀ ਮ੍ਰਿਤਕ ਦੇਹ ਹੈ) ਤੋਂ ਮੁੱਖ ਗੁੰਬਦ ਹਟਾ ਦਿੱਤਾ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੀ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਛੇਤੀ ਤੋਂ ਛੇਤੀ ਸਿੱਖ ਪ੍ਰੰਪਰਾ ਅਨੁਸਾਰ ਖ਼ੂਬਸੂਰਤ ਸਰੂਪ ਦਿੱਤਾ ਜਾਵੇ। ਜਿਸ ਤੋਂ ਦੇਹਧਾਰੀ ਗੁਰੂ ਡੰਭ ਦੀ ਬਜਾਏ ਸ਼ਬਦ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੂਰਨ ਸਤਿਕਾਰ ਦਾ ਪ੍ਰਭਾਵ ਪ੍ਰਗਟ ਹੋਵੇ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਉਪਰੋਕਤ ਆਦੇਸ਼ ਦੀ ਪਾਲਣਾ ਕਰਨ ਵਾਸਤੇ ਸੰਤ ਭਗਵਾਨ ਸਿੰਘ ਅਤੇ ਟ੍ਰਸਟੀ, ਮਾਤਾ ਤੇਜ ਕੌਰ ਸਰਾਂ ਨਾਲ ਸੰਬੰਧਤ ਸਾਰੇ ਟ੍ਰਸਟੀ ਪੂਰਨ ਤੌਰ 'ਤੇ ਜ਼ਿੰਮੇਵਾਰ ਤੇ ਜਵਾਬਦੇਹ ਹੋਣਗੇ।

ਗੁਰੂ ਪੰਥ ਦਾ ਦਾਸ,
-/ਸਹੀ
(ਰਣਜੀਤ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





## 86

ਮਿਤੀ : 9-5-1998

### ਹੁਕਮਨਾਮਾ

ਅੱਜ ਮਿਤੀ 9-5-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਬੀਬੀ ਅਮਰਜੀਤ ਕੌਰ ਸਾਬਕਾ ਐਮ.ਪੀ. ਦੇ ਰਾਜ ਸਭਾ ਵਿਚ ਸਾਕਾ ਨੀਲਾ ਤਾਰਾ ਸੰਬੰਧੀ ਦਿੱਤੇ ਬਿਆਨ ਬਾਰੇ ਭੁੱਲ ਬਖ਼ਸ਼ਾਉਣ ਬਾਰੇ ਬੇਨਤੀ ਪੱਤਰ 'ਤੇ ਵਿਚਾਰ ਹੋਈ। ਉਪਰੰਤ ਇਹ ਪ੍ਰਵਾਨ ਹੋਇਆ ਕਿ ਇਕ ਹਫ਼ਤਾ ਇਤਿਹਾਸਕ ਗੁਰਦੁਆਰੇ ਵਿਖੇ ਇਕ-ਇਕ ਘੰਟਾ ਝਾੜੂ ਲਾਉਣ ਤੇ ਭਾਂਡੇ ਮਾਂਜਣ ਦੀ ਸੇਵਾ ਕਰਨ ਉਪਰੰਤ ਸ੍ਰੀ ਗੁਰੂ ਰਾਮਦਾਸ ਜੀ ਦੇ ਲੰਗਰ ਲਈ 11000/- (ਗਿਆਰਾਂ ਹਜ਼ਾਰ) ਰੁਪਏ ਜਮ੍ਹਾ ਕਰਵਾਏ ਜਾਣ ਅਤੇ 101/- (ਇਕ ਸੌ ਇਕ) ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਕਰਵਾਈ ਜਾਵੇ।




*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 87

ਨੰ: 671/AT/98

ਮਿਤੀ : 25-6-1998

### ਹੁਕਮਨਾਮਾ

ਅੱਜ ਮਿਤੀ 25-6-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ 20-4-98 ਨੂੰ ਲੰਗਰ ਅਤੇ ਪੰਗਤ ਬਾਰੇ ਜਾਰੀ ਹੋਏ ਹੁਕਮਨਾਮੇ ਦਾ ਵਿਰੋਧ ਕਰਨ ਵਾਲੇ ਵੈਨਕੂਵਰ ਦੇ ਹੇਠ ਲਿਖੇ ਵਿਅਕਤੀਆਂ ਬਾਰੇ ਇਹ ਫ਼ੈਸਲਾ ਲਿਆ ਗਿਆ :

(1) ਗਿਆਨੀ ਹਰਕੀਰਤ ਸਿੰਘ ਸਾਬਕਾ ਹੈੱਡ ਗ੍ਰੰਥੀ, ਰੌਸ ਸਟਰੀਟ, ਵੈਨਕੂਵਰ;
(2) ਬਲਵੰਤ ਸਿੰਘ ਪ੍ਰਧਾਨ, ਗੁਰੂ ਨਾਨਕ ਗੁਰਦੁਆਰਾ ਸਾਹਿਬ ਸਰੀ, ਵੈਨਕੂਵਰ;
(3) ਤਾਰਾ ਸਿੰਘ ਐਡੀਟਰ ਇੰਡੋ ਕਨੇਡੀਅਨ ਟਾਈਮਜ਼, ਸਰੀ;
(4) ਜਰਨੈਲ ਸਿੰਘ ਸੀਨੀਅਰ ਮੀਤ ਪ੍ਰਧਾਨ, ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ;

(5) ਰਤਨ ਸਿੰਘ ਪ੍ਰਧਾਨ ਅਕਾਲੀ ਸਿੰਘ ਸਿੱਖ ਸੁਸਾਇਟੀ, ਵੈਨਕੂਵਰ;
(6) ਕਸ਼ਮੀਰ ਸਿੰਘ ਰੀਕਾਰਡ ਸਕੱਤਰ, ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ।

ਉਪਰੋਕਤ ਸਾਰੇ ਵਿਅਕਤੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜਾਰੀ ਹੋਏ ਹੁਕਮਨਾਮੇ ਦਾ ਵਿਰੋਧ ਕਰਨ ਕਰਕੇ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਇਨ੍ਹਾਂ ਸਾਰੇ ਵਿਅਕਤੀਆਂ ਨੂੰ 25 ਜੁਲਾਈ ਸ਼ਨੀਵਾਰ ਸਵੇਰੇ 11 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਆਪਣਾ ਪੱਖ ਸਪੱਸ਼ਟ ਕਰਨ ਦਾ ਆਦੇਸ਼ ਹੈ। ਹਾਜ਼ਰ ਨਾ ਹੋਣ ਦੀ ਸੂਰਤ ਵਿਚ ਇਨ੍ਹਾਂ ਵਿਰੁੱਧ ਪੰਥਕ ਮਰਯਾਦਾ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ






## 88

ਨੰ: 784/AT/98 ਮਿਤੀ : 25-7-1998

### ਹੁਕਮਨਾਮਾ

ਅੱਜ ਮਿਤੀ 25-7-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ 25-6-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 20-4-98 ਨੂੰ ਲੰਗਰ ਤੇ ਪੰਗਤ ਸੰਬੰਧੀ ਜਾਰੀ ਹੋਏ ਹੁਕਮਨਾਮੇ ਦਾ ਵਿਰੋਧ ਕਰਨ ਵਾਲਿਆਂ ਦਾ ਮਸਲਾ ਵਿਚਾਰਿਆ ਗਿਆ। ਜਿਨ੍ਹਾਂ ਨੂੰ 25-6-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ। ਤਨਖ਼ਾਹੀਆ ਕਰਾਰ ਦਿੱਤੇ ਗਏ ਛੇ ਵਿਅਕਤੀਆਂ ਵਿੱਚੋਂ ਕਿਸੇ ਦੇ ਵੀ ਹਾਜ਼ਰ ਨਾ ਹੋਣ ਕਾਰਨ ਅਤੇ ਕੈਨੇਡਾ ਦੀ ਸਰੀ ਸਟੇਟ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੁਕਮਨਾਮੇ ਦਾ ਹੋਰ ਜ਼ਿਆਦਾ ਵਿਰੋਧ ਕਰਨ ਕਾਰਨ :

(1) ਗਿਆਨੀ ਹਰਕੀਰਤ ਸਿੰਘ ਸਾਬਕਾ ਹੈੱਡ ਗ੍ਰੰਥੀ, ਰੌਸ ਸਟਰੀਟ, ਵੈਨਕੂਵਰ;
(2) ਬਲਵੰਤ ਸਿੰਘ ਪ੍ਰਧਾਨ ਗੁਰੂ ਨਾਨਕ ਗੁਰਦੁਆਰਾ ਸਾਹਿਬ ਸਰੀ ਬੀ.ਸੀ. ਵੈਨਕੂਵਰ;
(3) ਤਾਰਾ ਸਿੰਘ (ਹੇਅਰ) ਐਡੀਟਰ ਇੰਡੋ ਕੈਨੇਡੀਅਨ ਟਾਈਮ, ਸਰੀ;
(4) ਜਰਨੈਲ ਸਿੰਘ ਸੀਨੀਅਰ ਮੀਤ ਪ੍ਰਧਾਨ ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ;
(5) ਰਤਨ ਸਿੰਘ ਪ੍ਰਧਾਨ ਅਕਾਲੀ ਸਿੰਘ ਸਿੱਖ ਸੁਸਾਇਟੀ, ਵੈਨਕੂਵਰ;
(6) ਕਸ਼ਮੀਰ ਸਿੰਘ ਰੀਕਾਰਡ ਸਕੱਤਰ ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ।

ਇਨ੍ਹਾਂ ਨੂੰ ਪੰਥਕ ਮਰਯਾਦਾ ਅਨੁਸਾਰ ਪੰਥ ਵਿੱਚੋਂ ਛੇਕ ਦਿੱਤਾ ਗਿਆ ਹੈ।

ਉਪਰੋਕਤ ਛੇ ਵਿਅਕਤੀਆਂ ਨਾਲ ਗੁਰੂ ਸਰੂਪ ਸਾਧ ਸੰਗਤ ਰੋਟੀ-ਬੇਟੀ ਦੀ ਸਾਂਝ ਨਾ ਕਰੇ ਅਤੇ ਧਾਰਮਿਕ, ਰਾਜਨੀਤਕ, ਆਰਥਿਕ ਤੇ ਸਮਾਜਿਕ ਤੌਰ 'ਤੇ ਬਾਈਕਾਟ ਕੀਤਾ ਜਾਵੇ। ਖ਼ਾਸ ਕਰਕੇ ਤਾਰਾ ਸਿੰਘ (ਹੇਅਰ) ਦੀ ਸੰਪਾਦਨਾ ਅਧੀਨ ਕਿਸੇ ਵੀ ਚੱਲਦੇ ਅਖ਼ਬਾਰ ਨੂੰ ਨਾ ਖ਼ਰੀਦਿਆ ਜਾਵੇ, ਨਾ ਪੜ੍ਹਿਆ ਜਾਵੇ। ਅਸੀਂ ਆਸ ਕਰਦੇ ਹਾਂ ਕਿ ਸਮੂੰਹ ਸਾਧ ਸੰਗਤ ਹੁਕਮਨਾਮੇ 'ਤੇ ਅਮਲ ਕਰਾਉਣ ਲਈ ਪੂਰਨ ਸਹਿਯੋਗ ਦੇਵੇਗੀ। ਗੁਰੂ ਸਰੂਪ ਸਾਧ ਸੰਗਤ ਤੇ ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਆਪ ਸਹਾਈ ਹੋਣ, ਇਹ ਸਾਡੀ ਅਰਦਾਸ ਹੈ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ






89

ਨੰ: 969/AT/98 ਮਿਤੀ: 17-8-1998

## ਹੁਕਮਨਾਮਾ

ਅੱਜ ਮਿਤੀ 17-8-98 ਨੂੰ ਪਵਿੱਤਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਹਰਭਜਨ ਸਿੰਘ ਚੇਅਰਮੈਨ ਵਿਸ਼ਵ ਸਿੱਖ ਕੌਂਸਲ ਦਿੱਲੀ ਖੇਤਰ ਵਲੋਂ ਮੈਰਿਜ ਪੈਲਸ ਅਤੇ ਹੋਟਲਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਾ ਕਰਨ ਸੰਬੰਧੀ ਜਾਰੀ ਹੋਏ ਹੁਕਮਨਾਮੇ ਦੀ ਉਲੰਘਣਾ ਸੰਬੰਧੀ ਆਈ ਸ਼ਿਕਾਇਤ 'ਤੇ ਵਿਚਾਰ ਹੋਈ। ਉਪਰੰਤ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਭੁਪਿੰਦਰ ਸਿੰਘ ਅਸਿਸਟੈਂਟ ਸੁਪ੍ਰਿੰਟੈਂਡੈਂਟ ਨੂੰ ਦੋਸ਼ੀ ਪਾਇਆ ਗਿਆ। ਉਨ੍ਹਾਂ ਨੇ ਆਪ ਵੀ (ਭੂਪਿੰਦਰ ਸਿੰਘ) ਇਹ ਗ਼ਲਤੀ ਸਵੀਕਾਰ ਕੀਤੀ। ਪ੍ਰਵਾਨ ਹੋਇਆ ਕਿ ਭੂਪਿੰਦਰ ਸਿੰਘ ਇਕ ਘੰਟਾ ਗੁਰੂ ਘਰ ਦੇ ਲੰਗਰ ਵਿਚ ਜੂਠੇ ਬਰਤਨ ਸਾਫ਼ ਕਰ ਕੇ 101/- ਰੁਪਏ ਦੀ ਪਵਿੱਤਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕਰਵਾਉਣ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





## 90

ਮਿਤੀ : 17-8-1998

### ਭਨਿਆਰੇ ਵਾਲੇ ਪਿਆਰਾ ਸਿੰਘ ਵਿਰੁੱਧ ਹੁਕਮਨਾਮਾ

ਅੱਜ ਮਿਤੀ 17-8-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿਚ ਪਿਆਰਾ ਸਿੰਘ ਭਨਿਆਰਾ ਵਾਲਾ ਜੋ ਆਪਣੇ ਆਪ ਨੂੰ ਸਰਬ-ਸ਼ਕਤੀਮਾਨ, ਧੰਨ ਧੰਨ ਸਤਿਗੁਰੂ ਪਿਆਰਾ ਸਿੰਘ ਜੀ ਲਿਖਦਾ ਹੈ ਤੇ ਕਲਗ਼ੀਆਂ ਵਾਲਾ ਵੀ ਅਖਵਾਉਂਦਾ ਹੈ, ਦੇ ਖ਼ਿਲਾਫ਼ ਆਈ ਸ਼ਿਕਾਇਤ 'ਤੇ ਵਿਚਾਰ ਹੋਈ। ਇਸ ਪਿਆਰਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਆਪਣਾ ਸਪੱਸ਼ਟੀਕਰਨ ਦੇਣ ਲਈ ਵੀ ਕਿਹਾ ਗਿਆ ਸੀ ਪਰ ਉਸ ਨੇ ਨਜ਼ਰ-ਅੰਦਾਜ਼ ਕਰ ਦਿੱਤਾ ਹੈ। ਉਪਰੰਤ ਇਹ ਫ਼ੈਸਲਾ ਲਿਆ ਗਿਆ ਹੈ ਕਿ ਇਸ ਪਾਖੰਡੀ ਸਾਧ ਨੂੰ ਸਿੱਖ ਪੰਥ ਵਿਚੋਂ ਛੇਕ ਦਿੱਤਾ ਜਾਂਦਾ ਹੈ। ਸਿੱਖ ਸੰਗਤਾਂ ਨੂੰ ਇਹ ਅਪੀਲ ਹੈ ਕਿ ਇਸ ਪਾਖੰਡੀ ਸਾਧ ਦੇ ਡੇਰੇ 'ਤੇ ਕੋਈ ਨਾ ਜਾਵੇ। ਇਸ ਨਾਲ ਕਿਸੇ ਕਿਸਮ ਦਾ ਵਰਤੋਂ ਵਿਹਾਰ ਨਾ ਰੱਖਿਆ ਜਾਵੇ ਤੇ ਇਸ ਦੀਆਂ ਸਰਗਰਮੀਆਂ 'ਤੇ ਨਜ਼ਰ ਰੱਖੀ ਜਾਵੇ। ਇਸ ਤੋਂ ਇਲਾਵਾ ਇਲਾਕੇ ਦੀਆਂ ਸਿੱਖ ਸੰਗਤਾਂ ਪੁਲੀਸ ਤੇ ਪ੍ਰਸ਼ਾਸਨ ਨੂੰ ਇਹ ਯਾਦ ਕਰਵਾਉਣ ਕਿ ਤੁਹਾਡੇ ਵੱਲੋਂ ਮਿਲੀ ਸੁਰੱਖਿਆ ਛਤਰੀ ਦਾ ਇਹ ਗ਼ਲਤ ਇਸਤੇਮਾਲ ਕਰ ਰਿਹਾ ਹੈ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ






## 91

ਮਿਤੀ : 27-8-1998

### ਹੁਕਮਨਾਮਾ

ਅੱਜ ਮਿਤੀ 27-8-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਰਾਗੀ ਸਿੰਘਾਂ ਵੱਲੋਂ ਕੱਚੀ ਬਾਣੀ ਪੜ੍ਹਨ ਅਤੇ ਹੋਰ ਸ਼ਿਕਾਇਤਾਂ 'ਤੇ ਵਿਚਾਰ ਹੋਈ। ਇਸ ਇਕੱਤਰਤਾ ਵਿਚ ਵੱਡੀ ਗਿਣਤੀ ਵਿਚ

ਰਾਗੀ ਸਿੰਘਾਂ ਨੇ ਆਪ ਵੀ ਮਹਿਸੂਸ ਕੀਤਾ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਇਹ ਪ੍ਰਣ ਪੱਤਰ ਲਿਖ ਕੇ ਦਿੱਤਾ ਕਿ ਅੱਗੇ ਵਾਸਤੇ :

(1) ਅਸੀਂ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਪ੍ਰਣ ਕਰਦੇ ਹਾਂ ਕਿ ਅਸੀਂ ਪੂਰਨ ਤੌਰ 'ਤੇ ਅੰਮ੍ਰਿਤਧਾਰੀ ਅਤੇ ਬਾਣੀ ਬਾਣੇ ਵਿਚ ਪ੍ਰਪੱਕ ਹੋਵਾਂਗੇ।

(2) ਅਸੀਂ ਗੁਰ-ਮਰਯਾਦਾ ਅਨੁਸਾਰ ਕੀਰਤਨ ਕਰਦਿਆਂ ਕੱਚੀ ਬਾਣੀ ਅਤੇ ਫ਼ਿਲਮੀ ਟਿਊਨਾਂ ਵਿਚ ਕੀਰਤਨ ਨਹੀਂ ਕਰਾਂਗੇ। ਬਾਣੀ ਦੀ ਸ਼ੁਧਤਾ ਦਾ ਪੂਰਾ-ਪੂਰਾ ਧਿਆਨ ਰੱਖਾਂਗੇ।

(3) ਸ਼ਬਦ ਦੀ ਵਿਆਖਿਆ (ਕੀਰਤਨ ਕਰਦੇ ਸਮੇਂ) ਸ਼ਬਦ ਤੋਂ ਬਾਹਰ ਜਾ ਕੇ ਨਹੀਂ ਕਰਾਂਗੇ।

(4) ਕੀਰਤਨ ਕਰਦੇ ਸਮੇਂ ਪ੍ਰਮਾਣ ਗੁਰ-ਇਤਿਹਾਸ, ਸਿੱਖ ਇਤਿਹਾਸ ਵਿਚ ਹੀ ਦੇਵਾਂਗੇ।

(5) ਅਸੀਂ ਪਵਿੱਤਰ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਇਹ ਵੀ ਪ੍ਰਣ ਕਰਦੇ ਹਾਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਿਨਾਂ ਭੇਟਾ ਕੀਰਤਨ ਕਰਨ ਦੀ ਸਾਨੂੰ ਆਗਿਆ ਹੋਵੇਗੀ, ਅਸੀਂ ਉਹ ਵੀ ਕਰਾਂਗੇ।

ਉਪਰੰਤ ਇਹ ਵੀ ਪ੍ਰਵਾਨ ਹੋਇਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਆਏ ਸਮੂੰਹ ਰਾਗੀ ਸਿੰਘਾਂ ਨੂੰ ਇਕ ਘੰਟੇ ਵਾਸਤੇ ਗੁਰੂ ਰਾਮਦਾਸ ਸਾਹਿਬ ਜੀ ਦੀ ਪਰਕਰਮਾ ਵਿਚ ਇਸ਼ਨਾਨ ਦੀ ਸੇਵਾ ਅਤੇ 2100/- ਰੁਪਏ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ, 2100/- ਰੁਪਏ ਸ੍ਰੀ ਹਰਿਮੰਦਰ ਸਾਹਿਬ, 2100-/ ਰੁਪਏ ਗੁਰੂ ਰਾਮਦਾਸ ਲੰਗਰ ਅਤੇ 101-/ ਰੁਪਏ ਦੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦੇਗ ਕਰਵਾ ਕੇ ਅਰਦਾਸ ਕਰਵਾਉਣ ਲਈ ਕਿਹਾ ਜਾਵੇ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ






92

ਨੰ: 1095/AT/98 ਮਿਤੀ : 14-9-1998

## ਹੁਕਮਨਾਮਾ

ਅੱਜ ਮਿਤੀ 14-9-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਮਿਤੀ 16-6-97 ਨੂੰ ਬੀਬੀ ਦਰਸ਼ਨ ਕੌਰ

ਨੂੰ ਕੁੱਟਮਾਰ ਕਰਨ ਨਾਲ ਸੰਬੰਧਤ ਮਾਮਲੇ 'ਤੇ ਪੰਥ ਵਿਚੋਂ ਛੇਕੇ ਗਏ ਅਵਤਾਰ ਸਿੰਘ ਹਿਤ ਅਤੇ ਆਤਮਾ ਸਿੰਘ ਲੁਬਾਣਾ ਵੱਲੋਂ ਦਿੱਤੇ ਗਏ ਮੁਆਫ਼ੀਨਾਮਿਆਂ 'ਤੇ ਵਿਚਾਰ ਹੋਈ। ਉਪਰੋਕਤ ਦੋਨਾਂ ਬਿਨੈਕਾਰਾਂ ਦੀਆਂ ਅਰਜ਼ੀਆਂ ਨੂੰ ਵਿਚਾਰਦਿਆਂ ਇਹ ਪ੍ਰਵਾਨ ਹੋਇਆ ਕਿ :

ਅਵੰਤਾਰ ਸਿੰਘ ਹਿਤ ਨੂੰ ਤਨਖ਼ਾਹ ਲਗਾ ਕੇ ਪੰਥ ਵਿਚ ਸ਼ਾਮਲ ਕਰ ਲਿਆ ਜਾਵੇ ਕਿਉਂਕਿ ਉਸ ਵੱਲੋਂ ਪ੍ਰਬੰਧਕ ਕਮੇਟੀ ਦਿੱਲੀ ਦੀ ਜਾਇਦਾਦ ਜੋ ਕਿ ਤਕਰੀਬਨ ਬਾਰਾਂ ਤੇਰਾਂ ਸਾਲ ਪਹਿਲਾਂ ਹੜੱਪ ਕੀਤੀ ਗਈ ਸੀ, ਉਸ ਵੱਲੋਂ ਹੁਣ ਵਾਪਸ ਮੋੜ ਦਿੱਤੀ ਗਈ ਹੈ। ਸੁਖੋ ਖ਼ਾਲਸਾ ਪ੍ਰਾਇਮਰੀ ਸਕੂਲ, ਐਮ.ਐਸ. ਬਲਾਕ, ਹਰੀ ਨਗਰ, ਦਿੱਲੀ ਨਾਲ ਸੰਬੰਧਤ ਜਾਇਦਾਦ ਦੀ ਵੇਰਵੇ ਸਹਿਤ ਫ਼ਾਈਲ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਤੇ ਸਕੱਤਰ ਮਿਤੀ 17-8-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਸਾਹਮਣੇ ਸੌਂਪ ਚੁੱਕੇ ਹਨ। ਇਸ ਤੋਂ ਇਲਾਵਾ ਅਵਤਾਰ ਸਿੰਘ ਹਿਤ ਵਲੋਂ ਸੁਖੋ ਖ਼ਾਲਸਾ ਪ੍ਰਾਇਮਰੀ ਸਕੂਲ ਪ੍ਰਬੰਧਕ ਕਮੇਟੀ ਨੂੰ ਸੌਂਪਣ ਬਾਰੇ ਮਿਤੀ 5-8-98 ਨੂੰ ਦਿੱਤਾ ਗਿਆ ਦਿੱਲੀ ਅਦਾਲਤ ਵਿਚ ਐਫ਼ੀਡੇਵਟ ਅਤੇ ਪ੍ਰਬੰਧਕ ਕਮੇਟੀ ਦਿੱਲੀ ਦੇ ਪ੍ਰਧਾਨ ਤੇ ਸਕੱਤਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫ਼ਾਈਲ ਦੇ ਨਾਲ ਦਿੱਤੇ ਗਏ ਬਿਆਨ 'ਤੇ ਸਿੰਘ ਸਾਹਿਬਾਨ ਨੇ ਪੂਰੀ ਤਰ੍ਹਾਂ ਸੰਤੁਸ਼ਟੀ ਦਾ ਪ੍ਰਗਟਾਵਾ ਕਰਦਿਆਂ ਮਿਤੀ 16-6-97 ਤੋਂ ਲੈ ਕੇ ਅੱਜ ਤਕ ਅਵਤਾਰ ਸਿੰਘ ਹਿਤ ਨੂੰ ਮਿਲੀ ਸਜ਼ਾ ਕਾਫ਼ੀ ਸਮਝਦੇ ਹੋਏ ਅਵਤਾਰ ਸਿੰਘ ਹਿਤ ਨੂੰ ਗਿਆਰਾਂ ਦਿਨ ਵਾਸਤੇ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਰੋਜ਼ਾਨਾ ਇਕ ਘੰਟਾ ਜੂਠੇ ਬਰਤਨ ਸਾਫ਼ ਕਰਨ, ਇਕ ਘੰਟਾ ਜੋੜੇ ਸਾਫ਼ ਕਰਨ ਤੇ ਇਕ ਘੰਟਾ ਕੀਰਤਨ ਸੁਣਨ ਦੀ ਤਨਖ਼ਾਹ ਲਗਾਈ ਜਾਂਦੀ ਹੈ। ਇਸ ਤੋਂ ਇਲਾਵਾ 31000/- (ਅੱਖਰੀ ਇਕੱਤੀ ਹਜ਼ਾਰ ਰੁਪਏ ਕੇਵਲ) ਗੁਰੂ ਰਾਮਦਾਸ ਲੰਗਰ, 31000/- ਰੁਪਏ ਸੈਂਟਰਲ ਖ਼ਾਲਸਾ ਯਤੀਮਖ਼ਾਨਾ, 31000/- ਰੁਪਏ ਪਿੰਗਲਵਾੜਾ ਵਿਖੇ ਜਮ੍ਹਾ ਕਰਵਾ ਕੇ 101/- ਰੁਪਏ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੜਾਹ ਪ੍ਰਸਾਦਿ ਦੀ ਦੇਗ ਦੀ ਅਰਦਾਸ ਕਰਵਾਏ। ਅਰਦਾਸ ਦੇ ਉਪਰੰਤ ਹੀ ਅਵਤਾਰ ਸਿੰਘ ਹਿਤ ਨੂੰ ਸਿੱਖ ਸੰਗਤਾਂ ਪੰਥ ਵਿਚ ਸ਼ਾਮਲ ਸਮਝਣ।

ਇਸੇ ਤਰ੍ਹਾਂ ਆਤਮਾ ਸਿੰਘ ਲੁਬਾਣਾ ਗਿਆਰਾਂ ਦਿਨ ਰੋਜ਼ਾਨਾ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਇਕ ਘੰਟਾ ਭਾਂਡੇ ਮਾਂਜਣ, ਇਕ ਘੰਟਾ ਜੋੜੇ ਸਾਫ਼ ਕਰਨ ਤੇ ਇਕ ਘੰਟਾ ਕੀਰਤਨ ਸੁਣਨ ਉਪਰੰਤ 5100/- (ਅੱਖਰੀ ਇਕਵੰਜਾ ਸੌ ਰੁਪਏ ਕੇਵਲ) ਗੁਰੂ ਰਾਮਦਾਸ ਲੰਗਰ ਵਿਚ ਪਾਵੇ ਤੇ 101/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲੈ ਕੇ ਅਰਦਾਸ ਕਰਵਾਏ। ਅਰਦਾਸ ਉਪਰੰਤ ਹੀ ਆਤਮਾ ਸਿੰਘ ਲੁਬਾਣਾ ਨੂੰ ਸਿੱਖ ਸੰਗਤਾਂ ਪੰਥ ਵਿਚ ਸ਼ਾਮਲ ਸਮਝਣ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





93

ਨੰ: 1096/AT/98 ਮਿਤੀ: 14-9-1998

## ਹੁਕਮਨਾਮਾ

ਅੱਜ ਮਿਤੀ 14-9-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਪ੍ਰੀਤ ਸਿੰਘ ਸੰਧੂ, ਕੈਨੇਡਾ ਨਿਵਾਸੀ (ਜਿਸਨੇ ਹੁਕਮਨਾਮੇ ਨੂੰ ਮੰਨਣ ਵਾਲੀ ਸਮੁੱਚੀ ਸਿੱਖ ਸੰਗਤ ਨੂੰ ਪਸ਼ੂ ਬਿਰਤੀ ਵਾਲੀ ਅਬਦਾਲੀ ਦੀ ਔਲਾਦ ਕਹਿਣ ਕਾਰਨ) ਮਿਤੀ 17-8-98 ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ, ਦਾ ਮਾਮਲਾ ਵਿਚਾਰਿਆ ਗਿਆ। ਉਪਰੰਤ ਸਿੱਖ ਪੰਥ ਦੋਖੀ ਨੂੰ ਹੁਕਮਨਾਮੇ ਦਾ ਵਿਰੋਧ ਤੇ ਗੁਰੂ ਰੂਪ ਸਿੱਖ ਸੰਗਤ ਨੂੰ ਅਪਸ਼ਬਦ ਬੋਲਣ ਕਰਕੇ ਪੰਥ ਵਿਚੋਂ ਛੇਕ ਦਿੱਤਾ ਗਿਆ ਹੈ। ਸਮੂਹ ਗੁਰੂ ਰੂਪ ਸੰਗਤ ਨੂੰ ਪੰਜ ਸਿੱਖ ਸਾਹਿਬਾਨ ਵੱਲੋਂ ਨਿਮਰਤਾ ਸਹਿਤ ਬੇਨਤੀ ਹੈ ਕਿ ਇਸ ਪੰਥ ਦੋਖੀ ਨੂੰ ਕੋਈ ਮੂੰਹ ਨਾ ਲਗਾਵੇ। ਇਸਦਾ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਵਿਵਹਾਰਿਕ ਬਾਈਕਾਟ ਕੀਤਾ ਜਾਵੇ। ਇਸ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖੀ ਜਾਵੇ।

ਗੁਰੂ ਪੰਥ ਦਾ ਦਾਸ,

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ






94

ਨੰ: 1572/AT/98 ਮਿਤੀ: 28-11-1998

## ਹੁਕਮਨਾਮਾ

ਅੱਜ ਮਿਤੀ 28-11-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਭਾਈ ਸੇਵਾ ਸਿੰਘ ਪਿਹੋਵਾ ਦੀਆਂ ਮਨਮਤੀ ਕਾਰਵਾਈਆਂ 'ਤੇ ਪੰਜ ਸਿੰਘ ਸਾਹਿਬਾਨ ਵਲੋਂ ਵਿਚਾਰ ਕੀਤੀ ਗਈ। (ਜਿਸਨੂੰ ਕਿ ਤਿੰਨ ਦਫ਼ਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਆ ਕੇ ਸਪੱਸ਼ਟੀਕਰਨ ਦੇਣ ਦਾ ਮੌਕਾ ਦਿੱਤਾ ਗਿਆ ਸੀ) ਉਪਰੰਤ ਪ੍ਰਵਾਨ ਹੋਇਆ ਕਿ ਸੇਵਾ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਜਾਵੇ ਤੇ ਫੇਰ ਇਕ ਦਫ਼ਾ ਸ੍ਰੀ ਅਕਾਲ ਤਖ਼ਤ ਸਾਹਿਬ

'ਤੇ ਹਾਜ਼ਰ ਹੋਣ ਦਾ ਮੌਕਾ ਦਿੱਤਾ ਜਾਵੇ। ਸੇਵਾ ਸਿੰਘ ਨੂੰ ਇਕ ਮਹੀਨੇ ਦੇ ਅੰਦਰ ਅੰਦਰ ਆਪਣਾ ਸਪੱਸ਼ਟੀਕਰਨ ਦੇਣ ਅਤੇ ਤਨਖ਼ਾਹ ਲਵਾਉਣ ਦਾ ਆਦੇਸ਼ ਦਿੱਤਾ ਜਾਂਦਾ ਹੈ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ






95

ਨੰ: 1573/AT/98 ਮਿਤੀ : 28-11-1998

## ਹੁਕਮਨਾਮਾ

ਅੱਜ ਮਿਤੀ 28-11-98 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿਚ ਮਹਿੰਦਰ ਸਿੰਘ ਐਸ.ਡੀ.ਓ., ਜਿਸ ਨੂੰ ਕਿ ਮਿਤੀ 24-10-98 ਨੂੰ ਗੁਰਮਤਿ ਵਿਰੋਧੀ ਕਾਰਵਾਈਆਂ ਕਰਨ ਕਾਰਨ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ। ਨਾਲ ਹੀ ਮਹਿੰਦਰ ਸਿੰਘ ਐਸ.ਡੀ.ਓ. ਨੂੰ ਇਕ ਮਹੀਨੇ ਦਾ ਸਮਾਂ ਦਿੱਤਾ ਗਿਆ ਸੀ ਕਿ ਉਹ ਆਪਣਾ ਸਪੱਸ਼ਟੀਕਰਨ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਦੇਵੇ, ਪਰ :

(1) ਮਹਿੰਦਰ ਸਿੰਘ ਐਸ.ਡੀ.ਓ. ਵੱਲੋਂ ਕੋਈ ਸਪੱਸ਼ਟੀਕਰਨ ਨਾ ਦੇਣ ਕਾਰਨ;
(2) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰਵਾਈ ਨੂੰ ਅਣਗੌਲਿਆ ਕਰਨ ਕਾਰਨ;
(3) ਅੰਮ੍ਰਿਤ ਸੰਚਾਰ ਦੀ ਵਿਧੀ ਬਦਲ ਦੇਣ ਕਾਰਨ;
(4) ਪੰਥ ਵਿਚ ਪ੍ਰਚਲਤ ਸ਼ਬਦਾਂ ਦਾ ਸਰੂਪ ਵਿਗਾੜਨ ਕਾਰਨ;
(5) ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਤੀ ਅਪਮਾਨਜਨਕ ਸ਼ਬਦ ਵਰਤਣ ਕਾਰਨ;
(6) ਰਹਿਤਵਾਨ ਸਿੱਖ ਅਤੇ ਕਕਾਰਾਂ ਬਾਰੇ ਅਪਮਾਨਜਨਕ ਸ਼ਬਦ ਵਰਤਣ ਕਾਰਨ।

ਮਹਿੰਦਰ ਸਿੰਘ ਐਸ.ਡੀ.ਓ. ਨੂੰ ਪੰਥ ਵਿਚੋਂ ਛੇਕਿਆ ਜਾਂਦਾ ਹੈ।

ਸਮੂੰਹ ਸਾਧ ਸੰਗਤ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਆਦੇਸ਼ ਹੈ ਕਿ ਕੋਈ ਸਿੱਖ ਮਹਿੰਦਰ ਸਿੰਘ ਐਸ.ਡੀ.ਓ. ਨਾਲ ਰੋਟੀ-ਬੇਟੀ ਦਾ ਨਾਤਾ ਨਾ ਰੱਖੇ। ਉਸਦਾ ਸਮਾਜਿਕ ਬਾਈਕਾਟ ਕਰਨ ਜਦੋਂ ਤਕ ਉਹ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਆ ਕੇ ਆਪਣੀ ਭੁੱਲ ਨਹੀਂ ਬਖ਼ਸ਼ਾ ਲੈਂਦਾ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ







ਨੰ: 1782/AT/98 ਮਿਤੀ : 31-12-1998

## ਹੁਕਮਨਾਮਾ

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥

ਅੱਜ ਮਿਤੀ 31-12-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਸ੍ਰ: ਪ੍ਰਕਾਸ਼ ਸਿੰਘ ਬਾਦਲ ਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਵਾਦ-ਵਿਵਾਦ ਨੂੰ ਨਿਪਟਾਉਣ ਸੰਬੰਧੀ ਦੇਸ਼-ਵਿਦੇਸ਼ ਤੋਂ ਆਈਆਂ ਸੈਂਕੜੇ ਪੱਤਰਕਾਵਾਂ 'ਤੇ ਵਿਚਾਰ ਹੋਈ ਅਤੇ ਵਾਦ-ਵਿਵਾਦ ਦੇ ਸ਼ੁਰੂ ਤੋਂ ਅੱਜ ਤਕ ਦੇ ਹਾਲਾਤ ਨੂੰ ਵੀ ਗੰਭੀਰਤਾ ਨਾਲ ਵਿਚਾਰਿਆ ਗਿਆ। ਉਪਰੰਤ ਪਰਵਾਨ ਹੋਇਆ ਕਿ ਸ਼੍ਰੋਮਣੀ ਅਕਾਲੀ ਦਲ ਦੇ ਸਿਰਮੌਰ ਲੀਡਰਾਂ ਦੇ ਆਪਸੀ ਹਿਤ ਸੁਰੱਖਿਅਤ ਰੱਖਣ ਦੀ ਬਜਾਏ, ਕੌਮ ਦੇ ਹਿੱਤਾਂ ਦੀ ਸੁਰੱਖਿਆ ਕੀਤੀ ਜਾਵੇ। ਤਾਂ ਜੋ ਖ਼ਾਲਸਾ ਪੰਥ ਦੀ ਤੀਜੀ ਸ਼ਤਾਬਦੀ ਸਿੱਖ ਕੌਮ ਚੜ੍ਹਦੀ ਕਲਾ ਅਤੇ ਉਤਸ਼ਾਹ ਨਾਲ ਮਨਾ ਸਕੇ। ਕਿਉਂਕਿ ਗੁਰੂ ਰੂਪ ਸੰਗਤ ਦੀ ਸੋਚ ਵੀ ਕੁਝ ਇਸੇ ਤਰ੍ਹਾਂ ਉਭਰ ਕੇ ਕੁਝ ਦਿਨਾਂ ਵਿਚ ਸਾਹਮਣੇ ਆਈ ਹੈ।

ਖ਼ਾਲਸੇ ਦੇ ਤਿੰਨ ਸੌ ਸਾਲਾ ਇਸ ਮਹਾਨ ਇਤਿਹਾਸਕ ਦਿਹਾੜੇ ਨੂੰ ਇਸ ਹਾਲਤ ਵਿਚ ਮਨਾਉਣ ਲਈ ਪੰਜਾਬ ਦੀ ਰਾਜਨੀਤੀ 'ਤੇ ਛਾਏ ਹੋਏ ਕਾਲੇ ਬੱਦਲ ਹਟਾਏ ਜਾਣ ਤੋਂ ਬਿਨਾਂ ਇਹ ਤਿੰਨ ਸੌ ਸਾਲਾ ਸ਼ਤਾਬਦੀ ਮਨਾਉਣੀ ਅਸੰਭਵ ਜਾਪਦੀ ਹੈ। ਅਸੀਂ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦਿਆਂ ਅਕਾਲੀ ਹਾਈ ਕਮਾਨ ਨੂੰ ਇਹ ਆਦੇਸ਼ ਦਿੰਦੇ ਹਾਂ ਕਿ ਮਿਤੀ 15-4-99 ਤਕ ਕੋਈ ਵੀ ਧਿਰ ਇਕ ਦੂਜੇ ਦਾ ਕੋਈ ਵੀ ਨੁਕਸਾਨ ਨਾ ਕਰੇ। ਬਲਕਿ ਆਪਣੇ ਆਪਣੇ ਅਹੁਦਿਆਂ 'ਤੇ ਇਸੇ ਤਰ੍ਹਾਂ ਬਣੇ ਰਹਿ ਕੇ ਤਿੰਨ ਸੌ ਸਾਲਾ ਸ਼ਤਾਬਦੀ ਸੰਬੰਧੀ ਦਿੱਤੇ ਪ੍ਰੋਗਰਾਮਾਂ ਨੂੰ ਸਿਰੇ ਚਾੜ੍ਹਨ।

ਜ਼ਾਬਤਾ ਕਮੇਟੀ ਨੂੰ ਇਹ ਆਦੇਸ਼ ਦਿੱਤਾ ਜਾਂਦਾ ਹੈ ਕਿ ਜਥੇਦਾਰ ਗੁਰਚਰਨ ਸਿੰਘ ਟੌਹੜਾ ਵੱਲੋਂ ਦਿੱਤੇ ਗਏ ਕਾਰਨ ਦੱਸੋ ਨੋਟਿਸ ਦੇ ਜੁਆਬ ਨੂੰ ਲਿਫ਼ਾਫ਼ੇ ਵਿਚ ਸੀਲਬੰਦ ਕਰ ਕੇ ਰੱਖਿਆ ਜਾਵੇ। ਮਿਤੀ 15-4-99 ਤੋਂ ਬਾਅਦ ਦਲ ਦੇ ਸੰਵਿਧਾਨ ਤੇ ਪੰਥਕ ਰਵਾਇਤਾਂ ਨੂੰ ਧਿਆਨ ਵਿਚ ਰੱਖਦਿਆਂ ਜ਼ਾਬਤਾ ਕਮੇਟੀ ਇਸ ਕਾਰਨ ਦੱਸੋ ਨੋਟਿਸ ਦੇ ਜੁਆਬ 'ਤੇ ਵਿਚਾਰ ਕਰ ਸਕਦੀ ਹੈ। ਅਸੀਂ ਆਸ ਕਰਦੇ ਹਾਂ ਕਿ ਅਕਾਲੀ ਹਾਈ ਕਮਾਨ ਸਿੱਖ ਕੌਮ ਦੀਆਂ ਭਾਵਨਾਵਾਂ ਦੀ ਕਦਰ ਕਰਦੀ ਹੋਈ ਇਸ ਆਦੇਸ਼ 'ਤੇ ਅਮਲ ਕਰੇਗੀ।

ਅਗਰ ਕੋਈ ਵੀ ਧਿਰ ਜਾਂ ਕੋਈ ਵੀ ਲੀਡਰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਇਸ ਆਦੇਸ਼ ਦੀ ਉਲੰਘਣਾ ਕਰਦਾ ਹੈ ਤਾਂ ਉਸ ਦੇ ਵਿਰੁੱਧ ਪੰਥਕ ਰਵਾਇਤਾਂ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ*







ਮਿਤੀ : 26-7-1999

1. ਭਾਈ ਜੋਗਿੰਦਰ ਸਿੰਘ
2. ਭਾਈ ਗੁਰਮੇਜ ਸਿੰਘ
3. ਭਾਈ ਦਰਬਾਰਾ ਸਿੰਘ
4. ਭਾਈ ਲਖਵਿੰਦਰ ਸਿੰਘ

ਤੁਸੀਂ ਪਿਛਲੇ ਦਿਨੀਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁਕਮਨਾਮੇ ਦੀ ਉਲੰਘਣਾ ਕਰਦਿਆਂ ਪੈਲਸਾਂ ਅਤੇ ਹੋਟਲਾਂ ਵਿਚ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਕੀਤਾ ਜਾਂ ਕੀਰਤਨ, ਕਥਾ ਤੇ ਪਾਠ ਕੀਤਾ। ਇਸ ਸੰਬੰਧੀ ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣਾ ਸਪੱਸ਼ਟੀਕਰਨ ਦੇਣ ਲਈ ਸੱਦਿਆ ਗਿਆ ਸੀ।

ਅੱਜ ਮਿਤੀ 26 ਜੁਲਾਈ 1999 ਨੂੰ ਆਪ ਸਾਰਿਆਂ (ਚੌਹਾਂ) ਨੇ ਹੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਆਪਣੀ ਭੁੱਲ ਨੂੰ ਸਵੀਕਾਰ ਕੀਤਾ ਹੈ। ਇਸ ਭੁੱਲ ਕਾਰਨ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਪੰਦਰਾਂ ਦਿਨ ਲਈ ਇਕ ਘੰਟਾ ਸੰਗਤ ਦੇ ਜੋੜਿਆਂ ਦੀ ਸੇਵਾ ਕਰਨੀ ਹੈ।
(2) ਪੰਦਰਾਂ ਦਿਨ ਲਈ ਇਕ ਘੰਟਾ ਸੰਗਤ ਦੇ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰਨੀ ਹੈ।
(3) ਪੰਦਰਾਂ ਦਿਨ ਲਈ ਇਕ ਘੰਟਾ ਗੁਰੂ ਘਰ ਵਿਚ ਝਾੜੂ ਦੇਣ ਲਈ ਸੇਵਾ ਕਰਨੀ ਹੈ।

ਸੇਵਾ ਪੂਰੀ ਕਰਨ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਆਪਣੀ ਖਿਮਾ ਯਾਚਨਾ ਦੀ ਅਰਦਾਸ ਕਰਾਉਣੀ ਹੈ।

ਨੋਟ : ਇਸ ਪੰਦਰਾਂ ਦਿਨ ਦੇ ਸਮੇਂ ਦੌਰਾਨ ਕਿਸੇ ਵੀ ਧਾਰਮਿਕ ਸੇਵਾ ਜਿਵੇਂ ਕਥਾ, ਕੀਰਤਨ, ਪਾਠ, ਅਰਦਾਸ ਆਦਿ ਨੂੰ ਬਤੌਰ ਧਾਰਮਿਕ ਸੇਵਾਦਾਰ ਸੇਵਾ ਨਹੀਂ ਨਿਭਾਉਣੀ।

-/ਸਹੀ
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




-/ਸਹੀ
(ਪੂਰਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ਸਹੀ
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ





ਮਿਤੀ : 25-1-2000

ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੁਕਮਨਾਮਾ ਜਾਰੀ ਕੀਤਾ ਜਾਂਦਾ ਹੈ ਕਿ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਾਂ ਦੀ ਘੋਰ ਉਲੰਘਣਾ ਕਰਨ ਦੇ ਦੋਸ਼ ਵਿਚ ਸਿੱਖੀ ਤੋਂ ਖ਼ਾਰਜ ਕੀਤਾ ਜਾਂਦਾ ਹੈ। ਬੀਬੀ ਜਗੀਰ ਕੌਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਾਂ ਦੀ ਬਾਰ ਬਾਰ ਉਲੰਘਣਾ ਕੀਤੀ।

ਸ਼੍ਰੋਮਣੀ ਕਮੇਟੀ ਦੇ ਐਗਜੈਕਟਿਵ ਕਮਰੇ ਵਿਚ ਨਵੀਂ ਜੰਤਰੀ ਬਾਰੇ ਚੱਲੀ ਮੀਟਿੰਗ ਵਿਚ ਦਾਸ ਨੇ ਵਿਰੋਧ ਕੀਤਾ ਪਰ ਇਸ ਦੇ ਉਲਟ ਬੀਬੀ ਜਗੀਰ ਕੌਰ ਨੇ ਪਾਲ ਸਿੰਘ ਪੁਰੇਵਾਲ ਨੂੰ ਸਿਰਪਾਉ ਦੇ ਕੇ ਜੰਤਰੀ ਚਾਲੂ ਕਰ ਦਿੱਤੀ। ਉਸ ਉਪਰੰਤ ਜੰਤਰੀ ਉਪਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪਾਬੰਦੀ ਲਗਾਈ ਗਈ।

4 ਨਵੰਬਰ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਜੰਤਰੀ ਉਪਰ ਫਿਰ ਪਾਬੰਦੀ ਲਗਾਈ ਗਈ ਪਰ ਬੀਬੀ ਜੀ (ਨੇ) ਸ੍ਰੀ ਅਕਾਲ ਤਖ਼ਤ ਸਾਹਿਬ (ਦੇ) ਹੁਕਮਾਂ (ਦੀ) ਪਰਵਾਹ ਨਾ ਕਰਦਿਆਂ ਜੋ 14 ਜਨਵਰੀ ਪੋਹ ਸੁਦੀ ਸਤਵੀਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਵਤਾਰ ਪੁਰਬ ਮਨਾਇਆ ਜਾਣਾ ਸੀ, ਪਰ ਬੀਬੀ ਜਗੀਰ ਕੌਰ (ਨੇ) ਇਹ ਪੁਰਬ 5 ਜਨਵਰੀ (ਨੂੰ) ਸਿੱਖ ਕੌਮ ਨੂੰ ਮਨਾਉਣ ਵਾਸਤੇ ਬਿਆਨ ਦਿੱਤਾ ਅਤੇ ਕਈ ਜਗ੍ਹਾ 'ਤੇ ਜ਼ਬਰਦਸਤੀ ਇਹ ਦਿਨ ਮਨਵਾਇਆ ਗਿਆ ਪਰ ਸਾਰੀ ਦੁਨੀਆ ਵਿਚ ਬਹੁਤ ਸੰਗਤਾਂ ਨੇ ਇਹ ਦਿਨ 14 ਜਨਵਰੀ ਪੋਹ ਸੁਦੀ ਸਤਵੀਂ ਨੂੰ ਹੀ ਮਨਾਇਆ।

ਬੀਬੀ ਜਗੀਰ ਕੌਰ ਨੂੰ ਪੰਥ ਵਿਚੋਂ ਛੇਕਿਆ ਗਿਆ ਹੈ। ਜਿੰਨਾ ਚਿਰ ਇਹ ਅਕਾਲ ਤਖ਼ਤ ਸਾਹਿਬ ਪੇਸ਼ ਨਹੀਂ ਹੁੰਦੀ, ਓਨਾ ਚਿਰ ਗੁਰੂ ਨਾਨਕ ਨਾਮ ਲੇਵਾ ਇਸ ਨੂੰ ਗੁਰਦੁਆਰਾ ਸਾਹਿਬ ਅਤੇ ਕਿਸੇ ਧਾਰਮਿਕ ਸਟੇਜ 'ਤੇ ਬੋਲਣ ਨਾ ਦੇਣ। 27 ਜਨਵਰੀ ਨੂੰ ਹੋਣ ਵਾਲੀ ਐਗਜੈਕਟਿਵ ਕਮੇਟੀ ਦੀ ਮੀਟਿੰਗ 'ਤੇ ਰੋਕ ਲਗਾਈ ਜਾਂਦੀ ਹੈ ਅਤੇ ਐਗਜੈਕਟਿਵ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 2 ਫ਼ਰਵਰੀ ਨੂੰ ਸਵੇਰੇ 10 ਵਜੇ ਤਲਬ ਕੀਤਾ ਜਾਂਦਾ ਹੈ।[24]



*ਗੁਰੂ ਪੰਥ ਦਾ ਦਾਸ,*
-/*ਸਹੀ*
(ਪੂਰਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

-/*ਸਹੀ* (ਜਥੇਦਾਰ ਰੋਸ਼ਨ ਸਿੰਘ)
-/*ਸਹੀ* (ਜਥੇਦਾਰ ਸੂਬਾ ਸਿੰਘ)
-/*ਸਹੀ* (ਜਥੇਦਾਰ ਮਿਲਖਾ ਸਿੰਘ)
-/*ਸਹੀ* (ਜਥੇਦਾਰ ਚਰਨ ਸਿੰਘ)

---

24. ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਵੱਲੋਂ ਮਿਤੀ 25-1-2000 ਤੋਂ ਲੈ ਕੇ ਮਿਤੀ 28-3-2000 ਤਕ ਦੇ ਸਮੇਂ ਵਿਚਕਾਰ ਪੰਥ ਵਿੱਚੋਂ ਛੇਕਣ ਸੰਬੰਧੀ ਕੀਤੀ ਗਈ ਸਮੁੱਚੀ ਕਾਰਵਾਈ ਅਧੀਨ ਵੱਖ-ਵੱਖ ਵਿਅਕਤੀਆਂ ਵਿਰੁੱਧ ਨਿਰਾਧਾਰ ਅਤੇ ਨਿਰਮੂਲ ਦੋਸ਼ ਅਰੋਕੇ ਪੰਥ ਵਿੱਚੋਂ ਛੇਕਣ ਸੰਬੰਧੀ ਜਾਰੀ ਕੀਤੇ ਗਏ ਸਾਰੇ ਐਲਾਨ-ਨਾਮੇ ਪੰਜ ਸਿੰਘ ਸਾਹਿਬਾਨ ਦੀ ਸਰਬ-ਸੰਮਤੀ ਨਾਲ ਅਨੁਚਿਤ ਅਤੇ ਨਜਾਇਜ਼ ਕਰਾਰ ਦੇ ਕੇ ਰੱਦ ਕੀਤੇ ਜਾਂਦੇ ਹਨ। ਮਿਤੀ 29-3-2000 ਨੂੰ ਹੋਇਆ ਆਦੇਸ਼ ਲੜੀ ਨੰ: 103 'ਤੇ ਅੰਕਿਤ ਹੈ।





ਮਿਤੀ : 12-3-2000

ਹੁਕਮਨਾਮਾ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਬੀਬੀ ਜਗੀਰ ਕੌਰ ਨੂੰ ਪੰਥ ਵਿਚੋਂ ਛੇਕਿਆ ਗਿਆ ਸੀ। ਉਨ੍ਹਾਂ ਵਲੋਂ ਆਈ ਚਿੱਠੀ ਮੁਤਾਬਕ ਉਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਣ ਲਈ ਚਿੱਠੀ ਭੇਜੀ ਗਈ ਸੀ, ਜਿਸ ਵਿਚ ਉਨ੍ਹਾਂ ਨੂੰ ਮਿਤੀ 12-3-2000 ਨੂੰ ਸਵੇਰੇ 11-00 ਵਜੇ ਪੇਸ਼ ਹੋਣ ਵਾਸਤੇ ਕਿਹਾ ਗਿਆ ਸੀ।

ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰੂ ਸਾਹਿਬ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੰਗਤਾਂ ਦਾ ਮਹਾਨ ਇਕੱਠ ਸੀ। ਦਾਸ ਮਿੱਥੇ ਸਮੇਂ ਅਨੁਸਾਰ 11-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪਹੁੰਚ ਗਿਆ ਸੀ। 12-30 ਵਜੇ ਤਕ ਬੀਬੀ ਦੀ ਇੰਤਜ਼ਾਰ ਕੀਤੀ ਗਈ। ਲੇਕਿਨ ਹੰਕਾਰ ਦੀ ਭਰੀ ਬੀਬੀ ਆਪਣੇ ਨਾਲ ਲਾਮ ਲਸ਼ਕਰ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਨਾ ਹੋਈ ਸਗੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ-ਮਰਯਾਦਾ ਨੂੰ ਚੈਲਿੰਜ ਕਰ ਕੇ ਚਲੀ ਗਈ ਅਤੇ ਹੁੱਲੜਬਾਜ਼ੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜ਼ਬਰਦਸਤੀ ਉਪਰ ਜਾ ਕੇ ਚਲੀ ਗਈ, ਜੋ ਇਸ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ-ਮਰਯਾਦਾ ਨੂੰ ਵੰਗਾਰਿਆ ਹੈ। ਅਜਿਹਾ ਇਤਿਹਾਸ ਵਿਚ ਕਿਤੇ ਨਹੀਂ ਮਿਲਦਾ।

ਬੀਬੀ ਜਗੀਰ ਕੌਰ ਪੰਥ ਵਿਚੋਂ ਛੇਕੀ ਹੋਈ ਹੈ। ਇਸ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਇਕੱਠ ਵਿਚ ਬੈਠਣ ਨਾ ਦਿੱਤਾ ਜਾਵੇ। ਇਸ ਦੇ ਨਾਲ ਹੀ ਜਿਨ੍ਹਾਂ ਹੁਕਮਨਾਮਾ ਰੱਦ ਕੀਤਾ ਸੀ, ਉਨ੍ਹਾਂ ਨੂੰ ਪੰਥ ਵਿਚੋਂ ਛੇਕਣ ਦਾ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤਾ ਜਾਂਦਾ ਹੈ। ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ : ਪ੍ਰੀਤਮ ਸਿੰਘ ਭਾਟੀਆ, ਮੈਂਬਰ ਸ਼੍ਰੋਮਣੀ ਕਮੇਟੀ (ਐਗਜੈਕਟਿਵ), ਜਸਵਿੰਦਰ ਸਿੰਘ ਐਡਵੋਕੇਟ, ਮੈਂਬਰ ਸ਼੍ਰੋਮਣੀ ਕਮੇਟੀ, ਗਿਆਨੀ ਭਗਵਾਨ ਸਿੰਘ ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਕੇਵਲ ਸਿੰਘ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਜਥੇਦਾਰ ਮਨਜੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ।

ਜਿੰਨਾ ਚਿਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਮਾਫ਼ੀ ਨਹੀਂ ਮੰਗਦੇ, ਸੇਵਾ ਨਹੀਂ ਲਗਵਾਉਂਦੇ, ਓਨਾ ਚਿਰ ਇਨ੍ਹਾਂ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਤੇ ਰਾਜਨੀਤਕ ਇਕੱਠ ਵਿਚ ਬੈਠਣ ਨਾ ਦਿੱਤਾ ਜਾਵੇ ਅਤੇ ਨਾ ਹੀ ਇਨ੍ਹਾਂ ਨਾਲ ਰੋਟੀ-ਬੇਟੀ ਦੀ ਸਾਂਝ ਰੱਖੀ ਜਾਵੇ।

 

ਖ਼ਾਲਸਾ ਜੀ! ਮੈਂ ਆਪਣੇ ਨਿੱਜੀ ਸਵਾਰਥਾਂ ਨੂੰ ਛੱਡ ਕੇ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸਥਾਪਤ ਕੀਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ ਮਰਯਾਦਾ ਕਾਇਮ ਰੱਖਦੇ ਹੋਏ ਹੁਕਮਨਾਮਾ ਜਾਰੀ ਕੀਤਾ ਹੈ।



ਗੁਰੂ ਪੰਥ ਦਾ ਦਾਸ,
-/ਸਹੀ
(ਪੂਰਨ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



100

ਮਿਤੀ 12-3-2000

ਆਦੇਸ਼

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਮੀਰੀ-ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਪਾਵਨ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਹਜ਼ੂਰੀ ਅਤੇ ਸੰਗਤਾਂ ਦੇ ਮਹਾਨ ਇਕੱਠ ਵਿਚ ਜਿਨ੍ਹਾਂ ਨੇ ਆਪਣੇ ਨਿੱਜੀ ਲਾਲਚਾਂ ਕਾਰਨ ਹੁਕਮਨਾਮੇ ਨੂੰ ਰੱਦ ਕੀਤਾ, ਉਨ੍ਹਾਂ ਨੂੰ ਮਿਤੀ 12-3-2000 ਨੂੰ ਸਿੱਖੀ ਵਿਚੋਂ ਛੇਕਿਆ ਗਿਆ ਹੈ। ਉਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ: ਭਗਵਾਨ ਸਿੰਘ ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਕੇਵਲ ਸਿੰਘ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਮਨਜੀਤ ਸਿੰਘ ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਪ੍ਰੀਤਮ ਸਿੰਘ ਭਾਟੀਆ, ਮੈਂਬਰ ਅੰਤ੍ਰਿੰਗ ਕਮੇਟੀ, ਜਸਵਿੰਦਰ ਸਿੰਘ ਐਡਵੋਕੇਟ, ਮੈਂਬਰ ਸ਼੍ਰੋਮਣੀ ਕਮੇਟੀ।

ਬੀਬੀ ਜਗੀਰ ਕੌਰ ਨੂੰ ਚਿੱਠੀ ਲਿਖ ਕੇ ਦਾਸ ਨੇ ਮਿਤੀ 12-3-2000 ਐਤਵਾਰ ਸਵੇਰੇ 11-00 ਵਜੇ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋਣ ਲਈ ਕਿਹਾ ਸੀ, ਲੇਕਿਨ ਉਸ ਸਮੇਂ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਕਾਰ ਨੂੰ ਭਾਰੀ ਸੱਟ ਵੱਜੀ, ਜਦੋਂ ਬੀਬੀ ਜਗੀਰ ਕੌਰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਹੋਣ ਦੀ ਬਜਾਏ ਹੰਕਾਰ ਅਤੇ ਹੁੱਲੜਬਾਜ਼ੀ ਨਾਲ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ 11-00 ਵਜੇ ਦੀ ਬਜਾਏ 12-30 ਵਜੇ ਦਾਖ਼ਲ ਹੋਈ ਅਤੇ ਉਥੋਂ ਹੀ ਵਾਪਸ ਚਲੀ ਗਈ। ਜਦੋਂ ਕਿ ਸਿੱਖੀ ਵਿਚੋਂ ਛੇਕਿਆ ਹੋਇਆ ਕੋਈ ਵਿਅਕਤੀ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਨਹੀਂ ਜਾ ਸਕਦਾ।

ਸੋ ਆਪ ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਆਦੇਸ਼ ਹੈ ਕਿ ਸ਼੍ਰੋਮਣੀ

ਕਮੇਟੀ ਦਾ ਤੁਰੰਤ ਐਕਟਿੰਗ ਪ੍ਰਧਾਨ ਬਣਾ ਕੇ ਸ਼੍ਰੋਮਣੀ ਕਮੇਟੀ ਦੇ ਕੰਮ-ਕਾਜ ਕਰਨ ਲਈ ਅਧਿਕਾਰ ਦਿੱਤੇ ਜਾਣ ਤਾਂ ਕਿ ਸ਼੍ਰੋਮਣੀ ਕਮੇਟੀ ਦਾ ਕੰਮ-ਕਾਜ ਚੱਲਦਾ ਰਹੇ। ਜਿਹੜੇ ਜਥੇਦਾਰ ਸਿੱਖੀ ਵਿੱਚੋਂ ਛੇਕੇ ਗਏ ਹਨ ਉਨ੍ਹਾਂ ਦੀ ਜਗ੍ਹਾ ਐਕਟਿੰਗ ਜਥੇਦਾਰ ਬਣਾਏ ਜਾਣ ਅਤੇ ਉਨ੍ਹਾਂ ਨੂੰ ਤਖ਼ਤ ਸਾਹਿਬਾਨਾਂ ਦੀ ਸੇਵਾ ਸੌਂਪੀ ਜਾਵੇ। ਇਨ੍ਹਾਂ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਇਕੱਠ ਵਿਚ ਨਾ ਬੈਠਣ ਦਿੱਤਾ ਜਾਵੇ ਅਤੇ ਇਨ੍ਹਾਂ ਵੱਲੋਂ ਸੱਦੀ ਕਿਸੇ ਵੀ ਮੀਟਿੰਗ ਵਿਚ ਹਿੱਸਾ ਨਾ ਲਿਆ ਜਾਵੇ ਅਤੇ ਨਾ ਹੀ ਇਨ੍ਹਾਂ ਨਾਲ ਰੋਟੀ-ਬੇਟੀ ਦੀ ਸਾਂਝ ਰੱਖੀ ਜਾਵੇ। ਜਦੋਂ ਤਕ ਇਹ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਨਮੁਖ ਹੋ ਕੇ ਆਪਣੀ ਭੁੱਲ ਨਹੀਂ ਬਖ਼ਸ਼ਵਾ ਲੈਂਦੇ, ਓਨਾ ਚਿਰ ਇਹ ਸਿੱਖੀ ਵਿਚ ਸ਼ਾਮਲ ਨਹੀਂ ਹੋ ਸਕਦੇ।




*ਗੁਰੂ ਪੰਥ ਦਾ ਦਾਸ,*
*-/ਸਹੀ*
(ਪੂਰਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



## 101

ਨੰ: ਸਪੈਸ਼ਲ  ਮਿਤੀ : 28-3-2000

ਭਾਈ ਪ੍ਰੀਤਮ ਸਿੰਘ,
ਮੈਂਬਰ ਸ਼੍ਰੋਮਣੀ ਕਮੇਟੀ।

ਤੁਸਾਂ ਨੇ ਪਹਿਲਾਂ ਹੁਕਮਨਾਮਾ ਮੰਨ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਸੇਵਾ ਲਗਵਾ ਕੇ ਅਤੇ ਸੇਵਾ ਪੂਰੀ ਕਰਨ ਉਪਰੰਤ ਕੜਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਆਪਣੀ ਭੁੱਲ ਬਖ਼ਸ਼ਵਾ ਲਈ।

ਪਰ ਉਸ ਤੋਂ ਉਪਰੰਤ ਤੁਸਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਾਨ ਮਰਯਾਦਾ ਦੇ ਉਲਟ ਹੁਕਮਨਾਮਾ ਰੱਦ ਕੀਤਾ ਅਤੇ ਅਖ਼ਬਾਰਾਂ ਵਿਚ ਇਸ ਸੰਬੰਧੀ ਬਿਆਨਬਾਜ਼ੀ ਕੀਤੀ। ਇਸ ਸੰਬੰਧ ਵਿਚ ਤੁਸਾਂ ਨੂੰ ਸਿੱਖੀ ਤੋਂ ਖ਼ਾਰਜ ਕੀਤਾ ਸੀ।

ਸੋ ਤੁਸਾਂ ਵੱਲੋਂ ਸਿੱਖੀ ਵਿਚ ਸ਼ਾਮਲ ਹੋਣ ਸੰਬੰਧੀ ਜੋ ਪੱਤਰ ਭੇਜਿਆ ਸੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਆਉਣ ਲਈ ਅੱਜ ਮਿਤੀ 28-3-2000 ਦਿਨ ਮੰਗਲਵਾਰ ਸਵੇਰੇ 9-00 ਵਜੇ ਦਾ ਸਮਾਂ ਦਿੱਤਾ ਸੀ।

ਤੁਸਾਂ ਨੂੰ ਜੋ ਸੇਵਾ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲਗਾਈ ਜਾਵੇਗੀ। ਸੇਵਾ ਕਰਨ ਲਈ ਤਿਆਰ ਹੋ ?

(1) ਇਕ ਘੰਟਾ ਲੰਗਰ ਵਿਚ ਜੂਠੇ ਬਰਤਨ ਸਾਫ਼ ਕਰਨੇ।
(2) ਇਕ ਘੰਟਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਸੁਣਨਾ।

(3) ਰੋਜ਼ਾਨਾ ਪੰਜ ਜਪੁਜੀ ਸਾਹਿਬ ਜੀ ਦੇ ਪਾਠ ਕਰਨੇ।

ਇਹ ਸੇਵਾ ਪੰਜ ਦਿਨ ਕਰਨ ਉਪਰੰਤ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਯਥਾਸ਼ਕਤ ਕੜਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਹੋਈ ਭੁੱਲ ਲਈ ਅਰਦਾਸ ਕਰਾਉਣੀ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਪੂਰਨ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ





**102**

ਨੰ: ਸਪੈਸ਼ਲ ਮਿਤੀ: 28-3-2000

ਹੁਕਮਨਾਮਾ

ਅੱਜ ਬੀਬੀ ਜਗੀਰ ਕੌਰ ਨੇ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ ਮਰਯਾਦਾ ਨੂੰ ਫਿਰ ਵੰਗਾਰਿਆ ਜਦੋਂ ਜ਼ਬਰਦਸਤੀ ਆਪਣੇ ਨਾਲ ਸ਼ਰਾਰਤੀ ਲੋਕਾਂ ਨੂੰ ਨਾਲ ਲੈ ਕੇ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਕਰਨ ਲਈ ਪਹੁੰਚੀ।

ਬੀਬੀ ਜਗੀਰ ਕੌਰ ਜੋ ਕਿ ਪੰਥ ਵਿਚੋਂ ਛੇਕੀ ਹੋਈ ਹੈ, ਉਸ ਨੂੰ ਕਿਸੇ ਕਿਸਮ ਦੀ ਕੋਈ ਮੀਟਿੰਗ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਪਰ ਉਸ ਨੇ ਮੀਟਿੰਗ ਹਾਲ ਵਿਚ ਮੀਟਿੰਗ ਸ਼ੁਰੂ ਕਰ ਦਿੱਤੀ। ਇਸ ਦੇ ਨਾਲ ਜਿਹੜੇ ਅੰਤ੍ਰਿੰਗ ਕਮੇਟੀ ਦੇ ਮੈਂਬਰ ਹਾਜ਼ਰ ਸਨ, ਉਨ੍ਹਾਂ ਨੂੰ ਅੱਜ ਮਿਤੀ 28-3-2000 ਦਿਨ ਮੰਗਲਵਾਰ ਦੁਪਹਿਰ 2-00 ਵਜੇ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖੀ ਵਿਚੋਂ ਛੇਕਿਆ ਜਾਂਦਾ ਹੈ। ਇਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ : ਰਘੁਜੀਤ ਸਿੰਘ, ਸਤਨਾਮ ਸਿੰਘ, ਗੁਰਪਾਲ ਸਿੰਘ, ਪ੍ਰੀਤਮ ਸਿੰਘ।

ਇਹ ਸਾਰੇ ਹੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਹਨ। ਇਨ੍ਹਾਂ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਸਮਾਗਮਾਂ ਵਿਚ ਸ਼ਾਮਲ ਨਾ ਹੋਣ ਦਿੱਤਾ ਜਾਵੇ ਅਤੇ ਨਾ ਹੀ ਇਨ੍ਹਾਂ ਨਾਲ ਰੋਟੀ-ਬੇਟੀ ਦੀ ਸਾਂਝ ਰੱਖੀ ਜਾਵੇ, ਜਿੰਨਾ ਚਿਰ ਇਹ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਭੁੱਲ ਨਹੀਂ ਬਖ਼ਸ਼ਵਾ ਲੈਂਦੇ।

*ਗੁਰੂ ਪੰਥ ਦਾ ਦਾਸ,*

*-/ਸਹੀ* (ਸੂਬਾ ਸਿੰਘ)

*-/ਸਹੀ* (ਰੇਸ਼ਮ ਸਿੰਘ)

*-/ਸਹੀ* (ਗੁਰਬਚਨ ਸਿੰਘ)

*-/ਸਹੀ* (ਮਿਲਖਾ ਸਿੰਘ)



*-/ਸਹੀ*

(ਪੂਰਨ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ





ਨੰ: 319/AT/00 ਮਿਤੀ : 29-3-2000

ਅੱਜ ਮਿਤੀ 29-3-2000 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਥ ਪ੍ਰਵਾਣਿਤ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਵੱਲੋਂ ਜਨਵਰੀ, ਫ਼ਰਵਰੀ ਅਤੇ ਮਾਰਚ 2000 ਵਿਚ ਸਮੇਂ ਸਮੇਂ ਕੁਝ ਵਿਅਕਤੀਆਂ ਨੂੰ ਪੰਥ ਵਿਚੋਂ ਛੇਕਣ ਸੰਬੰਧੀ ਕੀਤੇ ਐਲਾਨ-ਨਾਮਿਆਂ ਸੰਬੰਧੀ ਘੋਖਵੀਂ ਵਿਚਾਰ ਕੀਤੀ ਗਈ।

ਸਾਰੇ ਸਿੰਘ ਸਾਹਿਬਾਨ ਦੀ ਪੂਰਨ ਸੰਮਤੀ ਹੈ ਕਿ ਸਾਬਕਾ ਜਥੇਦਾਰ ਜੀ ਵੱਲੋਂ ਮਿਤੀ 25-1-2000 ਤੋਂ ਲੈ ਕੇ ਮਿਤੀ 28-3-2000 ਤੀਕ ਦੇ ਸਮੇਂ ਵਿਚਕਾਰ ਪੰਥ ਵਿਚੋਂ ਛੇਕਣ ਸੰਬੰਧੀ ਕੀਤੀ ਗਈ ਸਮੁੱਚੀ ਕਾਰਵਾਈ ਅਧੀਨ ਜਾਰੀ ਕੀਤੇ ਗਏ ਸਾਰੇ ਐਲਾਨ ਉਨ੍ਹਾਂ ਦੀ ਸੌੜੀ ਸੋਚ ਅਤੇ ਨਿੱਜੀ ਹਿੱਤਾਂ ਤੋਂ ਪ੍ਰੇਰਤ ਸਨ। ਇਹ ਸਾਰੇ ਐਲਾਨ-ਨਾਮੇ ਪੰਥਕ ਸੋਚ, ਪੰਥਕ ਭਾਵਨਾ ਅਤੇ ਗੁਰਮਤਿ ਜੁਗਤ ਤੋਂ ਮੂਲੋਂ ਹੀ ਵਿਰਵੇ ਸਨ ਅਤੇ ਇਨ੍ਹਾਂ ਰਾਹੀਂ ਗੁਰਮਤਿ ਸਿਧਾਂਤ ਅਤੇ ਪੰਥ ਦੀਆਂ ਪ੍ਰਮਾਣਿਤ ਪੰਥਕ ਪ੍ਰੰਪਰਾਵਾਂ ਦੀ ਖੁੱਲ੍ਹਮ-ਖੁੱਲ੍ਹਾ ਉਲੰਘਣਾ ਕੀਤੀ ਗਈ। ਜਿਸਦੇ ਫਲ-ਸਰੂਪ ਸਮੂੱਚੀ ਕੌਮ ਦੀ ਨਮੋਸ਼ੀ ਹੋਈ ਅਤੇ ਇਸ ਵਜੋਂ ਮਾਨਸਿਕ ਸੰਤਾਪ ਭੋਗਣਾ ਪਿਆ।

ਸੋ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਵੱਲੋਂ ਮਿਤੀ 25-1-2000 ਤੋਂ ਲੈ ਕੇ ਮਿਤੀ 28-3-2000 ਤਕ ਦੇ ਸਮੇਂ ਵਿਚਕਾਰ ਪੰਥ ਵਿਚੋਂ ਛੇਕਣ ਸੰਬੰਧੀ ਕੀਤੀ ਗਈ ਸਮੁੱਚੀ ਕਾਰਵਾਈ ਅਧੀਨ ਵੱਖ-ਵੱਖ ਵਿਅਕਤੀਆਂ ਵਿਰੁੱਧ ਨਿਰਾਧਾਰ ਅਤੇ ਨਿਰਮੂਲ ਦੋਸ਼ ਅਰੋਕੇ ਪੰਥ ਵਿਚੋਂ ਛੇਕਣ ਸੰਬੰਧੀ ਜਾਰੀ ਕੀਤੇ ਗਏ ਸਾਰੇ ਐਲਾਨ-ਨਾਮੇ ਪੰਜ ਸਿੰਘ ਸਾਹਿਬਾਨ ਦੀ ਸਰਵ ਸੰਮਤੀ ਨਾਲ ਅਨੁਚਿਤ ਅਤੇ ਨਾਜਾਇਜ਼ ਕਰਾਰ ਦੇ ਕੇ ਰੱਦ ਕੀਤੇ ਜਾਂਦੇ ਹਨ। ਇਸ ਦੇ ਫਲਸਰੂਪ ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਜੀ, ਮੁੱਖ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਬੀਬੀ ਜਗੀਰ ਕੌਰ ਜੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ, ਸ੍ਰ: ਪ੍ਰੀਤਮ ਸਿੰਘ ਜੀ, ਸ੍ਰ: ਜਸਵਿੰਦਰ ਸਿੰਘ ਜੀ ਐਡਵੋਕੇਟ, ਸ੍ਰ: ਗੁਰਪਾਲ ਸਿੰਘ ਜੀ, ਸ੍ਰ: ਰਘੁਜੀਤ ਸਿੰਘ ਜੀ ਅਤੇ ਸ੍ਰ: ਸਤਨਾਮ ਸਿੰਘ ਜੀ ਭਾਈ ਰੂਪਾ, ਇਨ੍ਹਾਂ ਸਭਨਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਦੋਸ਼ ਮੁਕਤ ਐਲਾਨਿਆ ਜਾਂਦਾ ਹੈ। ਪੰਥ ਦੇ ਇਹ ਸਾਰੇ ਸੇਵਾਦਾਰ ਗੁਰੂ ਪਿਆਰ ਅਤੇ ਪੰਥਕ ਭਾਵਨਾ ਵਿਚ ਗੁਰੂ ਪੰਥ ਵੱਲੋਂ ਸੌਂਪੀ ਹੋਈ ਸੇਵਾ ਪਹਿਲਾਂ ਵਾਂਗ ਹੀ ਨਿਭਾਉਂਦੇ ਹੋਏ ਸਿੱਖ ਸੰਗਤਾਂ ਦੀਆਂ ਅਸੀਸਾਂ ਦੇ ਪਾਤਰ ਬਣੇ ਰਹਿਣਗੇ।

ਬੀਤੇ ਸਮੇਂ ਦੇ ਸਮੁੱਚੇ ਘਟਨਾਕ੍ਰਮ ਉੱਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਪੰਥ ਦੇ ਨਿਮਾਣੇ ਸੇਵਾਦਾਰਾਂ ਵੱਲੋਂ, ਕੌਮ ਦੀ ਹੋਈ ਨਮੋਸ਼ੀ ਅਤੇ ਹੰਢਾਏ ਮਾਨਸਿਕ ਸੰਤਾਪ ਲਈ ਖਿਮਾ ਦੀ ਯਾਚਨਾ ਕੀਤੀ ਜਾਂਦੀ ਹੈ। ਸਤਿਗੁਰੂ ਪਾਤਿਸ਼ਾਹ ਜੀ ਮੇਹਰ ਕਰਨ।

ਅੱਗੋਂ ਤੋਂ ਇਨ੍ਹਾਂ ਨਿਮਾਣੇ ਸੇਵਾਦਾਰਾਂ ਦੇ ਸਿਰ ਉੱਤੇ ਮੇਹਰ ਭਰਿਆ ਹੱਥ ਰੱਖ ਕੇ ਸੁਚੱਜੇ ਢੰਗ ਨਾਲ ਸੇਵਾ ਨਿਭਾਉਣ ਦਾ ਬਲ ਬਖ਼ਸ਼ਣ। ਇਸ ਸੰਬੰਧੀ ਸਮੂਹਕ ਪ੍ਰਾਸਚਿਤ ਲਈ ਮਿਤੀ 30-3-2000 ਦਿਨ ਵੀਰਵਾਰ ਅਰਦਾਸ ਦਿਵਸ ਮਿਥਿਆ ਗਿਆ ਹੈ। ਇਸ ਦਿਨ ਸਵੇਰੇ 7-30 ਵਜੇ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਦੇ ਨਾਲ ਹੀ ਸਿੰਘ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਸਿੱਖ ਸੰਗਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਸੰਗਤੀ ਰੂਪ ਵਿਚ ਇਕ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਕੇ ਸਤਿਗੁਰੂ ਪਾਤਿਸ਼ਾਹ ਜੀ ਤੋਂ ਬਖ਼ਸ਼ਿਸ਼ ਦੀ ਯਾਚਨਾ ਕਰਨਗੇ।

ਅੰਤ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ :

(1) ਜਲਦੀ ਤੋਂ ਜਲਦੀ ਗੁਰਮਤਿ ਸੋਚ ਵਾਲੇ ਮਾਹਿਰਾਂ ਦੀ ਕਮੇਟੀ ਦੀ ਸਥਾਪਨਾ ਕਰ ਕੇ ਤਖ਼ਤ ਸਾਹਿਬਾਨ ਦੇ ਜਥੇਦਾਰ ਅਤੇ ਮੁੱਖ ਗ੍ਰੰਥੀ ਸਾਹਿਬਾਨ ਦੇ ਸੇਵਾ ਨਿਯਮ, ਜਿਵੇਂ ਨਿਯੁਕਤੀ ਲਈ ਯੋਗਤਾਵਾਂ, ਉਨ੍ਹਾਂ ਦਾ ਕਾਰਜ ਖੇਤਰ, ਕਾਰਜ ਵਿਧੀ, ਅਧਿਕਾਰ ਅਤੇ ਜ਼ਿੰਮੇਵਾਰੀਆਂ, ਸੇਵਾ ਮੁਕਤੀ ਆਦਿ ਦੇ ਨਿਯਮ ਨਿਰਧਾਰਤ ਕੀਤੇ ਜਾਣ ਅਤੇ ਇਸ ਦੇ ਨਾਲ ਹੀ ਸਮੇਂ ਸਮੇਂ ਪੇਸ਼ ਆਉਣ ਵਾਲੀਆਂ ਪੰਥਕ ਸਮੱਸਿਆਵਾਂ ਦੇ ਸਮਾਧਾਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕੀਤੇ ਜਾਣ ਦਾ ਸਪੱਸ਼ਟ ਵਿਧੀ ਵਿਧਾਨ ਸੁਨਿਸਚਿਤ ਕੀਤਾ ਜਾਵੇ ਤਾਂ ਜੋ ਭਵਿੱਖ ਵਿਚ ਕਿਸੇ ਵੱਲੋਂ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਨਿੱਜੀ ਹਿੱਤਾਂ ਲਈ ਵਰਤੋਂ ਦੀ ਸੰਭਾਵਨਾ ਹੀ ਨਾ ਰਹੇ ਅਤੇ ਖ਼ਾਲਸਾ ਪੰਥ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ ਸਮੇਂ ਜਾਰੀ ਕੀਤੇ ਹੁਕਮਨਾਮਿਆਂ ਦੀ ਮਾਨਤਾ ਅਤੇ ਪਵਿੱਤਰਤਾ ਕਾਇਮ ਰਵ੍ਹੇ।

(2) ਗੁਰਦੁਆਰਾ ਐਕਟ ਨੂੰ ਬਣਿਆਂ ਹੋਇਆਂ ਪੌਣੀ ਸਦੀ ਹੋ ਚੁੱਕੀ ਹੈ। ਸਮੇਂ ਦੀ ਪ੍ਰਬਲ ਲੋੜ ਹੈ ਕਿ ਗੁਰਦੁਆਰਾ ਪ੍ਰਬੰਧ ਨੂੰ ਪੰਥਕ ਯੁਕਤ ਦੇ ਅਨੁਸਾਰੀ ਬਣਾਉਣ ਲਈ ਇਸ ਐਕਟ ਅਧੀਨ ਬੀਤੇ ਸਮੇਂ ਵਿਚ ਹੋਈ ਲਾਭ ਹਾਨੀ ਦਾ ਲੇਖਾ-ਜੋਖਾ ਕੀਤਾ ਜਾਵੇ ਅਤੇ ਐਕਟ ਵਿਚ ਪੰਥਕ ਹਿੱਤਾਂ ਤੋਂ ਉਲਟ ਜੇ ਕੋਈ ਧਾਰਾ ਹੈ ਤਾਂ ਉਸ ਦੀ ਸੋਧ ਲਈ ਉਪਰਾਲਾ ਕੀਤਾ ਜਾਵੇ।

(3) ਗੁਰਦੁਆਰਾ ਪ੍ਰਬੰਧ ਨੂੰ ਸਿਆਸਤ ਦੀ ਕੁਟਲਤਾ ਦੇ ਪ੍ਰਭਾਵ ਤੋਂ ਪਾਕ ਰੱਖਣ ਨੂੰ ਯਕੀਨੀ ਬਣਾਇਆ ਜਾਵੇ।

(4) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਬਾਕੀ ਤਖ਼ਤ ਸਾਹਿਬਾਨ ਆਪੋ ਆਪਣੀ ਥਾਵੇਂ ਪੰਥ ਦੀਆਂ ਗੌਰਵਸ਼ੀਲ ਸੰਸਥਾਵਾਂ ਹਨ। ਇਨ੍ਹਾਂ ਸੰਸਥਾਵਾਂ ਦੇ ਸੇਵਾਦਾਰਾਂ ਨੂੰ ਗੁਰੂ-ਪੰਥ ਵੱਲੋਂ ਸੌਂਪੀ ਹੋਈ ਜ਼ਿੰਮੇਵਾਰੀ ਪਰਸਪਰ ਪਿਆਰ ਸਤਿਕਾਰ ਅਤੇ ਮਿਲਵਰਤਣ ਦੀ ਭਾਵਨਾ ਅਧੀਨ ਨਿਭਾ ਕੇ ਗੁਰੂ-ਪੰਥ ਵਲੋਂ ਸੁਰਖ਼ਰੂ ਹੋਣਾ ਚਾਹੀਦਾ ਹੈ।

-/*ਸਹੀ* (ਮੋਹਣ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/*ਸਹੀ* (ਚਰਨ ਸਿੰਘ)
*ਗ੍ਰੰਥੀ*, ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/*ਸਹੀ* (ਜੋਗਿੰਦਰ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ

-/*ਸਹੀ* (ਗੁਰਬਚਨ ਸਿੰਘ)
*ਗ੍ਰੰਥੀ*, ਸ੍ਰੀ ਦਰਬਾਰ ਸਾਹਿਬ

-/*ਸਹੀ* (ਰਵੇਲ ਸਿੰਘ)
*ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



## 104

ਨੰ: ਅ.ਤ./2K/647 ਮਿਤੀ : 24-10-2000

ਅੱਜ ਮਿਤੀ 24-10-2000 ਨੂੰ ਭਾਈ ਨਿਰੰਜਨ ਸਿੰਘ ਰਾਗੀ ਜਵੱਦੀ ਕਲਾਂ ਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਪੇਸ਼ ਹੋਏ ਅਤੇ ਉਨ੍ਹਾਂ ਨੇ ਮਲੇਸ਼ੀਆ ਸਿੰਘਾਪੁਰ ਵਿਚ ਕੁਰਸੀਆਂ ਵਾਲੇ ਗੁਰਦੁਆਰਾ ਸਾਹਿਬਾਨ ਵਿਚ ਕੀਰਤਨ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਾਂ ਦੀ ਅਚੇਤਨ ਉਲੰਘਣਾ ਹੋ ਜਾਣ ਲਈ ਖਿਮਾ ਯਾਚਨਾ ਕੀਤੀ ਹੈ। ਉਪਰੰਤ ਦੇਸ਼-ਵਿਦੇਸ਼ ਦੀਆਂ ਸਮੂੰਹ ਸੰਗਤਾਂ ਨੂੰ ਵਿਦਿਤ ਹੋਵੇ ਕਿ ਸੰਗਤਾਂ ਇਸ ਰਾਗੀ ਜਥੇ ਨੂੰ ਪਹਿਲਾਂ ਵਾਂਗ ਹੀ ਮਾਨ-ਸਨਮਾਨ ਅਤੇ ਸਹਿਯੋਗ ਦੇ ਕੇ ਸਤਿਸੰਗ ਦੇ ਲਾਹੇ ਪ੍ਰਾਪਤ ਕਰਨ।

ਗੁਰੂ ਪੰਥ ਦੇ ਦਾਸ :

-/*ਸਹੀ*
(ਮੋਹਣ ਸਿੰਘ)
*ਹੈਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/*ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/*ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/*ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

-/*ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



## 105

ਨੰ: ਅ.ਤ./2K/648 ਮਿਤੀ : 24-10-2000

ਦੇਸ਼-ਵਿਦੇਸ਼ ਦੀਆਂ ਗੁਰਸਿੱਖ ਸੰਗਤਾਂ ਨੂੰ ਵਿਦਿਤ ਹੋਵੇ ਕਿ ਗੁਰੂ ਖ਼ਾਲਸਾ ਪੰਥ ਦੇ ਗੁਰਮਤਿ ਸਿਧਾਂਤ ਅਤੇ ਮਰਯਾਦਾ ਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਸੰਗਤ ਵਿਚ ਅਤੇ ਗੁਰੂ ਕੇ ਲੰਗਰ ਅੰਦਰ ਪੰਗਤ ਵਿਚ ਸਤਿਕਾਰ ਨਾਲ ਚੌਂਕੜਾ ਲਾ ਕੇ ਬੈਠਣਾ ਹੀ ਯੋਗ ਹੈ। ਪਰ ਸਰੀਰਕ ਤੌਰ 'ਤੇ ਅਪੰਗ ਜਾਂ ਕਿਸੇ ਹੋਰ ਕਾਰਨ ਸਰੀਰਕ ਤੌਰ 'ਤੇ ਅਸਮਰਥ ਹੋ ਚੁੱਕੇ ਕਿਸੇ ਵੀ ਗੁਰਸਿੱਖ ਸ਼ਰਧਾਲੂ ਲਈ ਸੰਗਤ ਅਤੇ ਪੰਗਤ ਵਿਚ ਸਥਾਨਕ ਪ੍ਰਬੰਧਕਾਂ ਵੱਲੋਂ ਉਨ੍ਹਾਂ ਦੀ ਸਰੀਰਕ ਮਜਬੂਰੀ ਨੂੰ ਧਿਆਨ ਵਿਚ ਰੱਖ ਕੇ

ਢੁਕਵਾਂ ਯੋਗ ਪ੍ਰਬੰਧ ਕੀਤਾ ਜਾਵੇ। ਅਜਿਹਾ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਨ-ਸਤਿਕਾਰ ਦਾ ਪੂਰਨ ਤੌਰ 'ਤੇ ਧਿਆਨ ਰੱਖਿਆ ਜਾਵੇ।

ਗੁਰੂ ਪੰਥ ਦੇ ਦਾਸ:

*-/ਸਹੀ*
(ਮੋਹਣ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)



**106**

ਨੰ: ਅ.ਤ./2001/864 ਮਿਤੀ : 27-2-2001

ਹੁਕਮਨਾਮਾ

ਸ: ਰਤਨ ਸਿੰਘ,

ਤੁਸੀਂ ਅੱਜ ਮਿਤੀ 27-2-2001 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੇ-ਆਪ ਨੂੰ ਇਕ ਨਿਮਾਣੇ ਸਿੱਖ਼ ਵਜੋਂ ਪੇਸ਼ ਕੀਤਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਹਰ ਆਦੇਸ਼ ਦੇ ਪਾਲਣਾ ਕਰਨ ਦੀ ਵਚਨ-ਬੱਧਤਾ ਦਿਖਾਈ ਹੈ। ਪੰਜ ਸਿੰਘ ਸਾਹਿਬਾਨ ਵੱਲੋਂ ਤੁਹਾਡੀ ਲਿਖਤੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

ਇਕ ਹਫ਼ਤਾ ਗੁਰਦੁਆਰਾ ਸਾਹਿਬ ਵਿਖੇ ਇਕ ਘੰਟਾ ਗੁਰਬਾਣੀ ਕੀਰਤਨ ਸੁਣਨਾ ਹੈ, ਇਕ ਘੰਟਾ ਜੋੜੇ ਝਾੜਨੇ ਗੁਰੂ ਸੰਗਤ ਦੇ ਅਤੇ ਇਕ ਘੰਟਾ ਲੰਗਰ ਵਿਖੇ ਜਾ ਕੇ ਭਾਂਡੇ ਮਾਂਜਣੇ।

ਤਨਖ਼ਾਹ ਪੂਰੀ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ

500 ਦਮੜੇ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ 500 ਦਮੜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਖ਼ਜ਼ਾਨੇ ਵਿਖੇ ਪਾਉਣੇ। ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਿਛਲੀਆਂ ਭੁੱਲਾਂ ਲਈ ਖਿਮਾ-ਜਾਚਨਾ ਲਈ ਅਰਦਾਸ ਕਰਵਾਉਣੀ।

ਤਨਖ਼ਾਹ ਪੂਰੀ ਹੋਣ ਤੇ ਅਰਦਾਸ ਉਪਰੰਤ ਤੁਹਾਨੂੰ ਗੁਰੂ ਖ਼ਾਲਸਾ ਪੰਥ ਵਿਚ ਸ਼ਾਮਲ ਸਮਝਿਆ ਜਾਵੇਗਾ।




-/*ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



**107**

ਨੰ: ਅ.ਤ./2001/942 ਮਿਤੀ : 17-3-2001

## ਆਦੇਸ਼

ਬਾਬਾ ਸੰਤਾ ਸਿੰਘ ! ਤੁਹਾਨੂੰ ਸੰਨ 1984 ਵਿਚ ਸਮੇਂ ਦੀ ਸਰਕਾਰ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਕੀਤੇ ਗਏ ਹਮਲੇ ਉਪਰੰਤ ਇਸ ਇਮਾਰਤ ਦੀ ਉਸਾਰੀ ਦੇ ਸੰਬੰਧ ਵਿਚ ਗੁਰੂ-ਪੰਥ ਦੀਆਂ ਭਾਵਨਾਵਾਂ ਦੇ ਅਨੁਕੂਲ ਪੰਥ ਵਿਚੋਂ ਛੇਕਿਆ ਗਿਆ ਸੀ। ਇਸ ਸੰਬੰਧੀ ਤੁਹਾਡੇ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀਆਂ ਭੁੱਲਾਂ ਬਖ਼ਸ਼ਾਉਣ ਲਈ ਬੇਨਤੀ ਪੱਤਰ ਭੇਜਿਆ ਗਿਆ ਹੈ। ਜਿਸ 'ਤੇ ਵਿਚਾਰ ਕਰਦਿਆਂ ਹੋਇਆਂ ਪੰਜ ਸਿੰਘ ਸਾਹਿਬਾਨ ਵੱਲੋਂ ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣ 'ਤੇ ਹੇਠ ਲਿਖੀ ਸੇਵਾ ਲਾਈ ਜਾਂਦੀ ਹੈ :

(1) ਤੁਸੀਂ ਆਪਣੀ ਰਿਹਾਇਸ਼ 'ਤੇ ਨਿਤਨੇਮ ਤੋਂ ਇਲਾਵਾ ਹਰ ਰੋਜ਼ ਪੰਜ ਦਿਨ ਪੰਜ-ਪੰਜ ਜਪੁਜੀ ਸਾਹਿਬ ਦੇ ਪਾਠ ਕਰਨੇ ਜਾਂ ਸੁਣਨੇ ਹਨ।

(2) ਉਪਰੰਤ ਤਖ਼ਤ ਸ੍ਰੀ ਦਮਦਮਾ ਸਾਹਿਬ ਤੇ ਗੁਰਦੁਆਰਾ ਲਿਖਣਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣਾ। 1100/- ਰੁਪਏ ਗੁਰੂ ਕੀ ਗੋਲਕ ਵਿਚ ਪਾਉਣੇ। ਉਪਰੰਤ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣੀ।




-/*ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ





ਨੰ: ਅ.ਤ./01/998 ਮਿਤੀ : 18-4-2001

## ਪੰਜ ਸਿੰਘ ਸਾਹਿਬਾਨ ਵੱਲੋਂ ਕੌਮ ਦੇ ਨਾਮ ਸੰਦੇਸ਼

ਸਿੱਖ ਧਰਮ ਇਕ ਵਿਗਿਆਨਕ ਅਤੇ ਸਰਬੱਤ ਦੇ ਭਲੇ ਦੇ ਅਗਾਂਹ-ਵਧੂ ਫ਼ਲਸਫ਼ੇ ਵਾਲਾ ਧਰਮ ਹੋਣ ਕਰਕੇ ਗੁਰੂ ਸਾਹਿਬਾਨ ਨੇ ਇਸਤਰੀ ਜਾਤੀ ਨੂੰ ਮਨੁੱਖੀ ਸਮਾਜ ਵਿਚ ਅਤਿ ਸਤਿਕਾਰ ਭਰਿਆ ਰੁਤਬਾ ਬਖ਼ਸ਼ਿਆ ਹੈ। ਇਸਤਰੀ ਜਾਤੀ ਨਾਲ ਹੁੰਦੇ ਵਿਤਕਰੇ ਤੇ ਨਿਰਾਦਰ ਨੂੰ ਵੇਖ ਕੇ ਹੀ ਗੁਰੂ ਨਾਨਕ ਦੇਵ ਜੀ ਨੇ ਬੁਲੰਦ ਆਵਾਜ਼ ਵਿਚ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਦਾ ਫ਼ੁਰਮਾਨ ਕੀਤਾ ਸੀ। ਸਿੱਖ ਇਤਿਹਾਸ ਵਿਚ ਇਸੇ ਵਿਚਾਰ ਦਾ ਹੀ ਅਸਲੀ ਰੂਪ ਮਾਤਾ ਖੀਵੀ ਜੀ ਵੱਲੋਂ ਲੰਗਰ ਦੀ ਜ਼ਿੰਮੇਵਾਰੀ ਅਤੇ ਖ਼ਾਲਸਾ ਸਾਜਨਾ ਸਮੇਂ ਮਾਤਾ ਸਾਹਿਬ ਕੌਰ ਜੀ ਵੱਲੋਂ ਅੰਮ੍ਰਿਤ ਦੇ ਬਾਟੇ ਵਿਚ ਪਤਾਸੇ ਪਾਉਣ ਦੇ ਕੌਤਕ ਰਾਹੀਂ ਨਜ਼ਰ ਆਉਂਦਾ ਹੈ।

ਸਿੱਖ ਰਹਿਤਨਾਮਿਆਂ ਅਤੇ ਸਿੱਖ ਰਹਿਤ ਮਰਯਾਦਾ ਵਿਚ ਕੁੜੀ-ਮਾਰ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖਣ ਦਾ ਆਦੇਸ਼ ਵੀ ਇਸੇ ਵਿਚਾਰਧਾਰਾ ਦਾ ਹੀ ਹਿੱਸਾ ਹੈ। ਅੱਜ ਗਰਭ ਵਿਚ ਪਲ ਰਹੇ ਬੱਚੇ ਦੀ ਤੰਦਰੁਸਤੀ ਜਾਚਣ ਲਈ ਸਿਹਤ ਵਿਗਿਆਨੀਆਂ ਵੱਲੋਂ ਕੀਤੀ ਖੋਜ ਦੀ ਦੁਰਵਰਤੋਂ ਕਰ ਕੇ ਗਰਭ ਟੈਸਟ ਰਾਹੀਂ ਲੜਕੀ ਦਾ ਪਤਾ ਲੱਗਣ 'ਤੇ ਬਹੁਤ ਸਾਰੇ ਨਾ-ਸਮਝ ਲੋਕਾਂ ਵੱਲੋਂ ਭਰੂਣ ਹੱਤਿਆ ਕਰ ਦਿੱਤੀ ਜਾਂਦੀ ਹੈ। ਇਸ ਰੁਝਾਨ ਦੇ ਦਿਨੋ-ਦਿਨ ਵਧਣ ਕਰਕੇ ਜਿਥੇ ਮਨੁੱਖੀ ਰੂਹ ਦੇ ਇਸਤਰੀ-ਜਾਮੇ ਦਾ ਅਪਮਾਨ ਕੀਤਾ ਜਾ ਰਿਹਾ ਹੈ ਉਥੇ ਨਾਲ ਹੀ ਪੁਰਖਾਂ ਦੇ ਮੁਕਾਬਲੇ ਇਸਤਰੀਆਂ ਦੀ ਨਿਤਾ ਪ੍ਰਤੀ ਘੱਟ ਰਹੀ ਗਿਣਤੀ ਕਾਰਨ ਅਣਸੁਖਾਵੀਂ ਸਮਾਜਿਕ ਸਥਿਤੀ ਬਣਦੀ ਜਾ ਰਹੀ ਹੈ। ਸਿੱਖ ਸੰਗਤਾਂ ਅਤੇ ਵਿਚਾਰਵਾਨਾਂ ਵੱਲੋਂ ਇਸ ਸੰਬੰਧੀ ਚਿੰਤਾ ਪ੍ਰਗਟ ਕਰਨ ਵਾਲੇ ਪੱਤਰ ਸਿੰਘ ਸਾਹਿਬਾਨ ਪਾਸ ਨਿਰੰਤਰ ਪਹੁੰਚ ਰਹੇ ਹਨ। ਇਸ ਅਣਮਨੁੱਖੀ, ਅਨੈਤਿਕ ਅਤੇ ਅਧਾਰਮਿਕ ਬਿਰਤੀ ਨੂੰ ਠੱਲ੍ਹ ਪਾਉਣ ਲਈ ਪੰਜ ਸਿੰਘ ਸਾਹਿਬਾਨ ਵੱਲੋਂ ਗੁਰਮਤਿ ਵਿਚਾਰਧਾਰਾ ਦੀ ਰੌਸ਼ਨੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੁੱਚੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਇਹ ਆਦੇਸ਼ ਦਿੱਤਾ ਜਾਂਦਾ ਹੈ ਕਿ ਕੋਈ ਵੀ ਗੁਰਸਿੱਖ ਮਾਈ ਭਾਈ ਮਾਤਾ ਦੇ ਗਰਭ ਵਿਚ ਲੜਕੀ ਦਾ ਪਤਾ ਲੱਗਣ 'ਤੇ ਭਰੂਣ ਹੱਤਿਆ ਦਾ ਮਨਮੁਖੀ ਕਾਰਾ ਨਾ ਕਰੇ। ਸਿੱਖ ਰਹਿਤ ਮਰਯਾਦਾ ਅਨੁਸਾਰ ਐਸਾ. ਕਰਨ ਵਾਲਾ ਵਿਅਕਤੀ ਤਨਖ਼ਾਹੀਆ ਹੈ। ਬਾਕੀ ਮਨੁੱਖੀ ਭਾਈਚਾਰੇ ਨੂੰ ਵੀ ਸਾਡਾ ਇਹੋ ਹੀ ਸੰਦੇਸ਼ ਹੈ ਕਿ ਅਸੀਂ ਸਾਰੇ ਆਪਣੇ ਪ੍ਰਭੂ ਪਿਤਾ ਦੇ ਸਾਜੇ ਹੋਏ ਮਨੁੱਖੀ ਸਰੀਰਕ ਜਾਮਿਆਂ ਦਾ ਇਸਤਰੀ ਪੁਰਸ਼ ਦੇ ਵਖਰੇਵੇਂ ਤੋਂ ਉਪਰ ਉਠ ਕੇ ਇੱਕੋ ਜਿਹਾ ਮਾਨ-ਸਤਿਕਾਰ ਕਰੀਏ।

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



ਨੰ: ਅ.ਤ./2001/1042 ਮਿਤੀ : 3-5-2001

## ਆਦੇਸ਼

ਸ੍ਰ: ਮਨਮੋਹਨ ਸਿੰਘ ਤੇ ਸਮੂੰਹ ਪਰਿਵਾਰ,

ਅੱਜ ਮਿਤੀ 3-5-2001 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਵੱਲੋਂ ਤੁਹਾਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਬਾਬੂ ਤੇਜਾ ਸਿੰਘ ਭਸੌੜ ਅਤੇ ਬੀਬੀ ਨਿਰੰਜਣ ਕੌਰ ਦੀਆਂ ਭੁੱਲਾਂ ਦੀ ਖਿਮਾ-ਜਾਚਨਾ ਦੇ ਸੰਬੰਧ ਵਿਚ ਆਪ ਸਮੂੰਹ ਪਰਿਵਾਰ ਨੇ ਰਲ ਕੇ ਅਦਬ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪਾਠ ਕਰਨਾ ਹੈ। ਉਪਰੰਤ ਸਮੂੰਹ ਪਰਿਵਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ 101 ਦਮੜੇ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣੀ ਹੈ।[25]

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

---

25. ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਣ ਕੌਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 9 ਅਗਸਤ, 1928 ਨੂੰ ਹੋਏ ਹੁਕਮਨਾਮੇ ਅਨੁਸਾਰ ਪੰਥ ਵਿੱਚੋਂ ਖ਼ਾਰਜ ਕਰ ਦਿੱਤਾ ਗਿਆ ਸੀ। ਅਸਲ ਹੁਕਮਨਾਮਾ ਲੜੀ ਨੰ: 10 'ਤੇ ਅੰਕਿਤ ਹੈ।





ਨੰ: ਅ.ਤ./01/1064 ਮਿਤੀ : 15-5-2001

## ਆਦੇਸ਼

ਡਾ: ਰਨਬੀਰ ਸਿੰਘ ਅਤੇ ਸ: ਨਿਰੰਜਨ ਸਿੰਘ ਢਿੱਲੋਂ ਦੇ ਦਰਮਿਆਨ ਗੁਰੂ ਤੇਗ ਬਹਾਦਰ ਪਬਲਿਕ ਸਕੂਲ ਖ਼ਾਨਕੋਟ (ਅੰਮ੍ਰਿਤਸਰ) ਦੇ ਵਾਦ-ਵਿਵਾਦ ਦਾ ਮਾਮਲਾ ਪੰਜ ਸਿੰਘ ਸਾਹਿਬਾਨ ਦੇ ਨੋਟਿਸ ਵਿਚ ਲਿਆਂਦਾ ਗਿਆ, ਦੀਰਘ ਵਿਚਾਰ ਕਰਨ ਉਪਰੰਤ ਦੋਹਾਂ ਧਿਰਾਂ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਤੁਸੀਂ ਆਪਸੀ ਲੜਾਈ ਝਗੜੇ ਵਿਚ ਹੱਥੋ-ਪਾਈ ਕਰਦਿਆਂ ਇਕ ਦੂਜੇ ਦੇ ਗੁਰਸਿੱਖੀ ਸਰੂਪ ਦੀ ਬੇਅਦਬੀ ਕੀਤੀ ਹੈ। ਇਸ ਸੰਬੰਧੀ ਪ੍ਰਾਸਚਿਤ ਵਜੋਂ ਡਾ: ਰਨਬੀਰ ਸਿੰਘ ਅਤੇ ਸ: ਨਿਰੰਜਨ ਸਿੰਘ ਢਿੱਲੋਂ ਸਮੇਤ ਪਰਿਵਾਰ ਆਪਣੇ ਨਿੱਤਨੇਮ ਤੋਂ ਇਲਾਵਾ ਪੰਜ-ਪੰਜ ਜਪੁਜੀ ਸਾਹਿਬ ਦੇ ਪਾਠ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ 101/-, 101/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਖਿਮਾ-ਜਾਚਨਾ ਦੀ ਅਰਦਾਸ ਕਰਾਉਣ।

ਦੋਹਾਂ ਧਿਰਾਂ ਵਲੋਂ ਇਕ ਦੂਜੇ ਵਿਰੁੱਧ ਚੱਲ ਰਹੇ ਫ਼ੌਜਦਾਰੀ ਮੁਕੱਦਮੇ ਵਾਪਸ ਲੈ ਲਏ ਜਾਣ।

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./2001/1066 ਮਿਤੀ : 15-5-2001

ਭਾਈ ਹਰਭਜਨ ਸਿੰਘ, ਭਾਈ ਹਰਿੰਦਰਪਾਲ ਸਿੰਘ,
ਭਾਈ ਮਹਿੰਦਰਪਾਲ ਸਿੰਘ,
ਮੈਸਰਜ਼ ਚਤਰ ਸਿੰਘ ਜੀਵਨ ਸਿੰਘ, ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ।

ਤੁਹਾਡੇ ਵੱਲੋਂ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੀ ਛਪਾਈ ਅਤੇ ਉਨ੍ਹਾਂ ਨੂੰ ਸੰਬੰਧਤ ਧਿਰਾਂ ਤਕ ਪਹੁੰਚਾਉਣ ਵਿਚ ਦਿਖਾਏ ਗਏ ਅਵੇਸਲੇ-ਪਣ ਕਰਕੇ ਤੁਹਾਨੂੰ ਪਹਿਲਾਂ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚਿਤਾਵਨੀ ਦਿੱਤੀ ਗਈ ਸੀ ਅਤੇ ਇਸੇ ਕੁਤਾਹੀ ਕਰਕੇ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ, ਪਰ ਇਸ ਦੇ ਬਾਵਜੂਦ ਤੁਸੀਂ ਆਪਣੀ ਇਸ ਭੁੱਲ ਨੂੰ ਨਹੀਂ ਸੁਧਾਰਿਆ। ਸੋ ਇਸ ਸੰਬੰਧੀ ਦੁਬਾਰਾ ਸਿੱਖ ਸੰਗਤਾਂ ਵਲੋਂ ਪਹੁੰਚੀ ਸ਼ਿਕਾਇਤ ਦੇ ਆਧਾਰ 'ਤੇ ਸਿੰਘ ਸਾਹਿਬਾਨ ਵੱਲੋਂ ਇਹ ਮਹਿਸੂਸ ਕੀਤਾ ਗਿਆ ਹੈ ਕਿ ਤੁਸੀਂ ਪੰਥਕ ਮਰਯਾਦਾਵਾਂ ਅਤੇ ਗੁਰਸਿਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਨਿਰੰਤਰ ਨਜ਼ਰ-ਅੰਦਾਜ਼ ਕਰਦੇ ਆ ਰਹੇ ਹੋ, ਜੋ ਕਿ ਕਿਸੇ ਵੀ ਗੁਰਸਿੱਖ ਲਈ ਬਹੁਤ ਵੱਡੀ ਭੁੱਲ ਹੈ। ਇਸ ਆਧਾਰ 'ਤੇ ਤੁਹਾਨੂੰ ਭਵਿੱਖ ਵਿਚ ਐਸਾ ਕਰਨ ਤੋਂ ਰੋਕਣ ਦੀ ਚਿਤਾਵਨੀ ਦਿੰਦਿਆਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) 10 ਦਿਨ ਰੋਜ਼ਾਨਾ ਇਕ ਘੰਟਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਸੁਣਨਾ।
(2) 10 ਦਿਨ ਰੋਜ਼ਾਨਾ ਇਕ ਘੰਟਾ ਜੋੜੇ ਘਰ ਵਿਚ ਜੋੜੇ ਝਾੜਨੇ।
(3) 10 ਦਿਨ ਰੋਜ਼ਾਨਾ ਇਕ ਘੰਟਾ ਲੰਗਰ ਘਰ ਵਿਚ ਭਾਂਡਿਆਂ ਨੂੰ ਮਾਂਜਣ ਦੀ ਸੇਵਾ ਕਰਨੀ।

ਉਪਰੰਤ 1100/- ਰੁਪਏ ਸ੍ਰੀ ਹਰਿਮੰਦਰ ਸਾਹਿਬ ਦੀ ਗੋਲਕ ਵਿਚ ਪਾਉਣੇ ਅਤੇ 2100/- ਰੁਪਏ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ ਪਾ ਕੇ 100/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਾ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਲਈ ਅਰਦਾਸ ਕਰਾਉਣੀ।

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ





ਮਿਤੀ : 9-7-2001

ਪਿਆਰਾ ਸਿੰਘ ਭਨਿਆਰਾ ਵਲੋਂ ਥਾਂ-ਥਾਂ 'ਤੇ ਜਾ ਕੇ ਗੁਰਮਤਿ ਸਮਾਗਮ ਕਰਨ ਦੀ ਆੜ ਹੇਠ ਸਿੱਖੀ ਸਿਧਾਂਤਾਂ ਨੂੰ ਢਾਹ ਲਾਉਣ ਵਾਲੀਆਂ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ ਅਤੇ ਉਸ ਵੱਲੋਂ ਲਿਖੇ ਗਏ ਭਵ-ਸਾਗਰ ਸਮੁੰਦਰ ਗ੍ਰੰਥ ਦੇ ਨਾਂ 'ਤੇ ਲਿਖੀ ਗਈ ਰਚਨਾ ਵਿਚ ਗੁਰੂ ਨਾਨਕ ਨਾਮ ਲੇਵਾ, ਅੰਮ੍ਰਿਤਧਾਰੀ ਸਿੰਘਾਂ, ਗ੍ਰੰਥੀ ਸਿੰਘਾਂ, ਸਿੱਖ ਪ੍ਰਚਾਰਕਾਂ, ਗੁਰਦੁਆਰਾ ਸਾਹਿਬਾਨ ਅਤੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਖ਼ਿਲਾਫ਼ ਇਤਰਾਜ਼ਯੋਗ ਕੋਝੀਆਂ ਟਿੱਪਣੀਆਂ ਕੀਤੀਆਂ ਗਈਆਂ ਹਨ।

ਦੇਸ਼-ਵਿਦੇਸ਼ ਦੇ ਸਮੂਹ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਉਹ ਨਿੱਜੀ ਜਾਂ ਪ੍ਰੀਵਾਰਕ ਤੌਰ 'ਤੇ ਪਿਆਰਾ ਸਿੰਘ ਭਨਿਆਰਾ ਵਾਲੇ ਦੇ ਡੇਰੇ ਜਾਂ ਉਸ ਵੱਲੋਂ ਕੀਤੇ ਜਾ ਰਹੇ ਸਮਾਗਮਾਂ ਵਿਚ ਕਿਸੇ ਕਿਸਮ ਦੀ ਨਾ ਹੀ ਸ਼ਮੂਲੀਅਤ ਕਰਨ ਅਤੇ ਨਾ ਹੀ ਉਸ ਦੇ ਪੈਰੋਕਾਰਾਂ ਜਾਂ ਉਸ ਨੂੰ ਸਹਿਯੋਗ ਦੇਣ। ਉਲੰਘਣਾ ਕਰਨ ਵਾਲਿਆਂ ਵਿਰੁੱਧ ਗੁਰਮਤਿ ਸਿਧਾਂਤਾਂ ਅਤੇ ਪ੍ਰੰਪਰਾਵਾਂ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

ਗੁਰੂ ਰਾਖਾ,

ਗੁਰੂ ਪੰਥ ਦੇ ਦਾਸ :

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./2001/1312 ਮਿਤੀ : 7-10-2001

ਇਕਬਾਲ ਸਿੰਘ, ਸੁਰਿੰਦਰ ਸਿੰਘ,

ਤੁਸੀਂ ਪਿਛਲੇ ਅਰਸੇ ਵਿਚ ਭਨਿਆਰਾ ਵਾਲੇ ਡੇਰੇ ਨੂੰ ਚਿੱਠੀਆਂ ਭੇਜ ਕੇ ਪਿਆਰਾ ਸਿੰਘ ਨੂੰ ਮਾਨਤਾ ਦੇਣ ਦਾ ਦੋਸ਼ ਪ੍ਰਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਭੁੱਲ ਬਖ਼ਸ਼ਾਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ 7-10-2001 ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਚਾਰ ਦਿਨ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਘੰਟਾ ਕੀਰਤਨ ਸੁਣਨਾ।
(2) ਇਕ ਘੰਟਾ ਜੋੜੇ ਝਾੜਨ ਦੀ ਸੇਵਾ ਕਰਨੀ।
(3) ਇਕ ਘੰਟਾ ਸੰਗਤਾਂ ਦੇ ਲੰਗਰ ਦੇ ਭਾਂਡੇ ਮਾਂਜਣ ਦੀ ਸੇਵਾ ਕਰਨੀ।
(4) ਇਹ ਉਪਰੋਕਤ ਸੇਵਾ ਇਸੇ ਤਰ੍ਹਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਨਿਭਾਉਣੀ ਅਤੇ ਫਿਰ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ, ਸਰਹਿੰਦ ਵਿਖੇ ਨਿਭਾਉਣੀ।

ਇਸ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਪੰਜ ਸੌ ਇਕ ਰੁਪਏ ਦੀ ਦੇਗ ਲੈ ਕੇ ਭੁੱਲਾਂ ਬਖ਼ਸ਼ਾਣ ਲਈ ਅਰਦਾਸ ਕਰਵਾਣੀ।

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./2001/1273 ਮਿਤੀ : 12-10-2001

## ਹੁਕਮਨਾਮਾ

ਅੱਜ ਮਿਤੀ 12-10-2001 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਕਰਨ ਵਾਲੇ ਪਿਆਰਾ ਸਿੰਘ ਭਨਿਆਰਾ ਵਾਲੇ ਕੋਲ ਜਾਣ ਕਰਕੇ ਗੁਰਦੇਵ ਸਿੰਘ ਬਾਦਲ, ਕੇਵਲ ਸਿੰਘ ਬਾਦਲ, ਅਮਰੀਕ ਸਿੰਘ ਆਲੀਵਾਲ, ਭਾਗ ਸਿੰਘ ਸੁਰਤਾਪੁਰ ਅਤੇ ਸੁਰਜੀਤ ਸਿੰਘ ਨੇ ਆਪਣੇ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਕੀਤਾ। ਇਨ੍ਹਾਂ ਸਾਰਿਆਂ ਦਾ ਪੱਖ ਸੁਣਨ ਅਤੇ ਭਨਿਆਰੇ ਵਾਲੇ ਦੀ ਅਖੌਤੀ ਕਿਤਾਬ ਦੀ ਪੜਤਾਲ ਕਰਨ ਉਪਰੰਤ ਇਹ ਸਪੱਸ਼ਟ ਹੋਇਆ ਕਿ ਇਹ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਖ ਹੁੰਦੇ ਹੋਏ ਭਨਿਆਰੇ ਵਾਲੇ ਦੀ ਮਾਨਤਾ ਬਣਾਉਣ ਦੇ ਦੋਸ਼ੀ ਹਨ, ਜਿਸ ਕਰਕੇ ਇਨ੍ਹਾਂ ਨੂੰ ਪੰਥਕ ਮਰਯਾਦਾ ਅਨੁਸਾਰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ :

ਪੰਜਾਂ ਹੀ ਤਖ਼ਤਾਂ 'ਤੇ ਤਿੰਨ ਤਿੰਨ ਦਿਨ ਲਈ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨ, ਇਕ ਘੰਟਾ ਜੋੜੇ ਝਾੜਨ ਅਤੇ ਇਕ ਘੰਟਾ ਲੰਗਰ ਦੇ ਬਰਤਨ ਮਾਂਜਣ ਦੀ ਸੇਵਾ ਕਰਨ।

ਇਸ ਸੇਵਾ ਦੇ ਨਾਲ ਨਾਲ ਅੱਧਾ ਘੰਟਾ ਇਹ ਲਿਖਤ "ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਨ, ਬਚਨ ਕਰਮ ਕਰਕੇ ਜਾਗਤਿ ਜੋਤਿ ਸਤਿਗੁਰੂ ਮੰਨਦਾ ਹਾਂ ਅਤੇ ਇਸ ਸੰਬੰਧੀ ਹੋਈ ਭੁੱਲ ਲਈ ਖਿਮਾ ਮੰਗਦਾ ਹਾਂ। ਮੈਂ ਵਿਅਕਤੀਗਤ ਰੂਪ ਵਿਚ ਕਿਸੇ ਨੂੰ ਗੁਰੂ ਤੁੱਲ ਨਹੀਂ ਮੰਨਦਾ ਤੇ ਨਾ ਹੀ ਮੰਨਾਂਗਾ।" ਲੈ ਕੇ ਸੰਗਤਾਂ ਦੇ ਸਨਮੁਖ ਖੜੇ ਹੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਹਰੇਕ 1100/- 1100/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣ।

-/ਸਹੀ
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ




-/ਸਹੀ
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

-/ਸਹੀ
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ





ਨੰ: ਅ.ਤ./2001/1311 ਮਿਤੀ : 7-11-2001

## ਹੁਕਮਨਾਮਾ

ਜਰਨੈਲ ਸਿੰਘ ਠੇਕੇਦਾਰ,
ਜਗਜੀਵਨ ਸਿੰਘ, ਸੁਦਰਸ਼ਨ ਸਿੰਘ, ਰਾਜਿੰਦਰ ਸਿੰਘ,
ਬੀਬੀ ਮਨਜੀਤ ਕੌਰ, ਬੀਬੀ ਸੁਰਿੰਦਰ ਕੌਰ।

ਤੁਸੀਂ ਪਿਛਲੇ ਅਰਸੇ ਵਿਚ ਭਨਿਆਰਾ ਵਾਲੇ ਦੇ ਡੇਰੇ ਨੂੰ ਮਾਨਤਾ ਦੇਣ ਦਾ ਦੋਸ਼ ਪ੍ਰਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ 7-11-2001 ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ:

(1) ਤੁਸੀਂ ਗੁਰਦੁਆਰਾ ਭੱਠਾ ਸਾਹਿਬ ਰੋਪੜ ਵਿਖੇ 10 ਦਿਨ ਹਰ ਰੋਜ਼ ਇਕ-ਇਕ ਘੰਟਾ ਕੀਰਤਨ ਸੁਣਨਾ, 10 ਦਿਨ ਹਰ ਰੋਜ਼ ਇਕ-ਇਕ ਘੰਟਾ ਲੰਗਰ ਦੇ ਬਰਤਨ ਸਾਫ਼ ਕਰਨੇ।

(2) 10 ਦਿਨ ਇਕ-ਇਕ ਘੰਟਾ ਹਰ ਰੋਜ਼ ਸੰਗਤਾਂ ਦੇ ਜੋੜੇ ਝਾੜਨੇ।

ਉਪਰੰਤ 251/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਨੀ।

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./2001/1380 ਮਿਤੀ : 20-11-2001

ਭਾਈ ਬਲਬੀਰ ਸਿੰਘ,
ਬੀਬੀ ਮਨਜੀਤ ਕੌਰ
ਪਿੰਡ ਲੁਹਾਰੀ ਕਲਾਂ

ਤੁਸੀਂ ਪਿਛਲੇ ਅਰਸੇ ਵਿਚ ਭਨਿਆਰਾ ਵਾਲੇ ਦੇ ਡੇਰੇ 'ਤੇ ਜਾਣ ਦਾ ਦੋਸ਼ ਪ੍ਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਆਪਣੀ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ 20-11-2001 ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(1) ਤੁਸੀਂ 7 ਦਿਨ ਗੁਰਦੁਆਰਾ ਅੰਬ ਸਾਹਿਬ, ਰੋਪੜ ਵਿਖੇ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।

(2) ਤੁਸੀਂ 7 ਦਿਨ ਗੁਰਦੁਆਰਾ ਅੰਬ ਸਾਹਿਬ, ਰੋਪੜ ਵਿਖੇ ਇਕ ਘੰਟਾ ਰੋਜ਼ਾਨਾ ਬਰਤਨ ਸਾਫ਼ ਕਰਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਕੜਾਹ ਪ੍ਰਸਾਦਿ ਦੀ ਦੇਗ ਕਰ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਨੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./01/1381 ਮਿਤੀ : 20-11-2001

## ਹੁਕਮਨਾਮਾ

ਭਾਈ ਬਲਬੀਰ ਸਿੰਘ, ਗੁਰਦੁਆਰਾ ਅਕਾਲਗੜ੍ਹ ਸ਼ਹੀਦਾਂ, ਸੈਕਟਰ 47-ਸੀ, ਚੰਡੀਗੜ੍ਹ
ਭਾਈ ਦਲੇਰ ਸਿੰਘ, ਪਟਿਆਲੇ ਵਾਲੇ, ਬਿੰਦਰਾ ਕਾਲੋਨੀ, ਨਾਭਾ ਰੋਡ, (ਪਟਿਆਲਾ)

ਤੁਸੀਂ ਭਨਿਆਰੇ ਵਾਲੇ ਪਿਆਰਾ ਸਿੰਘ ਨਾਲ ਸਮਾਗਮ ਵਿਚ ਸ਼ਾਮਲ ਹੋਏ ਅਤੇ ਸਿਰੋਪਾ ਲਿਆ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ :

(1) ਤੁਸੀਂ ਪੰਜ ਦਿਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।
(2) ਰੋਜ਼ਾਨਾ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।
(3) ਇਕ ਘੰਟਾ ਲੰਗਰ ਦੇ ਭਾਂਡੇ ਮਾਂਜਣੇ।
(4) ਇਹੋ ਸੇਵਾ ਪੰਜ ਦਿਨਾਂ ਲਈ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਨਿਭਾਉਣੀ।

ਉਪਰੰਤ 1100/- ਅੱਖਰੀ ਗਿਆਰਾਂ ਸੌ ਰੁਪਏ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਭੁੱਲ ਬਖ਼ਸ਼ਾਉਣ ਦੀ ਅਰਦਾਸ ਕਰਵਾਉਣੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./2001/1399

ਮਿਤੀ : 7-12-2001

## ਹੁਕਮਨਾਮਾ

ਭਾਈ ਸ਼ਮਸ਼ੇਰ ਸਿੰਘ,

ਤੁਹਾਨੂੰ ਪੰਥ ਵਿਚੋਂ ਛੇਕੇ ਭਨਿਆਰੇ ਵਾਲੇ ਦੇ ਡੇਰੇ ਨਾਲ ਸੰਬੰਧ ਰੱਖਣ ਅਤੇ ਉਸ ਨੂੰ ਮਾਨਤਾ ਦੇਣ ਦੇ ਦੋਸ਼ੀ ਪਾਇਆ ਗਿਆ ਹੈ। ਇਸ ਸੰਬੰਧ ਵਿਚ ਪੰਜ-ਪੰਜ ਦਿਨ ਤਿੰਨਾਂ ਤਖ਼ਤਾਂ 'ਤੇ ਹੇਠ ਲਿਖੀ ਸੇਵਾ ਨਿਭਾਉਣੀ ਹੈ :

(1) ਇਕ ਘੰਟਾ ਕੀਰਤਨ ਸੁਣਨਾ।
(2) ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।
(3) ਇਕ ਘੰਟਾ ਲੰਗਰ ਦੇ ਭਾਂਡੇ ਮਾਂਜਣੇ।

ਉਪਰੰਤ 1100/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)





ਨੰ: ਅ.ਤ./02/1620 ਮਿਤੀ : 18-4-2002

1. ਸ: ਗੁਰਦੇਵ ਸਿੰਘ
2. ਸ: ਗੁਰਮੁਖ ਸਿੰਘ
3. ਸ: ਭਜਨ ਸਿੰਘ
4. ਸ: ਇਕਬਾਲ ਸਿੰਘ
5. ਸ: ਹਰਜੀਤ ਸਿੰਘ
6. ਸ: ਜਸਪਾਲ ਸਿੰਘ
7. ਸ: ਇੰਦਰਪਾਲ ਸਿੰਘ
8. ਸ: ਅਮਰਜੀਤ ਸਿੰਘ
9. ਸ: ਤੀਰਥ ਸਿੰਘ
10. ਸ: ਪਰਮਿੰਦਰਪਾਲ ਸਿੰਘ
11. ਸ: ਸਰਬਪਾਲ ਸਿੰਘ
12. ਸ: ਕੁਲਦੀਪ ਸਿੰਘ
13. ਸ: ਚਰਨ ਸਿੰਘ
14. ਸ: ਗੁਰਮੀਤ ਸਿੰਘ
15. ਸ: ਰੋਸ਼ਨ ਸਿੰਘ
16. ਸ: ਇੰਦਰਜੀਤ ਸਿੰਘ

ਤੁਸੀਂ ਸਾਰਿਆਂ ਨੇ ਮਿਤੀ 24-3-2002 ਵਾਲੇ ਦਿਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰੋਪੜ ਵਿਖੇ ਆਪਸੀ ਲੜਾਈ, ਹੱਥੋਪਾਈ ਅਤੇ ਗਾਲੀ-ਗਲੋਚ ਕਰ ਕੇ ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ। ਇਸ ਬੇਅਦਬੀ ਦੇ ਦੋਸ਼ ਕਾਰਨ ਤੁਹਾਨੂੰ ਸਾਰਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੱਜ ਮਿਤੀ 18-4-2002 ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਪ੍ਰਾਸਚਿਤ ਵਜੋਂ ਹੇਠ ਲਿਖੀ ਸੇਵਾ ਲਾਈ ਜਾਂਦੀ ਹੈ। ਤੁਸੀਂ ਸਾਰਿਆਂ ਨੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰੋਪੜ ਵਿਖੇ ਸੰਗਤਾਂ ਦੀ ਹਾਜ਼ਰੀ ਵਿਚ 10 ਦਿਨ ਸੇਵਾ ਨਿਭਾਉਣੀ :

(1) ਅੱਧਾ ਘੰਟਾ ਸੰਗਤ ਦੇ ਜੋੜੇ ਝਾੜਨੇ।
(2) ਅੱਧਾ ਘੰਟਾ ਕੀਰਤਨ ਸੁਣਨਾ।
(3) ਸ੍ਰੀ 'ਜਪੁ ਜੀ' ਸਾਹਿਬ ਦਾ ਸੰਗਤੀ ਰੂਪ ਵਿਚ ਪਾਠ ਕਰਨਾ।

ਉਪਰੰਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਹਰ ਇਕ ਨੇ 101/-, 101/- ਰੁਪਏ ਦੀ ਨਿੱਜੀ ਤੌਰ 'ਤੇ ਕੜਾਹ ਪ੍ਰਸ਼ਾਦ ਦੀ ਦੇਗ ਕਰਾਉਣੀ ਅਤੇ 101/-, 101/- ਰੁਪਏ ਪ੍ਰਤੀ ਵਿਅਕਤੀ ਨੇ ਗੋਲਕ ਵਿਚ ਪਾਉਣੇ। ਉਪਰੰਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਹਾਜ਼ਰ ਹੋ ਕੇ ਖਿਮਾ-ਜਾਚਨਾ ਦੀ ਅਰਦਾਸ ਕਰਾਉਣੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ





ਨੰ: ਅ.ਤ./02/1668 ਮਿਤੀ : 4-5-2002

1. ਭਾਈ ਮਹਿੰਦਰ ਸਿੰਘ ਪ੍ਰਧਾਨ
2. ਭਾਈ ਪਰਮਜੀਤ ਸਿੰਘ ਸਕੱਤਰ
3. ਭਾਈ ਹਰਭਜਨ ਸਿੰਘ ਮੈਂਬਰ
4. ਭਾਈ ਜਰਨੈਲ ਸਿੰਘ ਮੈਂਬਰ

ਮਾਰਫ਼ਤ : ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,
ਮੁਹੱਲਾ ਚੌਧਰੀਆਂ, ਫ਼ਿਲੌਰ (ਜਲੰਧਰ)।

ਮਿਤੀ 17-4-2002 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੇ ਅਗਨ-ਭੇਟ ਹੋਣ ਦੀ ਮੰਦਭਾਗੀ ਘਟਨਾ ਤੁਹਾਡੀ ਅਣਗਹਿਲੀ ਕਾਰਨ ਹੋਈ ਹੈ, ਇਸ ਲਈ ਇਸ ਦੇ ਪ੍ਰਾਸਚਿਤ ਵਜੋਂ ਤੁਹਾਨੂੰ ਹੇਠ ਲਿਖੀ ਸੇਵਾ ਲਾਈ ਜਾਂਦੀ ਹੈ :

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਮੁਹੱਲਾ ਚੌਧਰੀਆਂ, ਫ਼ਿਲੌਰ (ਜਲੰਧਰ) ਵਿਖੇ ਸੱਤ ਦਿਨ ਰੋਜ਼ਾਨਾ ਹੇਠ ਲਿਖੀ ਸੇਵਾ ਨਿਭਾਉ :

(1) ਇਕ ਘੰਟਾ ਸੰਗਤ ਦੇ ਜੋੜੇ ਝਾੜਨੇ।
(2) ਇਕ ਘੰਟਾ ਬਰਤਨ ਸਾਫ਼ ਕਰਨੇ।
(3) ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ ਜਪੁ ਜੀ ਸਾਹਿਬ ਦਾ ਪਾਠ ਕਰਨਾ।

ਉਪਰੰਤ 101/- ਅੱਖਰੀ ਇਕ ਸੌ ਇਕ ਰੁਪਏ ਕੇਵਲ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਾਉਣ ਉਪਰੰਤ 101/- ਅੱਖਰੀ ਇਕ ਸੌ ਇਕ ਰੁਪਏ ਕੇਵਲ ਗੋਲਕ ਵਿਚ ਪਾ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਲਈ ਅਰਦਾਸ ਕਰਾਉਣੀ।

*-/ਸਹੀ*

(ਜੋਗਿੰਦਰ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ

ਸ੍ਰੀ ਅੰਮ੍ਰਿਤਸਰ



**121**

ਨੰ: ਅ.ਤ./2002/1669 ਮਿਤੀ : 4-5-2002

ਭਾਈ ਜਗਜੀਤ ਸਿੰਘ ਖ਼ਾਲਸਾ,
ਮੈਂਬਰ ਲੋਕਲ ਕਮੇਟੀ ਗੁਰਦੁਆਰਾ ਸ੍ਰੀ ਚਰਨਕੰਵਲ ਪਾਤਸ਼ਾਹੀ ਛੇਵੀਂ,
ਜੀਦੋਂਵਾਲ, ਗੁਰਪਲਾਹ ਸੋਤਰਾਂ ਸਾਹਿਬ ਬੰਗਾ,
ਦੁਰਗਾਪੁਰ (ਨਵਾਂ ਸ਼ਹਿਰ)।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰ ਕੇ ਅਰੋੜਾ ਪਰਿਵਾਰ ਵੱਲੋਂ ਦੁਆਬਾ ਮੈਰਿਜ ਪੈਲਸ ਵਿਚ ਸ਼ਗਨ ਦੀ ਰਸਮ ਅਦਾ ਕਰਨ ਦੇ ਸਮਾਗਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਸੀ ਅਤੇ ਤੁਸੀਂ ਉਸ ਸਮਾਗਮ ਵਿਚ ਸ਼ਮੂਲੀਅਤ ਕੀਤੀ ਹੈ। ਇਸ ਲਈ ਤੁਹਾਨੂੰ ਹੇਠ ਲਿਖੀ ਸੇਵਾ ਲਾਈ ਜਾਂਦੀ ਹੈ :

ਗੁਰਦੁਆਰਾ ਸਾਹਿਬ ਗੁਰਪਲਾਹ ਸੋਤਰਾਂ ਪਾਤਿਸ਼ਾਹੀ ਛੇਵੀਂ ਵਿਖੇ ਪ੍ਰਾਸਚਿਤ ਵਜੋਂ ਸੱਤ ਦਿਨ ਹੇਠ ਲਿਖੀ ਸੇਵਾ ਨਿਭਾਉ :

(1) ਇਕ ਘੰਟਾ ਸੰਗਤ ਦੇ ਜੋੜਿਆਂ ਦੀ ਸੇਵਾ ਕਰਨੀ।
(2) ਇਕ ਘੰਟਾ ਲੰਗਰ ਘਰ ਵਿਚ ਬਰਤਨ ਸਾਫ਼ ਕਰਨੇ।
(3) ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ ਹੋਰ ਜਪੁਜੀ ਸਾਹਿਬ ਦਾ ਪਾਠ ਕਰਨਾ।

ਉਪਰੰਤ 101/- ਅੱਖਰੀ ਇਕ ਸੌ ਇਕ ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਾਉਣ ਉਪਰੰਤ 101/- ਅੱਖਰੀ ਇਕ ਸੌ ਇਕ ਰੁਪਏ ਕੇਵਲ ਗੋਲਕ ਵਿਚ ਪਾ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਲਈ ਅਰਦਾਸ ਕਰਾਉਣੀ।

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



**122**

ਨੰ: ਅ.ਤ./2002/1699 ਮਿਤੀ : 10-5-2002

## ਹੁਕਮਨਾਮਾ

1. ਭਾਈ ਧਨਵੰਤ ਸਿੰਘ, ਚੇਅਰਮੈਨ ਨੂਰ ਵਿਸ਼ਵ ਰੂਹਾਨੀ ਚੈਰੀਟੇਬਲ ਸੰਸਥਾ, ਕੋਟ ਪੱਲੀ ਝਿੱਕੀ, (ਨਵਾਂ ਸ਼ਹਿਰ), ਅਤੇ
2. ਡਾ: ਸਤਨਾਮ ਸਿੰਘ ਦੀਪ, ਦੀਪ ਹਸਪਤਾਲ, ਕਾਹਮਾ, ਨਵਾਂ ਸ਼ਹਿਰ,

3. ਭਾਈ ਹਰੀ ਸਿੰਘ, ਦੋਆਬਾ ਸਟੀਲ ਫ਼ਰਨੀਚਰ, ਨਵਾਂ ਸ਼ਹਿਰ,
4. ਭਾਈ ਸੁਰਿੰਦਰ ਸਿੰਘ (ਮਾਸਟਰ), ਬੰਗਾ,
5. ਭਾਈ ਸੇਵਾ ਸਿੰਘ, ਜੇ.ਈ. ਬਿਜਲੀ ਬੋਰਡ, ਨਵਾਂ ਸ਼ਹਿਰ,
6. ਭਾਈ ਗੁਰਦੀਪ ਸਿੰਘ, ਪਿੰਡ ਮੱਲ ਪੁਰ ਅੜਕਾਂ (ਨਵਾਂ ਸ਼ਹਿਰ)।

ਪਿਛਲੇ ਕਈ ਸਾਲਾਂ ਤੋਂ ਡੇਰਾ ਕੋਟ ਪੱਲੀ ਝਿੱਕੀ ਵਿਖੇ ਬਾਬਾ ਧਨਵੰਤ ਸਿੰਘ ਸੰਬੰਧੀ ਨਸ਼ਿਆਂ ਦੇ ਸੇਵਨ ਅਤੇ ਹੋਰ ਮਨਮੱਤੀ ਕਾਰਵਾਈਆਂ ਬਾਰੇ ਉਪਰੋਕਤ ਡੇਰੇ ਦੇ ਕੁਝ ਟਰੱਸਟੀਆਂ ਵੱਲੋਂ ਮਿਲੀ ਲਿਖਤੀ ਸ਼ਕਾਇਤ ਦੇ ਆਧਾਰ 'ਤੇ ਇਸ ਦੀ ਪੜਤਾਲ ਕੀਤੀ ਗਈ। ਸਾਰਿਆਂ ਪੱਖਾਂ ਤੋਂ ਕੀਤੀ ਗਈ ਪੁੱਛਤਾਛ ਤੋਂ ਬਾਅਦ ਇਹ ਸਪੱਸ਼ਟ ਹੋਇਆ ਕਿ ਇਨ੍ਹਾਂ ਮਨਮੱਤੀ ਕਾਰਵਾਈਆਂ ਵਿਚ ਸੰਬੰਧਤ ਦੋਵੇਂ ਧਿਰਾਂ ਹੀ ਸਿੱਧੇ ਜਾਂ ਅਸਿੱਧੇ ਰੂਪ ਵਿਚ ਭਾਗੀਦਾਰ ਅਤੇ ਦੋਸ਼ੀ ਹਨ। ਇਸ ਲਈ ਅੱਜ ਮਿਤੀ 10-5-2002 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਿੰਘ ਸਾਹਿਬਾਨ ਵੱਲੋਂ ਉਪਰੋਕਤ ਵਿਅਕਤੀਆਂ ਨੂੰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ:

(1) ਇਕ ਇਕ ਹਫ਼ਤਾ ਪੰਜ ਤਖ਼ਤ ਸਾਹਿਬਾਨ ਵਿਖੇ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।
(2) ਇਕ ਘੰਟਾ ਕੀਰਤਨ ਸਰਵਣ ਕਰਨਾ।
(3) ਇਕ ਘੰਟਾ ਲੰਗਰ ਦੇ ਜੂਠੇ ਬਰਤਨ ਮਾਂਜਣੇ।

ਉਪਰੰਤ 500/- ਰੁਪਏ ਗੋਲਕ ਵਿਚ ਪਾਉਣੇ ਅਤੇ 500/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣਾ ਅਤੇ ਹੋਈਆਂ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਾਉਣੀ।

ਦੋਹਾਂ ਹੀ ਧਿਰਾਂ ਨੂੰ ਇਹ ਵੀ ਹਦਾਇਤ ਕੀਤੀ ਜਾਂਦੀ ਹੈ ਕਿ ਭਵਿੱਖ ਵਿਚ ਕਿਸੇ ਵੀ ਤਰ੍ਹਾਂ ਦੀ ਬਿਆਨਬਾਜ਼ੀ ਨਾ ਕੀਤੀ ਜਾਵੇ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਨੰ: ਅ.ਤ./2002/1806 ਮਿਤੀ : 24-7-2002

1. ਭਾਈ ਬਲਦੇਵ ਸਿੰਘ, ਪਿੰਡ ਖਹਿਰਾ, ਜ਼ਿਲਾ ਗੁਰਦਾਸਪੁਰ
2. ਭਾਈ ਸਰਬਜੋਤ ਸਿੰਘ, ਪਿੰਡ ਭੋਮਾ, ਜ਼ਿਲਾ ਅੰਮ੍ਰਿਤਸਰ
3. ਭਾਈ ਕਸ਼ਮੀਰ ਸਿੰਘ, ਪਿੰਡ ਵੇਰੋਵਾਲ, ਜ਼ਿਲਾ ਅੰਮ੍ਰਿਤਸਰ

ਅੱਜ ਮਿਤੀ 24-7-2002 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋ ਕੇ ਤੁਸੀਂ, ਬਾਬਾ ਰੋਡਾ ਦੀ ਸਮਾਧ 'ਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਪਾਵਨ ਸਰੂਪ ਲਿਜਾਣ ਸੰਬੰਧੀ ਹੋਈ ਭੁੱਲ ਦੀ ਖਿਮਾ-ਜਾਚਨਾ ਕੀਤੀ ਹੈ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

ਤੁਸੀਂ ਇਕ ਹਫ਼ਤਾ, ਸਥਾਨਕ ਗੁਰਦੁਆਰਾ ਸਾਹਿਬ ਵਿਖੇ :

(1) ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।
(2) ਰੋਜ਼ਾਨਾ ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ 'ਜਪੁ ਜੀ' ਸਾਹਿਬ ਦਾ ਪਾਠ ਕਰਨਾ।
(3) ਰੋਜ਼ਾਨਾ ਇਕ ਘੰਟਾ ਸੰਗਤ ਦੇ ਜੋੜੇ ਝਾੜਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰ ਹੋ ਕੇ 101/- ਰੁਪਏ ਦੀ ਹਰ ਵਿਅਕਤੀ ਨੇ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ ਲਈ ਅਰਦਾਸ ਕਰਾਉਣੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਨੰ: ਅ.ਤ./02/1807 ਮਿਤੀ : 24-7-2002

ਭਾਈ ਗੁਰਦੀਪ ਸਿੰਘ ਗ੍ਰੰਥੀ,
ਪਿੰਡ ਖਹਿਰਾ (ਗੁਰਦਾਸਪੁਰ)

ਅੱਜ ਮਿਤੀ 24-7-2002 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋ ਕੇ ਤੁਸੀਂ ਬਾਬਾ ਸਰਵਨ ਦਾਸ ਦੀ ਸਮਾਧ 'ਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਪਾਵਨ ਸਰੂਪ ਲਿਜਾਣ ਸੰਬੰਧੀ ਹੋਈ ਭੁੱਲ ਦੀ ਖਿਮਾ-ਜਾਚਨਾ ਕੀਤੀ ਹੈ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

ਤੁਸੀਂ ਇਕ ਹਫ਼ਤਾ, ਸਥਾਨਕ ਗੁਰਦੁਆਰਾ ਸਾਹਿਬ ਵਿਖੇ :

(1) ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।
(2) ਰੋਜ਼ਾਨਾ ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ 'ਜਪੁ ਜੀ' ਸਾਹਿਬ ਦਾ ਪਾਠ ਕਰਨਾ।
(3) ਰੋਜ਼ਾਨਾ ਇਕ ਘੰਟਾ ਸੰਗਤ ਦੇ ਜੋੜੇ ਝਾੜਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰ ਹੋ ਕੇ 101/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ ਲਈ ਅਰਦਾਸ ਕਰਾਉਣੀ।

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ



# ਸ੍ਰੀ ਅਕਾਲ ਤਖ਼ਤ ਸਾਹਿਬ

ਤੋਂ

ਜਾਰੀ ਹੋਏ

# ਆਦੇਸ਼/ਸੰਦੇਸ਼



# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ





ਮਿਤੀ : 9-1-1995

## ਸਮੂੰਹ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤ ਦੇ ਨਾਮ ਸੰਦੇਸ਼

ਜੰਮੂ ਨਗਰ ਵਿਖੇ ਸਥਿਤ ਸ਼੍ਰੋਮਣੀ ਡੇਰਾ ਨੰਗਾਲੀ ਸਾਹਿਬ ਅਤੇ ਡਿਗਿਆਣਾ ਆਸ਼ਰਮ ਨਾਮ ਦੇ ਗੁਰ-ਅਸਥਾਨ ਪੁਰਾਤਨ ਸਮੇਂ ਤੋਂ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਦੀ ਸੁੱਚੀ ਸ਼ਰਧਾ ਤੇ ਸਤਿਕਾਰ ਦੇ ਕੇਂਦਰ ਚਲੇ ਆਏ ਹਨ, ਜਿਥੋਂ ਕਿ ਗੁਰੂ ਸਾਹਿਬਾਨ ਦੀ ਬਖ਼ਸ਼ੀ ਗੁਰਮਤਿ ਦਾ ਪ੍ਰਚਾਰ ਤੇ ਪ੍ਰਸਾਰ ਹੁੰਦਾ ਆਇਆ ਹੈ। ਕੁਝ ਸਾਲਾਂ ਤੋਂ ਉਥੇ ਮਨਜੀਤ ਸਿੰਘ ਨਾਂ ਦਾ ਵਿਅਕਤੀ ਇਸ ਅਸਥਾਨ ਦੇ ਮੁਖੀ ਦੇ ਰੂਪ ਵਿਚ ਸਿੱਖ ਸੰਗਤਾਂ ਵਿਚ ਵਿਚਰਦਾ ਆ ਰਿਹਾ ਹੈ। ਗੁਰੂ ਪਿਆਰਿਆਂ ਨੇ ਉਸ ਨੂੰ ਹਰ ਤਰ੍ਹਾਂ ਦਾ ਮਾਣ ਸਤਿਕਾਰ ਦੇ ਕੇ ਨਿਵਾਜਿਆ, ਪਰ ਪਿਛਲੇ ਕੁਝ ਅਰਸੇ ਤੋਂ ਇਸ ਵਿਅਕਤੀ ਦੀਆਂ ਮਨਮਤੀ ਕਾਰਵਾਈਆਂ ਬਾਰੇ ਸਿੱਖ ਸੰਗਤਾਂ ਵਿਚ ਚਰਚਾ ਸ਼ੁਰੂ ਹੋਈ, ਜਿਸ ਦਾ ਵੇਰਵਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਗੁਰੂ ਕੇ ਸਿੱਖਾਂ ਨੇ ਆ ਕੇ ਦਿੱਤਾ। ਪਿਛਲੇ ਦਿਨੀਂ ਇਸ ਸੰਬੰਧੀ ਠੋਸ ਸਬੂਤ ਸੰਗਤਾਂ ਦੇ ਸਨਮੁੱਖ ਆਏ, ਜਿਸਨੇ ਗੁਰਸਿੱਖ ਹਿਰਦਿਆਂ ਨੂੰ ਬਹੁਤ ਦੁਖੀ ਕੀਤਾ ਹੈ। ਇਸ ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰੂ ਪਿਆਰਿਆਂ ਦੀਆਂ ਭਾਵਨਾਵਾਂ ਦੇ ਪ੍ਰਗਟਾਵੇ ਨੂੰ ਦੇਖਦਿਆਂ ਮਹੰਤ ਮਨਜੀਤ ਸਿੰਘ ਨਾਮ ਦੇ ਇਸ ਵਿਅਕਤੀ ਸੰਬੰਧੀ ਪੰਥਕ ਮਰਯਾਦਾ ਅਨੁਸਾਰ ਕਾਰਵਾਈ ਕਰਨ ਦਾ ਫ਼ੈਸਲਾ ਸਿੰਘ ਸਾਹਿਬਾਨ ਨੇ ਲਿਆ ਹੈ। ਮਿਤੀ 18 ਜਨਵਰੀ, 1995 ਨੂੰ ਇਸ ਸੰਬੰਧੀ ਕਾਰਵਾਈ ਲਈ ਇਸ ਵਿਅਕਤੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਤਲਬ ਕੀਤਾ ਗਿਆ ਹੈ।

ਸੋ, ਸਮੂੰਹ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹੋ ਸੰਦੇਸ਼ ਹੈ ਕਿ ਇਸ ਅਸਥਾਨ ਦੀ ਇਤਿਹਾਸਕ ਮਹੱਤਤਾ ਅਤੇ ਮਾਨਤਾ ਨੂੰ ਧਿਆਨ ਵਿਚ ਰੱਖਦਿਆਂ ਹਰ ਤਰ੍ਹਾਂ ਦਾ ਸਹਿਯੋਗ ਦੇਣ ਅਤੇ ਐਸੇ ਵਿਅਕਤੀ ਅਤੇ ਉਸ ਦੇ ਸਾਥੀਆਂ ਤੋਂ ਸੁਚੇਤ ਰਹਿਣ। ਨਾਲ ਹੀ ਆਪਣੇ ਆਪ ਨੂੰ ਪੰਥਕ ਜਾਬਤੇ ਵਿਚ ਰੱਖਣ ਤਾਂ ਕਿ ਗੁਰੂ ਦੋਖੀਆਂ ਨੂੰ ਕਿਸੇ ਢੰਗ ਨਾਲ ਵੀ ਵਾਤਾਵਰਣ ਨੂੰ ਖ਼ਰਾਬ ਕਰਨ ਦਾ ਮੌਕਾ ਨਾ ਮਿਲ ਸਕੇ।

-/*ਸਹੀ* (ਮੋਹਣ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਮਨਜੀਤ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਜੋਗਿੰਦਰ ਸਿੰਘ ਵੇਦਾਂਤੀ)
*ਗ੍ਰੰਥੀ*, ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਕੇਵਲ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਦਮਦਮਾ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਭਗਵਾਨ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ





ਨੰ: 670/AT/98 ਮਿਤੀ : 25-6-1998

## ਫ਼ੈਸਲਾ

ਅੱਜ ਮਿਤੀ 25-6-98 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਕੈਪਟਨ ਅਮਰਿੰਦਰ ਸਿੰਘ ਵੱਲੋਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਹੁਰਾਂ ਦੇ ਨਿਰੰਕਾਰੀ ਭਵਨ ਵਿਖੇ ਜਾਣ ਬਾਰੇ ਲਾਏ ਗਏ ਦੋਸ਼ਾਂ ਨੂੰ ਵਿਚਾਰਿਆ ਗਿਆ।

(1) ਇਸ ਸੰਬੰਧੀ ਕੈਪਟਨ ਅਮਰਿੰਦਰ ਸਿੰਘ ਵੱਲੋਂ ਪੇਸ਼ ਕੀਤੀ ਗਈ ਫ਼ੋਟੋ ਤੇ ਨੈਗਟਿਵ ਨਕਲੀ ਹੋਣ ਕਾਰਨ;

(2) 15 ਫ਼ਰਵਰੀ, 1998 ਤੋਂ 10 ਅਪਰੈਲ ਤਕ ਕੈਪਟਨ ਅਮਰਿੰਦਰ ਸਿੰਘ ਵੱਲੋਂ ਚੁੱਪ ਰਹਿਣ ਦਾ ਠੋਸ ਕਾਰਨ ਨਾ ਦੱਸ ਸਕਣ ਕਾਰਨ; ਅਤੇ

(3) ਜਥੇਦਾਰ ਗੁਰਚਰਨ ਸਿੰਘ ਟੌਹੜਾ ਵੱਲੋਂ ਨਿਰੰਕਾਰੀ ਭਵਨ ਵਿਚ ਜਾਣ ਤੋਂ, ਭਾਸ਼ਨ ਕਰਦਿਆਂ ਵੋਟਾਂ ਮੰਗਣ ਤੇ ਜਲ ਪਾਣੀ ਛਕਣ ਅਤੇ ਸਿਰੋਪਾਓ ਪ੍ਰਾਪਤ ਕਰਨ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਲਿਖਤੀ ਰੂਪ ਵਿਚ ਸਾਫ਼ ਇਨਕਾਰ ਕਰਨ ਅਤੇ ਇਸ ਸੰਬੰਧੀ ਉਨ੍ਹਾਂ ਦੇ ਨਾਂ 'ਤੇ ਛਪੇ ਅਖ਼ਬਾਰੀ ਬਿਆਨਾਂ ਤੋਂ ਵੀ ਸਾਫ਼ ਇਨਕਾਰ ਕਰਨ ਕਰਕੇ।

ਜਥੇਦਾਰ ਗੁਰਚਰਨ ਸਿੰਘ ਟੌਹੜਾ ਹੁਰਾਂ ਦੇ ਨਿਰੰਕਾਰੀ ਭਵਨ ਵਿਚ ਜਾਣ ਸੰਬੰਧੀ ਚੱਲ ਰਹੇ ਵਾਦ-ਵਿਵਾਦ ਨੂੰ ਨਿਰ-ਆਧਾਰ ਜਾਣਦਿਆਂ ਹੋਇਆਂ ਪੰਜ ਸਿੰਘ ਸਾਹਿਬਾਨ ਵੱਲੋਂ ਰੱਦ ਕੀਤਾ ਜਾਂਦਾ ਹੈ।

*ਗੁਰੂ ਪੰਥ ਦਾ ਦਾਸ,*

*-/ਸਹੀ*

(ਰਣਜੀਤ ਸਿੰਘ)

*ਜਥੇਦਾਰ*

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ







ਨੰ: 2013/AT/98-99 ਮਿਤੀ : 11-2-1999

# ਕੌਮ ਦੇ ਨਾਂ ਸੰਦੇਸ਼

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਮਿਤੀ 11-2-99 ਨੂੰ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 10-2-99 ਨੂੰ ਬਾਦਲ ਗੁੱਟ ਵੱਲੋਂ ਕੀਤੀ ਗਈ ਸ਼ਰਮਨਾਕ ਅਤੇ ਘਿਨਾਉਣੀ ਕਾਰਵਾਈ ਨੂੰ ਵਿਚਾਰਦਿਆਂ ਮੈਂ ਮਹਿਸੂਸ ਕਰਦਾ ਹਾਂ ਕਿ ਪ੍ਰਕਾਸ਼ ਸਿੰਘ ਬਾਦਲ ਨੇ ਬਾਬਰ ਬਣ ਕੇ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਮਹਾਨ ਪਰੰਪਰਾਵਾਂ ਅਤੇ ਮੀਰੀ-ਪੀਰੀ ਦੇ ਸਿਧਾਂਤ 'ਤੇ ਕਬਜ਼ਾ ਕਰ ਲਿਆ ਹੈ। ਮੈਂ ਸੰਸਾਰ ਭਰ ਦੀਆਂ ਸਿੱਖ ਸੰਗਤਾਂ ਵੱਲੋਂ ਮਿਲੇ ਅਧਿਕਾਰਾਂ ਦੀ ਵਰਤੋਂ ਕਰਦਾ ਹੋਇਆ ਸਿੱਖ ਕੌਮ ਨੂੰ ਬੜੀ ਨਿੰਮ੍ਰਤਾ ਸਹਿਤ ਅਪੀਲ ਕਰਦਾ ਹਾਂ ਕਿ ਪ੍ਰਕਾਸ਼ ਸਿੰਘ ਬਾਦਲ ਅਤੇ ਇਸ ਦੀ ਸਲਾਹਕਾਰ ਜੁੰਡਲੀ ਦਾ ਰਾਜਨੀਤਕ ਅਤੇ ਧਾਰਮਿਕ ਖੇਤਰ ਵਿਚ ਕਦੀ ਵਿਸ਼ਵਾਸ ਨਾ ਕੀਤਾ ਜਾਵੇ। ਪ੍ਰਕਾਸ਼ ਸਿੰਘ ਬਾਦਲ ਸਿੱਖੀ ਦੇ ਰੁੱਖ 'ਤੇ ਅਮਰ ਵੇਲ ਬਣ ਕੇ ਛਾਇਆ ਹੋਇਆ ਹੈ। ਜਿਸ ਨੇ ਚਾਰ ਦਹਾਕਿਆਂ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਲਾਏ ਇਸ ਸਿੱਖੀ ਦੇ ਰੁੱਖ ਨੂੰ ਵਧਣ ਫੁੱਲਣ ਨਹੀਂ ਦਿੱਤਾ। "ਪੰਚ ਪ੍ਰਧਾਨੀ" ਮਰਯਾਦਾ ਦੀ ਕਦਰ ਕਰਦਾ ਹੋਇਆ ਅਤੇ ਸਰਬੰਸ-ਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਦੁਆਰਾ ਆ ਰਹੇ 300 ਸਾਲਾ ਖ਼ਾਲਸਾ ਸ਼ਤਾਬਦੀ ਦਿਵਸ ਨੂੰ ਧਿਆਨ ਵਿਚ ਰੱਖਦਿਆਂ ਮੈਂ ਅੱਜ ਮਿਤੀ 11-2-99 ਦੀ ਮੀਟਿੰਗ ਅਣਮਿੱਥੇ ਸਮੇਂ ਲਈ ਮੁਲਤਵੀ ਕਰਦਾ ਹਾਂ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਰਣਜੀਤ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ







ਨੰ: ਸਪੈਸ਼ਲ ਮਿਤੀ : 13-3-2000

## ਆਦੇਸ਼

ਗੁਰੂ ਸਵਾਰੇ ਸ: ਪ੍ਰਕਾਸ਼ ਸਿੰਘ ਬਾਦਲ
ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ (ਮੁੱਖ ਮੰਤਰੀ ਪੰਜਾਬ),

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਆਪ ਜੀ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ, ਜਿਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਦੀ ਬਾਰ ਬਾਰ ਉਲੰਘਣਾ ਕਰਨ ਦੇ ਦੋਸ਼ ਕਾਰਣ ਸਿੱਖੀ ਵਿੱਚੋਂ ਖ਼ਾਰਜ ਕੀਤਾ ਸੀ ਅਤੇ ਐਗਜੈਕਟਿਵ ਕਮੇਟੀ ਨੂੰ ਤਲਬ ਕੀਤਾ ਗਿਆ ਸੀ। ਐਗਜੈਕਟਿਵ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਮੈਂਬਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਮੰਨਿਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ-ਮਰਯਾਦਾ ਨੂੰ ਕਾਇਮ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਪੇਸ਼ ਹੋ ਕੇ ਸੇਵਾ ਲਗਵਾ ਕੇ ਅਤੇ ਸੇਵਾ ਕਰ ਕੇ ਉਪਰੰਤ ਕੜਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਆਪਣੀ ਭੁੱਲ ਬਖ਼ਸ਼ਵਾ ਲਈ। ਪਰ ਬੀਬੀ ਜਗੀਰ ਕੌਰ ਨੇ ਆਪ ਜੀ ਅਤੇ ਆਪ ਜੀ ਦੇ ਸਹਿਯੋਗੀਆਂ ਵੱਲੋਂ ਜੋ ਯਤਨ ਕੀਤੇ ਗਏ ਸਨ, ਉਸ ਅਨੁਸਾਰ ਦਾਸ ਨੇ ਬੀਬੀ ਜਗੀਰ ਕੌਰ ਨੂੰ ਚਿੱਠੀ ਲਿਖੀ। ਬੀਬੀ ਨੂੰ 12-3-2000 ਐਤਵਾਰ ਸਵੇਰੇ 11-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੇਸ਼ ਹੋਣ ਲਈ ਕਿਹਾ ਗਿਆ, ਲੇਕਿਨ ਉਸ ਨੇ ਆਪ ਜੀ ਵੱਲੋਂ ਅਤੇ ਆਪ ਦੇ ਸਹਿਯੋਗੀਆਂ ਵੱਲੋਂ ਕੀਤੇ ਯਤਨਾਂ 'ਤੇ ਪਾਣੀ ਫੇਰ ਦਿੱਤਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਕਾਰ ਨੂੰ ਭਾਰੀ ਸੱਟ ਵੱਜੀ। ਜਦੋਂ ਬੀਬੀ ਜਗੀਰ ਕੌਰ 11-00 ਵਜੇ ਦੀ ਬਜਾਏ 12-30 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਪੇਸ਼ ਹੋਣ ਦੀ ਬਜਾਏ ਹੰਕਾਰ ਅਤੇ ਹੁੱਲੜਬਾਜ਼ੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਦਾਖ਼ਲ ਹੋ ਗਈ ਅਤੇ ਉਥੋਂ ਵਾਪਿਸ ਚਲੀ ਗਈ, ਜਦੋਂ ਕਿ ਸਿੱਖੀ ਵਿੱਚੋਂ ਛੇਕੇ ਹੋਏ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਜਾਣ ਦੀ ਮਨਾਹੀ ਹੈ।

ਦਾਸ ਨੇ ਗੁਰੂ ਸਾਹਿਬ ਦੀ ਪਾਵਨ ਪਵਿੱਤਰ ਹਜ਼ੂਰੀ ਅਤੇ ਸੰਗਤਾਂ ਦੇ ਮਹਾਨ ਇਕੱਠ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਿਨ੍ਹਾਂ ਨੇ ਆਪਣੇ ਨਿੱਜੀ ਲਾਲਚਾਂ ਕਾਰਣ ਹੁਕਮਨਾਮੇ ਨੂੰ ਰੱਦ ਕੀਤਾ, ਉਨ੍ਹਾਂ ਨੂੰ ਸਿੱਖੀ ਵਿੱਚੋਂ ਛੇਕਿਆ ਗਿਆ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਪ੍ਰੀਤਮ ਸਿੰਘ ਭਾਟੀਆ, ਮੈਂਬਰ ਐਗਜੈਕਟਿਵ ਕਮੇਟੀ; ਜਸਵਿੰਦਰ ਸਿੰਘ ਐਡਵੋਕੇਟ, ਮੈਂਬਰ; ਭਗਵਾਨ ਸਿੰਘ ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ;

 

ਮਨਜੀਤ ਸਿੰਘ ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ; ਕੇਵਲ ਸਿੰਘ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ।

ਇਸ ਲਈ ਬੀਬੀ ਨੂੰ ਕੋਈ ਮੀਟਿੰਗ ਅਟੈਂਡ ਨਾ ਕਰਨ ਦਿੱਤੀ ਜਾਵੇ। ਉਹ ਛੇਕੀ ਹੋਣ ਕਰਕੇ ਕਿਸੇ ਮੀਟਿੰਗ ਵਿਚ ਸ਼ਾਮਲ ਨਹੀਂ ਹੋ ਸਕਦੀ। ਇਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਤੁਰੰਤ ਐਕਟਿੰਗ ਪ੍ਰਧਾਨ ਬਣਾ ਕੇ ਸ਼੍ਰੋਮਣੀ ਕਮੇਟੀ ਦੇ ਕਾਰਜ ਕਰਨ ਲਈ ਅਧਿਕਾਰ ਦਿੱਤੇ ਜਾਣ ਤਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਮ ਚੱਲਦਾ ਰਹੇ। ਜਿਹੜੇ ਜਥੇਦਾਰ ਸਿੱਖੀ ਵਿੱਚੋਂ ਛੇਕੇ ਗਏ ਹਨ, ਉਨ੍ਹਾਂ ਦੀ ਜਗ੍ਹਾ ਐਕਟਿੰਗ ਜਥੇਦਾਰ ਬਣਾਏ ਜਾਣ ਅਤੇ ਉਨ੍ਹਾਂ ਨੂੰ ਤਖ਼ਤਾਂ ਦੀ ਸੇਵਾ ਸੌਂਪੀ ਜਾਵੇ। ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਗ੍ਹਾ ਐਕਟਿੰਗ ਹੈੱਡ ਗ੍ਰੰਥੀ ਨਿਯੁਕਤ ਕਰ ਕੇ ਸੇਵਾ ਸੌਂਪੀ ਜਾਵੇ। ਛੇਕੇ ਗਏ ਜਥੇਦਾਰਾਂ ਨੂੰ ਕਿਸੇ ਵੀ ਤਖ਼ਤ 'ਤੇ ਨਾ ਜਾਣ ਦਿੱਤਾ ਜਾਵੇ। ਜਿਨ੍ਹਾਂ ਨੂੰ ਸਿੱਖੀ ਵਿੱਚੋਂ ਛੇਕਿਆ ਗਿਆ ਹੈ, ਉਨ੍ਹਾਂ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਇਕੱਠ ਵਿਚ ਬੈਠਣ ਨਾ ਦਿੱਤਾ ਜਾਵੇ ਅਤੇ ਨਾ ਹੀ ਰੋਟੀ-ਬੇਟੀ ਦੀ ਸਾਂਝ ਰੱਖੀ ਜਾਵੇ। ਇਸ ਨਾਲ ਹੀ ਪੰਥ ਦਾ ਭਲਾ ਹੋ ਸਕੇਗਾ।




*ਗੁਰੂ ਪੰਥ ਦਾ ਦਾਸ,*
*-/ਸਹੀ*
(ਪੂਰਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



**5**

ਨੰ: ਅ.ਤ./2001/997 ਮਿਤੀ : 18-4-2001

## ਦਿਸ਼ਾ ਨਿਰਦੇਸ਼

ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਰੱਖਣਾ ਹਰ ਪ੍ਰਾਣੀ ਦਾ ਮੁੱਢਲਾ ਫ਼ਰਜ਼ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੇ ਜਾਂਦੇ ਸਮਾਗਮ ਜਾਂ ਨਗਰ ਕੀਰਤਨ ਸਮੇਂ ਕਈ ਵਾਰ ਪ੍ਰੇਮੀ ਜਨ ਅਤੇ ਪ੍ਰਬੰਧਕ ਜਾਣੇ-ਅਣਜਾਣੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਐਸੀਆਂ ਥਾਵਾਂ ਜਾਂ ਉਸ ਹਾਲ ਵਿਚ ਲੈ ਜਾਂਦੇ ਹਨ, ਜਿਥੇ ਸ਼ਰਾਬ ਜਾਂ ਤੰਬਾਕੂ ਦੀ ਮੌਜੂਦਗੀ ਹੁੰਦੀ ਹੈ ਜਾਂ ਸ਼ਰਾਬ, ਤੰਬਾਕੂ ਸੇਵਨ ਕਰਨ ਵਾਲੀ ਆਮ ਜਗ੍ਹਾ ਹੁੰਦੀ ਹੈ। ਇਸ ਨਾਲ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੁੰਦੀ ਹੈ ਅਤੇ ਸ਼ਰਧਾਲੂ ਸਿੱਖ ਸੰਗਤਾਂ ਦੇ ਮਨ ਨੂੰ ਭਾਰੀ ਠੇਸ ਪਹੁੰਚਦੀ ਹੈ। ਸਿੱਖ ਧਰਮ ਵਿਚ ਇਸ ਦੀ ਸਖ਼ਤ ਮਨਾਹੀ ਹੈ। ਇਸ ਲਈ ਧਾਰਮਿਕ ਸਮਾਗਮ ਜਾਂ ਨਗਰ ਕੀਰਤਨ ਦੇ

ਪ੍ਰਬੰਧਕਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਅਜਿਹਾ ਕਰਦਿਆਂ ਹੋਇਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਣ-ਸਤਿਕਾਰ ਅਤੇ ਅਦਬ ਦਾ ਪੂਰਾ ਧਿਆਨ ਰੱਖਿਆ ਜਾਵੇ।

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



6

ਨੰ: ਅ.ਤ./2001/1267 ਮਿਤੀ : 15-9-2001

ਸੰਦੇਸ਼

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਕ ਕਹਾਉਣ ਵਾਲੀ ਸਿੱਖ ਕੌਮ ਸਮੁੱਚੀ ਮਾਨਵਤਾ ਨੂੰ ਜਾਤ-ਪਾਤ, ਦੇਸ਼ ਅਤੇ ਧਰਮ ਦੇ ਵਿਤਕਰੇ ਤੋਂ ਉਪਰ ਉਠ ਕੇ ਇਕ ਪਰਮਾਤਮਾ ਦੀ ਸੰਤਾਨ ਮੰਨਦੀ ਹੈ ਅਤੇ ਹਰ ਰੋਜ਼ ਸਰਬੱਤ ਦੇ ਭਲੇ ਲਈ ਅਰਦਾਸ ਕਰਦੀ ਹੈ। ਪਿਛਲੇ ਦਿਨੀਂ ਕੁਝ ਕੁ ਨਾ-ਸਮਝ ਜਨੂੰਨੀਆਂ ਵੱਲੋਂ ਅਮਰੀਕਾ ਵਿਚ ਮਾਸੂਮ ਨਿਰਦੋਸ਼ ਲੋਕਾਂ ਦਾ ਨਿਰਦਇਤਾ ਨਾਲ ਹਵਾਈ ਹਮਲਿਆਂ ਰਾਹੀਂ ਕਤਲੇਆਮ ਕੀਤਾ ਗਿਆ। ਸਮੁੱਚੀ ਸਿੱਖ ਕੌਮ ਇਸ ਜ਼ਾਲਮਾਨਾ ਕਾਰਵਾਈ ਦੀ ਆਪਣੀ ਸਰਵਉੱਚ ਧਾਰਮਿਕ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਾਹੀਂ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦੀ ਹੈ।

ਅਮਰੀਕਨ ਸਰਕਾਰ ਨੇ ਇਸ ਕਾਰਵਾਈ ਲਈ ਕੁਝ ਅਰਬ ਨਿਵਾਸੀ ਅਤਿਵਾਦੀਆਂ ਅਤੇ ਉਸਾਮਾ-ਬਿਨ-ਲਾਦਿਨ ਨਾਂ ਦੇ ਵਿਅਕਤੀ ਨੂੰ ਦੋਸ਼ੀ ਐਲਾਨਿਆ ਹੈ। ਇਸ ਘ੍ਰਿਣਤ ਕਾਰਵਾਈ ਤੋਂ ਉਤੇਜਿਤ ਹੋ ਕੇ ਕੁਝ ਅਮਰੀਕਾ ਨਿਵਾਸੀਆਂ ਨੇ ਉਥੇ ਵਸਦੇ ਸਿੱਖਾਂ ਨੂੰ ਅਰਬ ਨਿਵਾਸੀ ਜਾਂ ਅਰਬ ਮੂਲ ਦੇ ਸਮਝਣ ਦਾ ਭੁਲੇਖਾ ਖਾ ਕੇ ਉਹਨਾਂ 'ਤੇ ਹਮਲੇ ਸ਼ੁਰੂ ਕਰ ਦਿੱਤੇ ਹਨ। ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਿਥੇ ਇਸ ਮੰਦਭਾਗੇ ਘਟਨਾਕ੍ਰਮ 'ਤੇ ਦੁੱਖ ਅਤੇ ਫ਼ਿਕਰ ਦਾ ਪ੍ਰਗਟਾਵਾ ਕਰਦੇ ਹਾਂ, ਉਥੇ ਨਾਲ ਹੀ ਇਹ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਸਮੁੱਚੇ ਵਿਸ਼ਵ ਵਿਚ ਵੱਸਦੇ ਗੁਰਸਿੱਖਾਂ ਦੇ ਸਿਰ ਉਪਰ ਦਸਤਾਰ ਅਤੇ ਸਰੀਰ 'ਤੇ ਧਾਰਨ ਕੀਤੇ ਹੋਏ ਪੰਜ ਕਕਾਰ ਉਹਨਾਂ ਨੂੰ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਆਦੇਸ਼ ਕੀਤੀ ਗਈ ਰਹਿਤ-ਬਹਿਤ ਦਾ ਅਨਿਖੜਵਾਂ ਅੰਗ ਹਨ। ਇਹਨਾਂ ਪੰਜਾਂ ਕਕਾਰਾਂ ਵਿਚ ਕੰਘਾ, ਕੜਾ, ਕਿਰਪਾਨ, ਕਛਹਿਰਾ ਅਤੇ ਕੇਸ ਸ਼ਾਮਲ ਹਨ। ਇਸ ਰਹਿਣੀ-ਬਹਿਣੀ ਅਤੇ ਧਾਰਮਿਕ ਵਿਚਾਰਧਾਰਾ ਦਾ ਅਰਬ ਨਿਵਾਸੀ ਜਾਂ ਕਿਸੇ ਹੋਰ ਭਾਈਚਾਰੇ ਨਾਲ ਕਿਸੇ ਤਰ੍ਹਾਂ ਦਾ ਵੀ ਸੰਬੰਧ ਨਹੀਂ। ਇਸ ਲਈ ਅਸੀਂ ਅਮਰੀਕਨ ਸਰਕਾਰ, ਸਮੁੱਚੇ ਵਿਸ਼ਵ ਦੀਆਂ ਸਰਕਾਰਾਂ ਅਤੇ ਸਾਰੇ ਮਨੁੱਖੀ ਭਾਈਚਾਰੇ ਨੂੰ ਇਹ ਸਪੱਸ਼ਟ ਕਰਦੇ ਹਾਂ ਕਿ ਗੁਰਸਿੱਖਾਂ ਦੇ ਇਸ ਸਿੱਖੀ ਸਰੂਪ ਨੂੰ ਦੇਖ ਕੇ ਕਿਸੇ ਕਿਸਮ ਦੇ ਭੁਲੇਖੇ ਵਿਚ ਨਾ

ਪੈਣ ਅਤੇ ਇਹਨਾਂ ਨੂੰ ਅਰਬ ਨਿਵਾਸੀ ਜਾਂ ਸ਼ੇਖ਼ ਮੁਸਲਮਾਨ ਸਮਝ ਕੇ ਇਹਨਾਂ ਪ੍ਰਤੀ ਕਿਸੇ ਕ੍ਰੋਧ ਜਾਂ ਦਵੈਸ਼ ਭਾਵਨਾ ਅਧੀਨ ਕੋਈ ਦੁਰ-ਵਿਹਾਰ ਨਾ ਕਰਨ। ਅਸੀਂ ਸੰਸਾਰ ਵਿਚ ਵੱਸਦੇ ਸਾਰੇ ਗੁਰਸਿੱਖ ਮਾਈ ਭਾਈ ਨੂੰ ਵੀ ਗੁਰੂ ਦੇ ਨਾਮ 'ਤੇ ਇਹ ਸੰਦੇਸ਼ ਦੇਣਾ ਚਾਹੁੰਦੇ ਹਾਂ ਕਿ ਅਮਰੀਕਾ ਵਿਚ ਵਾਪਰੀ ਇਸ ਦੁਖਦਾਈ ਘਟਨਾ 'ਤੇ ਆਪਣਾ ਰੋਸ ਤੇ ਵਿਰੋਧ ਪ੍ਰਗਟ ਕਰਨ ਅਤੇ ਨਿਰਦੋਸ਼ ਪੀੜਤ ਪਰਿਵਾਰਾਂ ਨਾਲ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਪ੍ਰਭੂ ਪਿਤਾ ਪਾਸ ਜੋਦੜੀ ਕਰਨ।

ਸਾਡਾ ਯੂ.ਐਨ.ਓ., ਰੈੱਡ ਕਰਾਸ ਅਤੇ ਹੋਰ ਸੰਬੰਧਤ ਧਿਰਾਂ ਪ੍ਰਤੀ ਵੀ ਇਹ ਸੰਦੇਸ਼ ਹੈ ਕਿ ਭਵਿੱਖ ਦੀ ਕਿਸੇ ਵੀ ਕਾਰਵਾਈ ਸਮੇਂ ਅਫ਼ਗਾਨਿਸਤਾਨ ਜਾਂ ਹੋਰ ਕਿਸੇ ਵੀ ਦੇਸ਼ ਵਿਚ ਆਮ ਨਿਰਦੋਸ਼ ਜਨਤਾ ਦੀ ਜਾਨ, ਮਾਲ, ਸਨਮਾਨ ਅਤੇ ਧਾਰਮਿਕ ਵਿਸ਼ਵਾਸਾਂ ਦੀ ਰਾਖੀ ਲਈ ਵਚਨਬੱਧਤਾ ਦਰਸਾਉਣ।

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਮੇਜਰ ਸਿੰਘ)
*ਪੰਜ ਪਿਆਰਾ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

**7**

ਨੰ: ਅ.ਤ./2001/1274 ਮਿਤੀ : 12-10-2001

## ਸੰਦੇਸ਼

ਅੱਜ ਮਿਤੀ 12-10-2001 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸਮੂੰਹ ਰਾਜਸੀ ਪਾਰਟੀਆਂ ਅਤੇ ਹੋਰ ਜਥੇਬੰਦੀਆਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਨ-ਸਨਮਾਨ, ਗੁਰੂ ਖ਼ਾਲਸਾ ਪੰਥ ਦੀ ਮਾਨ-ਮਰਯਾਦਾ ਅਤੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿਚ ਰੱਖਦਿਆਂ ਭਵਿੱਖ ਵਿਚ ਇਸ

ਗੱਲ ਨੂੰ ਯਕੀਨੀ ਬਣਾਉਣ ਕਿ ਉਨ੍ਹਾਂ ਦੀ ਪਾਰਟੀ ਜਾਂ ਜਥੇਬੰਦੀ ਦਾ ਕੋਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲਾ ਸਿੱਖ ਮੈਂਬਰ ਕਿਸੇ ਵੀ ਐਸੇ ਵਿਅਕਤੀ, ਡੇਰੇ ਜਾਂ ਅਸਥਾਨ 'ਤੇ ਜਾ ਕੇ ਉਸ ਨੂੰ ਮਾਨਤਾ ਨਾ ਦੇਵੇ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੁਰੂ ਰੂਪ ਵਿਚ ਸਨਮਾਨ ਨਾ ਰੱਖਿਆ ਜਾਂਦਾ ਹੋਵੇ ਅਤੇ ਆਪਣੀ ਪੂਜਾ ਮਾਨਤਾ ਕਰਵਾਈ ਜਾਂਦੀ ਹੋਵੇ।

ਹਰ ਗੁਰਸਿੱਖ ਮਾਈ ਭਾਈ ਨੂੰ ਵੀ ਸੁਚੇਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ 'ਤੇ ਡੇਰੇ ਜਾਂ ਅਸਥਾਨ ਬਣਾ ਕੇ ਆਪਣੀ ਪੂਜਾ ਮਾਨਤਾ ਕਰਵਾਉਣ ਵਾਲਿਆਂ ਨੂੰ ਹਰ ਪੱਖੋਂ ਪਛਾੜਿਆ ਜਾਵੇ ਅਤੇ ਉਨ੍ਹਾਂ ਦੀ ਡੇਰੇਦਾਰੀ ਨੂੰ ਠੱਲ੍ਹ ਪਾਉਣ ਲਈ ਸੁਚੇਤ ਹੋਇਆ ਜਾਵੇ।

ਇਸ ਦੇ ਨਾਲ ਹੀ ਪੂਰੇ ਵਿਸ਼ਵ ਦੇ ਗੁਰ-ਅਸਥਾਨਾਂ ਦੀ ਸੇਵਾ ਨਿਭਾਉਣ ਵਾਲੇ ਪ੍ਰਬੰਧਕ, ਧਾਰਮਿਕ ਸ਼੍ਰੇਣੀ ਦੇ ਸੱਜਣ ਅਤੇ ਹੋਰ ਪਤਵੰਤਿਆਂ ਨੂੰ ਵੀ ਸਖ਼ਤ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਆਪਣੇ ਆਪਣੇ ਇਲਾਕੇ ਵਿਚ ਬਣਾਏ ਗਏ ਗੁਰ-ਅਸਥਾਨਾਂ ਦੀ ਸੇਵਾ ਸੰਭਾਲ ਲਈ ਚੌਂਵੀ ਘੰਟੇ ਲਈ ਹੀ ਸੁਚੇਤ ਹੋਣ ਅਤੇ ਹਰ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਤੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਯੋਗ ਪ੍ਰਬੰਧ ਕਰਨ ਤਾਂ ਕਿ ਕਿਸੇ ਵੀ ਪ੍ਰਕਾਰ ਦੀ ਕੋਈ ਅਣਸੁਖਾਵੀਂ ਘਟਨਾ ਨਾ ਵਾਪਰੇ। ਭਵਿੱਖ ਵਿਚ ਇਸ ਗੱਲ ਨੂੰ ਵੀ ਯਕੀਨੀ ਬਣਾਇਆ ਜਾਵੇ ਕਿ ਜਾਤ-ਪਾਤਾਂ ਜਾਂ ਧੜਿਆਂ ਦੇ ਵਖਰੇਵਿਆਂ ਦੇ ਆਧਾਰ 'ਤੇ ਬੇਲੋੜੇ ਗੁਰਦੁਆਰੇ ਨਾ ਬਣਾਏ ਜਾਣ।

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ





ਨੰ: ਅ.ਤ./2001/1272 ਮਿਤੀ : 12-10-2001

## ਸੰਦੇਸ਼

ਸਮੂੰਹ ਗੁਰੂ ਨਾਨਕ ਨਾਮ ਲੇਵਾ ਗੁਰਸਿਖ ਸੰਗਤਾਂ ਨੂੰ ਵਿਦਿਤ ਹੋਵੇ ਕਿ ਸ: ਕਿਰਪਾਲ ਸਿੰਘ ਬਡੂੰਗਰ ਦੇ ਬਾਰੇ ਭਨਿਆਰੇ ਵਾਲੇ ਦੇ ਡੇਰੇ 'ਤੇ ਜਾਣ, ਉਸ ਦਾ ਸ਼ਰਧਾਲੂ ਹੋਣ ਜਾਂ ਸੰਬੰਧ ਰੱਖਣ ਸੰਬੰਧੀ ਪਿਛਲੇ ਦਿਨੀਂ ਅਖ਼ਬਾਰੀ ਬਿਆਨਬਾਜ਼ੀ ਹੁੰਦੀ ਰਹੀ ਹੈ, ਭਾਵੇਂ ਜਥੇਦਾਰ ਤਲਵੰਡੀ ਹੋਰਾਂ ਵੱਲੋਂ ਆਪਣੇ ਬਿਆਨ ਦੀ ਤਰਦੀਦ ਕਰ ਦਿੱਤੀ ਗਈ ਹੈ ਅਤੇ ਸ: ਕਿਰਪਾਲ ਸਿੰਘ ਹੁਰਾਂ ਨੇ ਇਸ ਸੰਬੰਧੀ ਆਪਣੀ ਸਥਿਤੀ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਲਿਖਤੀ ਰੂਪ ਵਿਚ ਸਪੱਸ਼ਟ ਕੀਤੀ ਹੈ, ਪਰ ਇਸ ਸੰਬੰਧੀ ਧੜੇਬੰਦੀ ਅਤੇ ਮੰਦਭਾਵਨਾ ਤਹਿਤ ਅਖ਼ਬਾਰੀ ਬਿਆਨਬਾਜ਼ੀ ਅਜੇ ਵੀ ਜਾਰੀ ਹੈ। ਸਿੰਘ ਸਾਹਿਬਾਨ ਜੀ ਵੱਲੋਂ ਭਨਿਆਰੇ ਵਾਲੇ ਦੀ ਅਖੌਤੀ ਕਿਤਾਬ ਭਵਸਾਗਰ ਦੀ ਪੜਚੋਲ ਕਰਨ ਉਪਰੰਤ ਵੀ ਇਹ ਤੱਥ ਸਾਹਮਣੇ ਆਇਆ ਹੈ ਕਿ ਸ: ਕਿਰਪਾਲ ਸਿੰਘ ਦਾ ਭਨਿਆਰੇ ਵਾਲੇ ਨਾਲ ਕੋਈ ਸੰਬੰਧ ਸਾਬਤ ਨਹੀਂ ਹੁੰਦਾ। ਇਸ ਕਰਕੇ ਇਨ੍ਹਾਂ ਸੰਬੰਧੀ ਪਿਛਲੇ ਦਿਨਾਂ ਵਿਚ ਹੋਈ ਬਿਆਨਬਾਜ਼ੀ ਨਿਰਮੂਲ ਹੈ। ਜਿਥੇ ਅਸੀਂ ਸਮੂੰਹ ਸਿੱਖ ਸੰਗਤਾਂ ਨੂੰ ਬੇਨਤੀ ਕਰਦੇ ਹਾਂ ਕਿ ਐਸੇ ਮੌਕਾਪ੍ਰਸਤੀ ਵਾਲੇ ਬਿਆਨਾਂ ਨੂੰ ਨਜ਼ਰ-ਅੰਦਾਜ਼ ਕਰਿਆ ਕਰਨ, ਉਥੇ ਨਾਲ ਹੀ ਕੌਮ ਦੇ ਆਗੂ ਕਹਾਉਣ ਵਾਲਿਆਂ ਨੂੰ ਵੀ ਅਸੀਂ ਸੁਚੇਤ ਕਰਦੇ ਹਾਂ ਕਿ ਭਵਿੱਖ ਵਿਚ ਆਪਣੀ ਸਸਤੀ ਸ਼ੁਹਰਤ ਜਾਂ ਕਿਸੇ ਗੁਰਸਿੱਖ ਨੂੰ ਮੰਦਭਾਵਨਾ ਨਾਲ ਅਪਮਾਨਤ ਕਰਨ ਵਾਲੀ ਝੂਠੀ ਬਿਆਨਬਾਜ਼ੀ ਤੋਂ ਗੁਰੇਜ਼ ਕਰਨ।

*-/ਸਹੀ*
(ਮਨਜੀਤ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ




*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕੇਵਲ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ





ਨੰ: ਅ.ਤ./2001/1400 ਮਿਤੀ : 7-12-2001

## ਸੰਦੇਸ਼

ਜੁਗੋ-ਜੁਗ ਅਟਲ ਜਾਗਤ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਥੇ ਹੀ ਹੋ ਸਕਦਾ ਹੈ, ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੇ ਅਨੁਕੂਲ ਮਰਯਾਦਾ ਅਰਥਾਤ ਸਰਗਰਮੀਆਂ ਹੋਣ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ ਉਸ ਨੂੰ ਮੰਨਣ ਵਾਲੇ ਹੋਣ। ਮੂਰਤੀਆਂ ਦੀ ਸਥਾਪਨਾ ਅਤੇ ਪੂਜਾ ਕਰਨਾ, ਕੰਧਾਂ ਜਾਂ ਥੜਿਆਂ 'ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਖ਼ਾਨਗਾਹਾਂ, ਮਜਾਰਾਂ, ਕਬਰਾਂ 'ਤੇ ਸਿਜਦੇ ਕਰਨੇ ਅਤੇ ਮੰਨਤਾਂ ਮੰਨਣੀਆਂ ਸਿੱਖੀ ਸਿਧਾਂਤਾਂ ਦੇ ਉਲਟ ਹੈ। ਜਿਸ ਫ਼ਲਸਫ਼ੇ ਨੇ ਸਿੱਖੀ ਸਿਧਾਂਤਾਂ ਨੂੰ ਖੰਡਿਤ ਕੀਤਾ ਹੋਵੇ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਅਤੇ ਉਸ ਦੇ ਉੱਚੇ-ਸੁੱਚੇ ਸਿਧਾਂਤਾਂ ਨੂੰ ਪਿੱਠ ਦੇਣੀ ਹੈ। ਅਜਿਹੀਆਂ ਧਿੰਙੋਜ਼ੋਰੀ ਕਾਰਵਾਈਆਂ ਜਿਹੜੀਆਂ ਗੁਰੂ ਗ੍ਰੰਥ ਸਾਹਿਬ, ਗੁਰੂ ਸਿਧਾਂਤ ਤੇ ਸਿੱਖੀ ਸਿਧਾਂਤਾਂ ਨੂੰ ਠੇਸ ਪਹੁੰਚਾਉਣ, ਉਹ ਬਰਦਾਸ਼ਤ ਨਹੀਂ ਹੋ ਸਕਦੀਆਂ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਿੱਖ ਸੰਗਤਾਂ ਵੱਲੋਂ ਨਿਰੰਤਰ ਸ਼ਿਕਾਇਤਾਂ ਪੁੱਜ ਰਹੀਆਂ ਹਨ ਕਿ ਪਾਵਨ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਕਬਰਾਂ, ਮਜਾਰਾਂ, ਖ਼ਾਨਗਾਹਾਂ ਜਾਂ ਸ਼ਮਸ਼ਾਨ ਘਾਟ 'ਤੇ ਲਿਜਾ ਕੇ ਅਖੰਡ ਪਾਠ ਰੱਖੇ ਜਾਂਦੇ ਹਨ। ਸਿੰਘ ਸਾਹਿਬਾਨ ਵੱਲੋਂ ਅਜਿਹੀਆਂ ਮਨਮੱਤੀ ਕਾਰਵਾਈਆਂ ਦਾ ਗੰਭੀਰ ਨੋਟਿਸ ਲੈਂਦਿਆਂ ਸਮੂੰਹ ਸਿੱਖ ਸੰਗਤਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਉਹ ਗੁਰੂ ਨਾਨਕ ਪਾਤਸ਼ਾਹ ਦੇ ਚਲਾਏ ਨਿਰਮਲ ਤੇ ਨਿਆਰੇ ਪੰਥ ਦੀ ਗੁਰਮਤਿ ਜੁਗਤ ਨੂੰ ਠੇਸ ਪਹੁੰਚਾਉਣ ਵਾਲੀਆਂ ਕਾਰਵਾਈਆਂ ਇਕਮੁੱਠ ਹੋ ਕੇ ਰੋਕਣ ਅਤੇ ਪਾਵਨ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਉਥੇ ਨਾ ਲੈ ਕੇ ਜਾਣ ਦੇਣ। ਨਾਲ ਹੀ ਗੁਰੂ ਘਰ ਦੇ ਪ੍ਰਬੰਧਕ, ਗ੍ਰੰਥੀਆਂ, ਪ੍ਰਚਾਰਕਾਂ, ਰਾਗੀਆਂ, ਪਾਠੀਆਂ, ਕਵੀਸ਼ਰਾਂ, ਢਾਡੀਆਂ, ਕਵੀਆਂ ਆਦਿ ਨੂੰ ਵੀ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਐਸੇ ਕਿਸੇ ਵੀ ਪ੍ਰੋਗਰਾਮ ਵਿਚ ਸ਼ਾਮਲ ਨਾ ਹੋਣ ਅਤੇ ਨਾ ਹੀ ਕਿਸੇ ਐਸੇ ਪ੍ਰੋਗਰਾਮ ਨੂੰ ਉਤਸ਼ਾਹਿਤ ਕਰਨ। ਜੋ ਇਸ ਫ਼ੈਸਲੇ ਦੀ ਉਲੰਘਣਾ ਕਰੇਗਾ, ਉਸ ਵਿਰੁੱਧ ਪੰਥਕ ਮਰਯਾਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕਾਰਵਾਈ ਕੀਤੀ ਜਾਵੇਗੀ।

ਗੁਰੂ ਰਾਖਾ,

ਗੁਰੂ ਪੰਥ ਦੇ ਦਾਸ :

-/*ਸਹੀ* (ਮਨਜੀਤ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

-/*ਸਹੀ* (ਜੋਗਿੰਦਰ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ



-/*ਸਹੀ* (ਭਗਵਾਨ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ

-/*ਸਹੀ* (ਕੇਵਲ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਦਮਦਮਾ ਸਾਹਿਬ

-/*ਸਹੀ* (ਜਗਤਾਰ ਸਿੰਘ)
*ਗ੍ਰੰਥੀ*, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ





ਨੰ: ਅ.ਤ./02/1635 ਮਿਤੀ : 24-4-2002

## ਸਿੱਖ ਸੰਗਤਾਂ ਦੇ ਨਾਮ ਸੰਦੇਸ਼

ਸਮੂੰਹ ਗੁਰੂ ਨਾਨਕ ਨਾਮ ਲੇਵਾ ਮਾਈ ਭਾਈ ਨੂੰ ਵਿਦਿਤ ਹੋਵੇ ਕਿ ਸਿੱਖ ਧਰਮ ਅਨੁਸਾਰ ਗੁਰੂ ਦਾ ਸਿੱਖ ਕਹਾਉਣ ਦਾ ਉਹੋ ਹੀ ਅਧਿਕਾਰੀ ਹੈ, ਜੋ ਅਕਾਲ ਪੁਰਖ, ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨ, ਬਚਨ, ਕਰਮ ਕਰਕੇ ਪੂਰਨ ਵਿਸ਼ਵਾਸ ਰੱਖਦਾ ਹੋਵੇ ਅਤੇ ਇਨ੍ਹਾਂ ਦਾ ਅਨੁਯਾਈ ਹੋਵੇ। ਗੁਰੂ ਖ਼ਾਲਸਾ ਪੰਥ ਦੇ ਇਸ ਗੁਰਮਤਿ ਅਨੁਸਾਰੀ ਵਿਸ਼ਵਾਸ ਨੂੰ ਠੇਸ ਪਹੁੰਚਾਉਣ ਅਤੇ ਭੋਲੇ ਭਾਲੇ ਨਿਰਛਲੇ ਗੁਰਸਿੱਖਾਂ ਨੂੰ ਗੁੰਮਰਾਹ ਕਰਨ ਲਈ ਕਈ ਤਰ੍ਹਾਂ ਦੇ ਪੰਥ ਦੋਖੀ ਵਿਅਕਤੀ ਸ਼ਰਾਰਤ ਪੂਰਨ ਢੰਗ ਨਾਲ ਸਰਗਰਮ ਹੁੰਦੇ ਆ ਰਹੇ ਹਨ ਜਿਨ੍ਹਾਂ ਨੂੰ ਪੰਥ ਦਰਦੀਆਂ ਨੇ ਗੁਰੂ ਬਖ਼ਸ਼ਿਸ਼ ਨਾਲ ਸੋਧਣ ਤੇ ਸਿਝਣ ਦੀ ਸੇਵਾ ਨਿਭਾਈ ਹੈ। ਇਨ੍ਹਾਂ ਹੀ ਪੰਥ ਦੋਖੀਆਂ ਵਿੱਚੋਂ ਨੂਰ ਮਹਿਲ ਵਾਲਾ ਆਸ਼ੂਤੋਸ਼ ਦਿਵਯਾ ਜੋਤੀ ਜਾਗਰਣ ਸੰਸਥਾ ਬਣਾ ਕੇ ਆਪ ਅਤੇ ਆਪ ਦੇ ਸ਼ਰਧਾਨੰਦ ਵਰਗੇ ਚੇਲਿਆਂ ਰਾਹੀਂ ਗੁਰੂ ਸਾਹਿਬਾਨ ਅਤੇ ਸਿੱਖੀ ਸਿਧਾਂਤਾਂ ਨੂੰ ਅਪਮਾਨਤ ਕਰਨ ਦਾ ਗੁਨਾਹ ਕਰ ਰਿਹਾ ਹੈ ਜਿਸ ਕਰਕੇ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਨਿਰੰਤਰ ਠੇਸ ਪਹੁੰਚ ਰਹੀ ਹੈ। ਇਸੇ ਕੜੀ ਵਿਚ ਤਰਨ ਤਾਰਨ ਵਿਖੇ ਵਾਪਰੀ ਘਟਨਾ ਨੇ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਵਲੂੰਧਰਿਆ ਹੈ, ਜਿਸ ਕਾਰਨ ਆਪਸੀ ਖਿਚੋਤਾਣ ਵਾਲਾ ਵਾਤਾਵਰਣ ਵੀ ਪੈਦਾ ਹੋ ਗਿਆ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਸ ਘਟਨਾ ਦੀ ਭਰਪੂਰ ਨਿਖੇਧੀ ਕੀਤੀ ਜਾਂਦੀ ਹੈ।

ਸਮੂੰਹ ਸਿੱਖ ਜਥੇਬੰਦੀ ਅਤੇ ਸਿੱਖ ਸੰਗਤਾਂ ਆਪੋ-ਆਪਣੇ ਇਲਾਕਿਆਂ ਵਿਚ ਐਸੀਆਂ ਗੁੰਮਰਾਹਕੁੰਨ ਪੰਥ ਦੋਖੀ ਸਰਗਰਮੀਆਂ ਤੋਂ ਸੁਚੇਤ ਰਹਿਣ ਅਤੇ ਅਜਿਹੀਆਂ ਅਖੌਤੀ ਧਾਰਮਿਕ ਸੰਸਥਾਵਾਂ ਨੂੰ ਸਿੱਧੇ ਜਾਂ ਅਸਿੱਧੇ ਤੌਰ 'ਤੇ ਕੋਈ ਸਹਿਯੋਗ ਨਾ ਦੇਣ। ਅਸੀਂ ਸਮੇਂ ਦੀ ਸਰਕਾਰ ਨੂੰ ਵੀ ਸੁਚੇਤ ਕਰਦੇ ਹਾਂ ਕਿ ਐਸੇ ਧਰਮ ਦੋਖੀਆਂ ਦੀਆਂ ਸਰਗਰਮੀਆਂ ਨੂੰ ਬਿਨਾਂ ਦੇਰੀ ਤੋਂ ਠੱਲ੍ਹ ਪਾਈ ਜਾਵੇ ਤਾਂ ਜੋ ਮਨੁੱਖੀ ਸਮਾਜ ਦੇ ਅਮਨ ਚੈਨ ਨੂੰ ਕਾਇਮ ਰੱਖਿਆ ਜਾ ਸਕੇ।



*-/ਸਹੀ*
(ਮਨਜੀਤ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਜੋਗਿੰਦਰ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਭਗਵਾਨ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਗੁਰਬਚਨ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਜਗਤਾਰ ਸਿੰਘ)
*ਗ੍ਰੰਥੀ*
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ



## 11

ਨੰ: ਅ.ਤ./02/1815 ਮਿਤੀ : 2-8-2002

### ਸੰਦੇਸ਼

ਮਲੋਟ ਵਿਚ ਸਿੱਖ ਸੰਗਤਾਂ ਉੱਤੇ ਪੰਜਾਬ ਪੁਲੀਸ ਵੱਲੋਂ ਚਲਾਈਆਂ ਗਈਆਂ ਗੋਲੀਆਂ ਅਤੇ ਲਾਠੀਚਾਰਜ ਨਾਲ ਬਹੁਤ ਸਾਰੇ ਸਿੱਖਾਂ ਦੇ ਜ਼ਖ਼ਮੀ ਹੋਣ ਦੀ ਘਟਨਾ ਨੇ ਇਕ ਵਾਰੀ ਫੇਰ ਖ਼ਾਲਸਾ ਪੰਥ ਨੂੰ ਝਿੰਜੋੜ ਦਿੱਤਾ ਹੈ। ਇਸ ਹਿਰਦੇ-ਵੇਧਕ ਘਟਨਾ ਦਾ ਸਭ ਤੋਂ ਦੁਖਦਾਈ ਪੱਖ ਇਹ ਹੈ ਕਿ ਸਮੇਂ ਦੀ ਸਰਕਾਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਪੰਥਕ ਜਥੇਬੰਦੀਆਂ ਵੱਲੋਂ ਵਾਰ ਵਾਰ ਦਿੱਤੀਆਂ ਚੇਤਾਵਨੀਆਂ ਦੇ ਬਾਵਜੂਦ ਅਖੌਤੀ ਬਾਬੇ ਆਸ਼ੂਤੋਸ਼ ਦੀਆਂ ਗੁਰੂ ਸਾਹਿਬਾਨ ਦੇ ਸਤਿਕਾਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦੇ ਵਿਰੁੱਧ ਕੀਤੀਆਂ ਜਾ ਰਹੀਆਂ ਭੜਕਾਊ ਸਰਗਰਮੀਆਂ ਸੰਬੰਧੀ ਕੋਈ ਕਦਮ ਨਹੀਂ ਚੁੱਕਿਆ ਗਿਆ। ਬਲਕਿ ਉਸਦੇ ਪ੍ਰੋਗਰਾਮਾਂ ਨੂੰ ਆਪਣੀ ਪੁਲੀਸ ਦੇ ਪਹਿਰੇ ਹੇਠ ਲਗਾਤਾਰ ਹੋਣ ਦਿੱਤਾ ਗਿਆ। ਹੈਰਾਨੀ ਤੇ ਦੁੱਖ ਦੀ ਗੱਲ ਇਹ ਹੈ ਕਿ ਇਕ ਪਾਸੇ ਤਾਂ ਸਰਕਾਰ ਵੱਲੋਂ ਆਸ਼ੂਤੋਸ਼ ਦੇ ਭੜਕਾਊ ਭਾਸ਼ਨਾਂ ਦੀ ਪੜਚੋਲ ਕਰਨ ਲਈ ਕਮੇਟੀ ਬਣਾਈ ਗਈ ਹੈ, ਪਰ ਦੂਜੇ ਪਾਸੇ ਸਿੱਖ ਸੰਗਤਾਂ 'ਤੇ ਗੋਲੀਆਂ ਅਤੇ ਲਾਠੀਆਂ ਚਲਾਉਣ ਵਾਲੇ ਪੁਲੀਸ ਅਫ਼ਸਰਾਂ ਦੇ ਵਿਰੁੱਧ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ। ਸਰਕਾਰ ਦੀ ਇਸ ਲਾਪਰਵਾਹੀ ਅਤੇ ਪੱਖਪਾਤੀ, ਅਧਾਰਮਿਕ ਸੋਚ ਨੇ ਪੰਜਾਬ ਵਿਚ ਇਕ ਵਾਰ ਫੇਰ ਖ਼ੂਨ-ਖ਼ਰਾਬੇ ਦੀਆਂ ਸੰਭਾਵਨਾਵਾਂ ਪੈਦਾ ਕਰ ਦਿੱਤੀਆਂ ਹਨ। ਭਵਿੱਖ ਦੇ ਇਸ ਭਿਆਨਕ ਵਰਤਾਰੇ ਨੂੰ ਠੱਲ੍ਹ ਪਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਅੱਜ ਮਿਤੀ 2 ਅਗਸਤ, 2002 ਨੂੰ ਹੋਈ ਵਿਸ਼ੇਸ਼ ਇਕੱਤਰਤਾ ਵਿਚ ਇਸ ਮੰਦਭਾਗੀ ਘਟਨਾ ਦੀ ਨਿਖੇਧੀ ਕੀਤੀ ਗਈ ਅਤੇ ਨਾਲ ਹੀ ਫ਼ੈਸਲਾ ਲਿਆ ਗਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸਮੂਹ ਪੰਥਕ ਜਥੇਬੰਦੀਆਂ, ਅਕਾਲੀ ਦਲਾਂ, ਨਿਹੰਗ ਸਿੰਘਾਂ, ਸਿੰਘ ਸਭਾਵਾਂ ਦੇ ਪ੍ਰਤੀਨਿਧਾਂ ਅਤੇ ਸਿੱਖ ਵਿਦਵਾਨਾਂ ਦਾ ਧਾਰਮਿਕ ਇਕੱਠ ਮਿਤੀ 5 ਅਗਸਤ, 2002, ਦਿਨ ਸੋਮਵਾਰ ਨੂੰ ਸਵੇਰੇ 10-00 ਵਜੇ ਤੇਜਾ ਸਿੰਘ ਸਮੁੰਦਰੀ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਬੁਲਾਇਆ ਜਾਵੇ। ਸੋ, ਉਪਰੋਕਤ ਸਮੂੰਹ ਜਥੇਬੰਦੀਆਂ ਨੂੰ ਗੁਰੂ-ਪੰਥ ਦੀ ਚੜ੍ਹਦੀ ਕਲਾ ਅਤੇ ਧਰਮ ਦੋਖੀਆਂ ਨੂੰ ਪਿਛਾੜਨ ਲਈ ਪ੍ਰੋਗਰਾਮ ਉਲੀਕਣ ਵਾਸਤੇ ਸਮੇਂ ਸਿਰ ਹਾਜ਼ਰ ਹੋਣ ਦਾ ਸੱਦਾ ਦਿੱਤਾ ਜਾਂਦਾ ਹੈ।

-/*ਸਹੀ* (ਮਨਜੀਤ ਸਿੰਘ)
*ਜਥੇਦਾਰ*, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ

-/*ਸਹੀ* (ਜੋਗਿੰਦਰ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਭਗਵਾਨ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਜਗਤਾਰ ਸਿੰਘ)
*ਗ੍ਰੰਥੀ*, ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

-/*ਸਹੀ* (ਗੁਰਬਚਨ ਸਿੰਘ)
*ਗ੍ਰੰਥੀ*, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

# ਹੁਕਮਨਾਮੇ ਆਦੇਸ਼ ਸੰਦੇਸ਼...

## ਸ੍ਰੀ ਅਕਾਲ ਤਖ਼ਤ ਸਾਹਿਬ



ਰੂਪ ਸਿੰਘ



1

ਮਿਤੀ : 30-4-1984

## ਸਿੰਘ ਸਾਹਿਬਾਨ ਵੱਲੋਂ ਅਪੀਲ

ਅਸੀਂ ਪਿਛਲੇ ਕੁਝ ਦਿਨਾਂ ਤੋਂ ਸ੍ਰੀ ਦਰਬਾਰ ਸਾਹਿਬ ਦੇ ਕੰਪਲੈਕਸ ਵਿਚ ਵਿਚਰ ਰਹੀਆਂ ਜਥੇਬੰਦੀਆਂ ਵਿਚ ਪਰਸਪਰ ਸਦਭਾਵਨਾ ਬਣਾਉਣ, ਮਾਹੌਲ ਸੁਖਾਵਾਂ ਕਰਨ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਏਕਤਾ ਕਰਨ ਲਈ ਵਿਚਾਰਾਂ ਕੀਤੀਆਂ ਹਨ। ਵਿਸ਼ੇਸ਼ ਕਰਕੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਸ੍ਰੀਮਾਨ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ੍ਰੀਮਾਨ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਅਕਾਲੀ ਦਲ ਤਲਵੰਡੀ ਗਰੁੱਪ, ਅਖੰਡ ਕੀਰਤਨੀ ਜਥਾ, ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਬੱਬਰ ਖ਼ਾਲਸਾ, ਯੂਥ ਵਿੰਗ ਅਤੇ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਦਿ ਨੂੰ ਬੁਲਾ ਕੇ ਸੁਣਿਆ ਹੈ ਅਤੇ ਪਰਸਪਰ ਵਿਚਾਰਾਂ ਉਪਰੰਤ ਸਭ ਨੇ ਹੇਠ ਲਿਖੇ ਵਿਚਾਰਾਂ ਨਾਲ ਸੰਮਤੀ ਪ੍ਰਗਟ ਕੀਤੀ ਹੈ :

(1) ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਕੰਪਲੈਕਸ ਦੇ ਅੰਦਰ ਕੋਈ ਵਿਅਕਤੀ ਆਪਣੇ ਵੱਲੋਂ ਕਿਸੇ ਸਮੇਂ ਵੀ ਫ਼ਾਇਰਿੰਗ ਨਾ ਕਰੇ।

(2) ਕਿਸੇ ਵਿਅਕਤੀ ਨੂੰ ਮਾਰਨ, ਕੁੱਟਣ, ਤਸੀਹੇ ਦੇਣ ਤੇ ਤਸ਼ੱਦਦ ਕਰਨ ਤੋਂ ਹਰ ਵਿਅਕਤੀ ਨੂੰ ਸਖ਼ਤੀ ਨਾਲ ਰੋਕਿਆ ਜਾਵੇ।

(3) ਇਸ ਕੰਪਲੈਕਸ ਦੇ ਸਾਰੇ ਏਰੀਏ ਅੰਦਰ ਕਿਸੇ ਢੰਗ ਨਾਲ ਵੀ ਕਿਸੇ ਵਿਅਕਤੀ ਦੀ ਹੱਤਿਆ ਨਾ ਕੀਤੀ ਜਾਵੇ।

(4) ਇਕ ਦੂਜੇ ਵਿਰੁੱਧ ਬਿਆਨਬਾਜ਼ੀ ਬੰਦ ਕੀਤੀ ਜਾਵੇ। ਜਿਸ ਤੋਂ ਧੜੇਬੰਦੀ ਦਾ ਪ੍ਰਗਟਾਵਾ ਹੁੰਦਾ ਹੋਵੇ ਜਾਂ ਜਿਸ ਨਾਲ ਮਤਭੇਦ ਵਧਣ ਦਾ ਡਰ ਹੋਵੇ ਤੇ ਜੋ ਫੁੱਟ ਦਾ ਕਾਰਨ ਬਣੇ।

(5) ਐਸੇ ਉਪਾਉ ਕੀਤੇ ਜਾਣ ਜਿਸ ਨਾਲ ਪੰਥਕ ਜਥੇਬੰਦੀ ਨੂੰ ਸ਼ਕਤੀ ਮਿਲੇ ਅਤੇ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇ।

(6) ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਹਰ ਹਾਲਤ ਵਿਚ ਕਾਇਮ ਰੱਖੀ ਜਾਵੇ, ਹਮੇਸ਼ਾ ਲਈ ਕਦੀ ਕੋਈ ਮਾੜੀ ਘਟਨਾ ਨਾ ਵਾਪਰੇ, ਜਿਸ ਦੇ ਸੰਗਤਾਂ ਦੇ ਆਉਣ ਜਾਣ ਵਿਚ ਵਿਘਨ ਪੈਂਦਾ ਹੋਵੇ।

(7) ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਏ ਜਾ ਰਹੇ ਧਰਮ ਯੁੱਧ ਮੋਰਚੇ ਵਿਚ ਸਾਰੀਆਂ ਸਿੱਖ ਜਥੇਬੰਦੀਆਂ ਨੂੰ ਆਪਣੇ ਮਤਭੇਦ ਭੁਲਾ ਕੇ ਵੱਧ ਚੜ੍ਹ ਕੇ ਡਟਵੀਂ ਮਦਦ ਕਰਨੀ ਚਾਹੀਦੀ ਹੈ ਜਿਸ ਨਾਲ ਮੋਰਚੇ ਦੀ ਸਫਲਤਾ ਹੋਵੇ।

ਅਸੀਂ ਮਹਿਸੂਸ ਕਰਦੇ ਹਾਂ ਕਿ ਖ਼ਾਲਸਾ ਪੰਥ ਬੜੇ ਹੀ ਗੰਭੀਰ ਸੰਕਟ ਵਿੱਚੋਂ ਲੰਘ

ਰਿਹਾ ਹੈ, ਜਦ ਕਿ ਪੰਥ ਆਪਣੀ ਅੱਡਰੀ ਹਸਤੀ ਦੀ ਕਾਇਮੀ ਅਤੇ ਗੁਰਧਾਮਾਂ ਦੀ ਪਵਿੱਤਰਤਾ ਅਤੇ ਆਪਣੇ ਹੱਕਾਂ ਤੇ ਅਧਿਕਾਰਾਂ ਦੀ ਪ੍ਰਾਪਤੀ ਲਈ ਲੰਬੇ ਸਮੇਂ ਤੋਂ ਧਰਮ ਯੁੱਧ ਮੋਰਚਾ ਲੜ ਰਿਹਾ ਹੈ। ਜਿਸ ਵਿਚ ਲੱਖਾਂ ਸਿੰਘਾਂ ਨੇ ਜੇਲ੍ਹਾਂ ਕੱਟੀਆਂ। ਹਜ਼ਾਰਾਂ ਜੇਲ੍ਹਾਂ ਵਿਚ ਬੈਠੇ ਹਨ ਅਤੇ ਸੈਂਕੜੇ ਹੀ ਸਿੰਘ ਆਪਣੀਆਂ ਜਾਨਾਂ ਕੁਰਬਾਨ ਕਰ ਗਏ ਹਨ ਅਤੇ ਅਜੇ ਭੀ ਜਬਰ ਤੇ ਜ਼ੁਲਮ ਦੇ ਬੱਦਲ ਸਾਡੀ ਮਾਣ-ਮਰਯਾਦਾ ਅਤੇ ਹੋਂਦ ਖ਼ਤਮ ਕਰਨ ਲਈ ਮੰਡਰਾ ਰਹੇ ਹਨ। ਅਜਿਹੀ ਹਾਲਤ ਵਿਚ ਸਮੇਂ ਦੀ ਵੱਡੀ ਲੋੜ ਪੰਥਕ ਏਕਤਾ ਨੂੰ ਮਜ਼ਬੂਤ ਕਰਨ ਅਤੇ ਧਰਮ ਯੁੱਧ ਮੋਰਚੇ ਦੀ ਸਫਲਤਾ ਲਈ ਉੱਦਮ ਕਰਨ ਦੀ ਹੈ। ਇਸ ਲਈ ਅਸੀਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਪਿਛਲੇ ਸਮੇਂ ਵਿਚ ਹੋਈਆਂ ਮੰਦਭਾਗੀਆਂ ਘਟਨਾਵਾਂ ਪੁਰ ਚਿੰਤਾ ਪ੍ਰਗਟ ਕਰਦੇ ਹੋਏ ਸਮੂਹ ਸਿੱਖ ਜਥੇਬੰਦੀਆਂ, ਸੰਪ੍ਰਦਾਵਾਂ, ਸਭਾਵਾਂ, ਪੰਥ ਦਰਦੀਆਂ ਅਥਵਾ ਸਮੂੰਹ ਖ਼ਾਲਸਾ ਪੰਥ ਨੂੰ ਅਪੀਲ ਕਰਦੇ ਹਾਂ ਕਿ ਉਹ ਆਪੋ ਆਪਣੇ ਮਤਭੇਦ, ਵਖਰੇਵੇਂ ਅਤੇ ਗ਼ੁੱਸੇ ਗਿਲੇ ਲਾਂਭੇ ਰੱਖ ਕੇ ਪੰਥ ਦੀ ਚੜ੍ਹਦੀ ਕਲਾ, ਗੁਰਧਾਮਾਂ ਦੀ ਪਵਿੱਤਰਤਾ ਅਤੇ ਪੰਥਕ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਏ ਜਾ ਰਹੇ ਧਰਮ ਯੁੱਧ ਮੋਰਚੇ ਦੀ ਸਫਲਤਾ ਹਿਤ ਕੋਈ ਅਜਿਹੀ ਕਾਰਵਾਈ ਜਾਂ ਗੱਲ ਨਾ ਕਰਨ, ਜਿਸ ਨਾਲ ਪੰਥਕ ਮਾਣ-ਮਰਯਾਦਾ ਭੰਗ ਹੁੰਦੀ ਹੋਵੇ ਜਾਂ ਗੁਰਧਾਮਾਂ ਦੀ ਬੇਅਦਬੀ ਹੁੰਦੀ ਹੋਵੇ ਜਾਂ ਗੁਰੂ ਸਾਹਿਬਾਨ ਦੇ ਸੱਚੇ, ਸੁੱਚੇ ਅਤੇ ਉਚੇ ਆਸ਼ੇ ਉਪਦੇਸ਼ਾਂ ਅਤੇ ਮਰਯਾਦਾ ਨੂੰ ਸੱਟ ਵੱਜਦੀ ਹੋਵੇ ਜਾਂ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਮਹਿਮਾ ਅਤੇ ਪਵਿੱਤਰਤਾ ਨੂੰ ਘਟਾਉਂਦੀ ਹੋਵੇ। ਦੇਗ ਚਲਾਉ, ਗੁਰੂ ਗੁਨ ਗਾਉ, ਬੰਦ ਰੱਖੋ ਜਿਹਬਾ; ਸਤਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਸਭ ਨੂੰ ਸਮੁੱਤ ਬਖ਼ਸ਼ਣ, ਧਰਮ ਯੁੱਧ ਮੋਰਚੇ ਨੂੰ ਸਫਲ ਕਰ ਕੇ ਪੰਥ ਨੂੰ ਚੜ੍ਹਦੀਆਂ ਕਲਾਂ ਅਤੇ ਖ਼ੁਸ਼ੀਆਂ ਬਖ਼ਸ਼ਣ।

ਸਾਡੀ ਇਸ ਅਪੀਲ ਉਪਰੰਤ ਜੇਕਰ ਕੋਈ ਵਿਅਕਤੀ ਜਾਂ ਜਥੇਬੰਦੀ, ਕੀਤੀ ਜਾ ਰਹੀ ਪੰਥਕ ਏਕਤਾ ਵਿਚ ਵਿਘਨ ਪਾਉਣ ਦਾ ਯਤਨ ਕਰੇਗਾ ਤਾਂ ਉਸ ਵਿਰੁੱਧ ਸਾਨੂੰ ਸਖ਼ਤ ਐਕਸ਼ਨ ਲੈਣ ਲਈ ਮਜਬੂਰ ਹੋਣਾ ਪਵੇਗਾ।

*-/ਸਹੀ*
(ਸਾਹਿਬ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

*-/ਸਹੀ*
(ਹਰਿਚਰਨ ਸਿੰਘ ਮਹਾਲੋਂ)
*ਜਥੇਦਾਰ*
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

*-/ਸਹੀ*
(ਸੰਤ ਲੱਖਾ ਸਿੰਘ)
*ਜਥੇਦਾਰ*
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ

*-/ਸਹੀ*
(ਪ੍ਰੀਤਮ ਸਿੰਘ)
*ਹੈੱਡ ਗ੍ਰੰਥੀ*
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ



2

## 2 ਸਤੰਬਰ, 1984 ਨੂੰ ਸਿੰਘ ਸਾਹਿਬਾਨ ਵੱਲੋਂ ਸੱਦੇ ਗਏ 'ਸਰਬ ਸੰਸਾਰ ਸਿੱਖ ਸੰਮੇਲਨ' ਵਿਚ ਪਾਸ ਹੋਏ ਗੁਰਮਤੇ

ਪਰਮ ਸਤਿਕਾਰਯੋਗ ਗੁਰੂ ਰੂਪ ਖ਼ਾਲਸਾ ਜੀ!

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਜਦੋਂ ਤੁਸੀਂ ਭਾਰੀ ਘਾਲਣਾ ਘਾਲ ਕੇ ਤੇ ਸਰਕਾਰ ਵੱਲੋਂ ਲਾਈਆਂ ਗਈਆਂ ਸਾਰੀਆਂ ਰੋਕਾਂ ਤੋੜ ਭੰਨ ਕੇ ਇਸ ਇਤਿਹਾਸਕ 'ਸਰਬ ਸੰਸਾਰ ਸਿੱਖ ਸੰਮੇਲਨ' ਵਿਚ ਸ਼ਾਮਲ ਹੋਣ ਲਈ ਪੁੱਜੇ ਹੋ, ਤਾਂ ਮੈਂ ਆਪ ਜੀ ਨੂੰ ਹਾਰਦਿਕ 'ਜੀ ਆਇਆਂ' ਕਹਿੰਦਾ ਹਾਂ। ਅੱਜ ਖ਼ਾਲਸਾ ਪੰਥ ਬੜੇ ਸੰਕਟ-ਮਈ ਤੇ ਨਾਜ਼ਕ ਦੌਰ ਵਿੱਚੋਂ ਗੁਜ਼ਰ ਰਿਹਾ ਹੈ। ਸਿੱਖੀ ਦਾ ਪਿੰਡਾ ਜ਼ਾਲਮ ਸਰਕਾਰ ਦੇ ਵਾਰਾਂ ਨਾਲ ਪੱਛਿਆ ਪਿਆ ਹੈ।

ਖ਼ਾਲਸਾ ਜੀ! ਆਪ ਭਲੀ ਭਾਂਤ ਜਾਣਦੇ ਹੋ ਕਿ ਵਕਤ ਦੇ ਹੁਕਮਰਾਨਾਂ ਨੇ ਕਿਸ ਤਰ੍ਹਾਂ ਭਗਤੀ ਦੇ ਸੋਮੇ ਸ੍ਰੀ ਦਰਬਾਰ ਸਾਹਿਬ ਨੂੰ ਗੋਲੀਆਂ ਨਾਲ ਛਲਨੀ ਛਲਨੀ ਅਤੇ ਸ਼ਕਤੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਅਤੇ ਟੈਂਕਾਂ ਨਾਲ ਢਾਹ-ਢੇਰੀ ਕਰ ਕੇ ਖ਼ਾਲਸੇ ਦੀ ਅਣਖ ਅਤੇ ਗ਼ੈਰਤ ਨੂੰ ਚੈਲਿੰਜ ਕੀਤਾ ਹੈ।

ਮੈਂ ਸਮਝਦਾ ਹਾਂ ਕਿ ਦਿੱਲੀ ਦੇ ਤਾਜਦਾਰਾਂ ਦਾ ਰਵੱਈਆ ਸ਼ੁਰੂ ਤੋਂ ਹੀ ਸਿੱਖੀ ਪ੍ਰਤੀ ਦੋਖੀ ਰਿਹਾ ਹੈ, ਪਰ ਜੋ ਕੁਝ ਪਿਛਲੇ ਦਿਨੀਂ ਸਿੱਖ ਕੌਮ ਨਾਲ ਬੀਤੀ ਹੈ, ਪਵਿੱਤਰਤਾ ਦੇ ਸੋਮੇ ਗੁਰਧਾਮਾਂ ਨੂੰ ਢਾਹਿਆ ਗਿਆ ਅਤੇ ਸਿੱਖੀ ਦੇ ਭਵਿੱਖ ਦੇ ਵਾਰਸਾਂ ਦੇ ਲਹੂ ਦੀ ਹੋਲੀ ਖੇਡੀ ਗਈ ਹੈ, ਉਸ ਤੋਂ ਸਪੱਸ਼ਟ ਹੋ ਗਿਆ ਹੈ ਕਿ ਸਰਕਾਰ ਸਿੱਖੀ ਸਰੂਪ, ਬਾਣੀ, ਬਾਣੇ, ਪਵਿੱਤਰ ਗੁਰਧਾਮਾਂ ਅਤੇ ਅਨੰਦਪੁਰੀ ਵਿਚਾਰਧਾਰਾ ਨੂੰ ਖ਼ਤਮ ਕਰਨ 'ਤੇ ਤੁਲ ਗਈ ਹੈ। ਪਿਛਲੇ ਦਿਨੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਗੁਰਧਾਮਾਂ 'ਤੇ ਹੋਏ ਹਮਲੇ ਦੌਰਾਨ ਜਿਸ ਬੇਰਹਿਮੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪਵਿੱਤਰ ਗੁਰਧਾਮ ਢਾਹੇ ਗਏ, ਜੁਗੋ ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਢਾਈ ਹਜ਼ਾਰ ਪਾਵਨ ਸਰੂਪਾਂ ਨੂੰ ਅਗਨ-ਭੇਟ ਕੀਤਾ ਗਿਆ। ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਦੁਰਲਭ ਗ੍ਰੰਥਾਂ ਅਤੇ ਕੇਂਦਰੀ ਸਿੱਖ ਅਜਾਇਬ ਘਰ ਦੀਆਂ ਦੁਰਲਭ ਇਤਿਹਾਸਕ ਤਸਵੀਰਾਂ ਨੂੰ ਤਬਾਹ ਕੀਤਾ ਗਿਆ, ਉਸ ਤੋਂ ਲੱਗਦਾ ਹੈ ਕਿ ਸਰਕਾਰ ਸਿੱਖਾਂ ਨੂੰ ਰਾਜਸੀ ਤੇ ਧਾਰਮਿਕ ਤੌਰ 'ਤੇ ਨਿਤਾਣਾ ਕਰਨ ਲਈ ਮਹਾਨ ਸਿੱਖ ਵਿਰਸੇ, ਸਿੱਖ ਇਤਿਹਾਸ, ਸਿੱਖ ਸਭਿਆਚਾਰ ਅਤੇ ਇਸ ਮਹਾਨ ਇਨਕਲਾਬੀ ਵਿਚਾਰਧਾਰਾ ਦੇ ਖ਼ਾਤਮੇ ਦੀ ਗੰਭੀਰ ਸਾਜ਼ਿਸ਼ ਤਿਆਰ ਕਰ ਚੁੱਕੀ ਹੈ, ਪਿਛਲੇ ਦਿਨੀਂ ਵਾਪਰੀਆਂ ਦੁਖਦਾਈ ਘਟਨਾਵਾਂ ਉਸੇ ਨਾਪਾਕ ਸਾਜ਼ਿਸ਼ ਦਾ ਹੀ ਸਿੱਟਾ ਹਨ।

ਦਿੱਲੀ ਦੇ ਹਾਕਮਾਂ ਵੱਲੋਂ ਭਾਰਤੀ ਫ਼ੌਜ ਰਾਹੀਂ ਸਿੱਖੀ ਉੱਤੇ ਹੋਏ ਇਸ ਵਹਿਸ਼ੀਆਨਾ

ਤੇ ਜਾਬਰਾਨਾ ਹਮਲੇ ਦੌਰਾਨ ਜਿਨ੍ਹਾਂ ਹਜ਼ਾਰਾਂ ਸਿੰਘਾਂ ਸਿੰਘਣੀਆਂ ਅਤੇ ਮਾਸੂਮ ਬੱਚਿਆਂ ਨੇ ਸ਼ਹਾਦਤ ਦਾ ਜਾਮ ਪੀਤਾ ਹੈ, ਮੈਂ ਉਨ੍ਹਾਂ ਸਭ ਮਹਾਨ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ।

ਖ਼ਾਲਸਾ ਜੀ! ਅੱਜ ਜਦੋਂ ਸਰਕਾਰ ਨੇ ਸਾਰੀਆਂ ਪੰਥ ਦੋਖੀ ਸ਼ਕਤੀਆਂ ਨੂੰ ਨਾਲ ਲੈ ਕੇ ਤੇ ਮੁਗ਼ਲਾਂ ਦੇ ਪੈਰ-ਚਿੰਨ੍ਹਾਂ 'ਤੇ ਚੱਲਦੇ ਹੋਏ ਸਿੱਖੀ ਉੱਤੇ ਮਾਰੂ ਹਮਲਾ ਬੋਲਿਆ ਹੈ ਤਾਂ ਸਾਨੂੰ ਵੀ ਪੁਰਾਤਨ ਗੁਰਸਿੱਖਾਂ ਦੇ ਪੂਰਨਿਆਂ 'ਤੇ ਚੱਲਦਿਆਂ ਹੋਇਆਂ ਮਹਾਨ ਅਨੰਦਪੁਰੀ ਵਿਚਾਰਧਾਰਾ ਅਤੇ ਸਿੱਖੀ ਦੀ ਰਾਖੀ ਲਈ ਆਪਣੇ ਸਾਰੇ ਮਤਭੇਦ ਭੁਲਾ ਕੇ, ਇਕਮੁੱਠ ਹੋ ਕੇ ਦਿੱਲੀ ਦੇ ਇਹਨਾਂ ਨਵੇਂ ਔਰੰਗਜ਼ੇਬਾਂ ਦੇ ਮੁਕਾਬਲੇ 'ਤੇ ਡਟ ਜਾਣਾ ਚਾਹੀਦਾ ਹੈ।

ਗੁਰੂ ਖ਼ਾਲਸਾ ਜੀ! ਸਿੱਖ ਪੰਥ ਉੱਤੇ ਆਇਆ ਇਹ ਸੰਕਟ ਕਿੰਨਾ ਕੁ ਗੰਭੀਰ ਅਤੇ ਭਿਆਨਕ ਹੈ, ਇਸ ਦਾ ਅੰਦਾਜ਼ਾ ਤੁਸੀਂ ਇਸ ਤੋਂ ਲਗਾ ਸਕਦੇ ਹੋ ਕਿ ਹਜ਼ਾਰਾਂ ਬੇਗੁਨਾਹ ਅਤੇ ਮਾਸੂਮਾਂ ਦੇ ਲਹੂ ਦੀ ਹੋਲੀ ਖੇਡਣ ਤੋਂ ਬਾਦ ਵੀ ਬੜੀ ਢੀਠਤਾਈ ਤੇ ਬੇਸ਼ਰਮੀ ਨਾਲ ਸਰਕਾਰ ਸ੍ਰੀ ਦਰਬਾਰ ਸਾਹਿਬ 'ਤੇ ਕਬਜ਼ਾ ਕਰੀ ਬੈਠੀ ਹੈ ਅਤੇ ਸਿੱਖ ਸੰਗਤਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਖੁੱਲ੍ਹੇ ਦਰਸ਼ਨ ਦੀਦਾਰ ਤੋਂ ਵਾਂਝਾ ਰੱਖਿਆ ਜਾ ਰਿਹਾ ਹੈ।

ਅੱਜ ਸ੍ਰੀ ਦਰਬਾਰ ਸਾਹਿਬ, ਦਿੱਲੀ ਦੇ ਤਾਜਦਾਰਾਂ ਦੇ ਵਰਦੀਧਾਰੀ 'ਮੱਸੇ ਰੰਘੜਾਂ' ਦੇ ਕਬਜ਼ੇ ਵਿਚ ਹੈ। ਹਰ ਸਿੱਖ ਹਿਰਦਾ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਵਿਲ੍ਹਕ ਰਿਹਾ ਹੈ, ਪਰ ਭਾਰਤ ਦੀ ਪ੍ਰਧਾਨ ਮੰਤਰੀ ਸਿੱਖਾਂ ਦੀਆਂ ਜ਼ਖ਼ਮੀ ਭਾਵਨਾਵਾਂ ਨੂੰ ਠੰਡਿਆਂ ਕਰਨ ਦੀ ਬਜਾਇ ਆਪਣੇ ਏਜੰਟ ਨਿਹੰਗ ਸੰਤਾ ਸਿੰਘ ਨੂੰ 'ਕਾਰ ਸੇਵਾ' ਸੌਂਪ ਕੇ ਅਤੇ ਅਖੌਤੀ ਸਰਬੱਤ ਖ਼ਾਲਸਾ ਬੁਲਾ ਕੇ ਲੰਬੇ ਸੰਘਰਸ਼ ਅਤੇ ਲਹੂ-ਭਿੱਜੀ ਜੱਦੋਜਹਿਦ ਪਿੱਛੋਂ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭੰਗ ਕਰਨ ਦੇ ਮਨਸੂਬੇ ਘੜ ਕੇ ਸਿੱਖਾਂ ਦੇ ਅੱਲ੍ਹੇ ਜ਼ਖ਼ਮਾਂ ਨੂੰ ਹੋਰ ਵਲੂੰਧਰ ਰਹੀ ਹੈ।

ਇਥੇ ਹੀ ਬਸ ਨਹੀਂ, ਸਰਕਾਰ ਆਪਣੇ ਪਾਲਤੂ ਹੱਥ-ਠੋਕਿਆਂ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉੱਚ ਸ਼ਕਤੀ ਨੂੰ ਵੰਗਾਰ ਕੇ, ਸਿੱਖ ਪਰੰਪਰਾਵਾਂ ਦਾ ਸਰਕਾਰੀ ਸ਼ਕਤੀ ਨਾਲ ਨਿਰਾਦਰ ਕਰ ਰਹੀ ਹੈ।

ਮੈਨੂੰ ਅਫ਼ਸੋਸ ਹੈ ਕਿ ਜਿਸ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ, ਇਸ ਦੀ ਰਾਖੀ ਅਤੇ ਇੱਜ਼ਤ ਆਬਰੂ ਲਈ ਸਿੱਖ ਕੌਮ ਨੇ ਇਸ ਦੇਸ਼ ਦੇ ਲੋਕਾਂ ਨਾਲੋਂ ਕਿਤੇ ਵੱਧ ਲਹੂ ਡੋਲ੍ਹਿਆ ਹੈ, ਅੱਜ ਉਸ ਦੇਸ਼ ਦੀ ਅਕ੍ਰਿਤਘਣ ਸਰਕਾਰ ਦੇਸ਼ ਦੇ ਰਾਖੇ ਅਤੇ ਕਰੋੜਾਂ ਭਾਰਤੀਆਂ ਦੇ ਮੂੰਹਾਂ ਵਿਚ ਅੰਨ ਪਾਉਣ ਵਾਲੇ ਸਿੱਖਾਂ ਦੇ ਖ਼ੂਨ ਵਿਚ ਨਹਾ ਰਹੀ ਹੈ।

ਖ਼ਾਲਸਾ ਜੀ! ਸਰਕਾਰ ਨੇ ਅਖੌਤੀ 'ਅੱਤਵਾਦ' ਤੇ 'ਵੱਖਵਾਦ' ਦਾ ਹਊਆ ਖੜਾ ਕਰ ਕੇ ਇਸ ਬਹਾਨੇ ਅੰਮ੍ਰਿਤਧਾਰੀ ਸਿੰਘਾਂ ਤੇ ਬੇਗੁਨਾਹ ਸਿੱਖਾਂ ਦਾ ਖੁੱਲ੍ਹਾ ਕਤਲੇਆਮ ਕਰਨ ਦਾ ਨਿਸ਼ਚਾ ਧਾਰ ਲਿਆ ਹੈ। ਅੱਜ ਭਾਰਤ ਦੀ ਫ਼ਿਰਕੂ ਸਰਕਾਰ ਦੀਆਂ ਫ਼ਿਰਕੂ ਨਜ਼ਰਾਂ ਵਿਚ ਹਰ ਸਿੱਖ ਹੀ ਅੱਤਵਾਦੀ ਤੇ ਵੱਖਵਾਦੀ ਹੈ।

ਪਿਛਲੇ ਦੋ ਸਾਲਾਂ ਤੋਂ ਵੱਧ ਸਮੇਂ ਤੋਂ ਸਿੱਖ ਕੌਮ ਸ਼੍ਰੋਮਣੀ ਅਕਾਲੀ ਦਲ ਅਤੇ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਅਗਵਾਈ ਵਿਚ ਕੇਂਦਰ ਸਰਕਾਰ ਦੇ ਧੱਕਿਆਂ ਤੇ ਵਿਤਕਰਿਆਂ ਵਿਰੁੱਧ ਅਤੇ ਸਿੱਖੀ ਦੀ ਆਜ਼ਾਦ ਹਸਤੀ ਦੀ ਰਾਖੀ ਲਈ ਸੰਘਰਸ਼ਸ਼ੀਲ ਹੈ। ਇਸ ਸ਼ਾਂਤਮਈ ਧਰਮ ਯੁੱਧ ਮੋਰਚੇ ਵਿਚ ਲੱਖਾਂ ਸਿੰਘਾਂ ਸਿੰਘਣੀਆਂ ਨੇ ਗ੍ਰਿਫ਼ਤਾਰੀਆਂ

ਦਿੱਤੀਆਂ ਅਤੇ ਸੈਂਕੜੇ ਸਿੰਘ ਸ਼ਹੀਦ ਹੋਏ, ਪਰ ਸਰਕਾਰ ਨੇ ਸਿੱਖਾਂ ਨੂੰ ਇਨਸਾਫ਼ ਦੇਣ ਦੀ ਥਾਂ ਆਪਣੇ ਸਾਰੇ ਪ੍ਰਚਾਰ ਸਾਧਨਾਂ ਨੂੰ ਸਿੱਖਾਂ ਨੂੰ ਬਦਨਾਮ ਕਰਨ ਲਈ ਝੋਕ ਦਿੱਤਾ।

ਮੈਂ ਸਮਝਦਾ ਹਾਂ ਕਿ ਸਰਕਾਰ ਸਿੱਖਾਂ ਨੂੰ ਰਾਜਸੀ ਤੇ ਧਾਰਮਿਕ ਤੌਰ 'ਤੇ ਹੀ ਨਿਰਬਲ ਨਹੀਂ ਕਰਨਾ ਚਾਹੁੰਦੀ, ਸਗੋਂ ਆਰਥਿਕ ਤੌਰ 'ਤੇ ਵੀ ਤਬਾਹ ਕਰ ਕੇ ਉਹਨਾਂ ਨੂੰ ਘਸਿਆਰੇ ਬਣਾਉਣ 'ਤੇ ਤੁਲੀ ਹੋਈ ਹੈ।

ਅੱਜ ਇਕ ਪਾਸੇ ਸਾਨੂੰ ਕੌਮੀ ਏਕਤਾ ਤੇ ਧਰਮ ਨਿਰਪੱਖਤਾ ਦਾ ਉਪਦੇਸ਼ ਦਿੱਤਾ ਜਾਂਦਾ ਹੈ, ਪਰ ਦੂਜੇ ਪਾਸੇ ਪੰਜਾਬ ਤੋਂ ਬਾਹਰ ਵਸਦੇ ਸਿੱਖਾਂ ਨਾਲ ਹਰ ਖੇਤਰ ਵਿਚ ਵਿਤਕਰਾ ਕਰ ਕੇ ਉਨ੍ਹਾਂ ਨੂੰ ਥਾਂ ਪੁਰ ਥਾਂ ਜ਼ਲੀਲ ਕਰਨ ਦੀ ਕੋਸ਼ਿਸ਼ ਹੁੰਦੀ ਹੈ। ਇਸ ਸੰਬੰਧ ਵਿਚ ਹਰਿਆਣੇ ਅਤੇ ਇੰਦੌਰ ਵਿਚ ਵਾਪਰੀਆਂ ਘਟਨਾਵਾਂ ਆਪ ਜੀ ਦੇ ਸਾਹਮਣੇ ਹਨ। ਇਸੇ ਤਰ੍ਹਾਂ ਜਿਥੇ ਦੇਸ਼ ਤੋਂ ਬਾਹਰ ਵਸਦੇ ਗ਼ੈਰ-ਸਿੱਖ ਲੋਕਾਂ ਨੂੰ ਭਾਰਤ ਆਉਣ ਦੀ ਪੂਰੀ ਖੁੱਲ੍ਹ ਹੈ, ਉਥੇ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਨੂੰ ਆਪਣੇ ਧਾਰਮਿਕ ਕੇਂਦਰਾਂ ਦੇ ਦਰਸ਼ਨ ਇਸ਼ਨਾਨ ਤੋਂ ਵਾਂਝਿਆਂ ਰੱਖਿਆ ਜਾ ਰਿਹਾ ਹੈ।

ਇਸ ਤੋਂ ਸਪੱਸ਼ਟ ਹੈ ਕਿ ਸਰਕਾਰ ਸਿੱਖਾਂ ਨੂੰ ਹਿੰਦੁਸਤਾਨੀ ਨਹੀਂ, ਸਗੋਂ ਦੂਜੇ ਦਰਜੇ ਦੇ ਸ਼ਹਿਰੀ ਤੇ ਗ਼ੁਲਾਮ ਸਮਝਦੀ ਹੈ।

ਮੈਂ ਜਿਥੇ ਭਾਰਤ ਵਿਚ ਰਹਿੰਦੇ ਉਹਨਾਂ ਗ਼ੈਰ-ਸਿੱਖ ਨੇਤਾਵਾਂ ਜਿਹਨਾਂ ਨੇ ਕੇਂਦਰੀ ਸਰਕਾਰ ਦੇ ਸਿੱਖ ਪੰਥ ਉੱਤੇ ਕੀਤੇ ਮਾਰੂ ਹਮਲੇ ਵਿਰੁੱਧ ਆਵਾਜ਼ ਉਠਾਈ ਅਤੇ ਉਹਨਾਂ ਸਿੱਖਾਂ ਜਿਹਨਾਂ ਨੇ ਆਪਣੀਆਂ ਪਦਵੀਆਂ ਅਤੇ ਸਨਮਾਨ ਰੋਸ ਵਜੋਂ ਸਰਕਾਰ ਨੂੰ ਮੋੜ ਦਿੱਤੇ, ਦਾ ਧੰਨਵਾਦ ਕਰਦਾ ਹਾਂ। ਉਥੇ ਉਹਨਾਂ ਬਹਾਦਰ ਤੇ ਧਰਮੀ ਸਿੱਖ ਫ਼ੌਜੀਆਂ ਜਿਹਨਾਂ ਨੇ ਸਿੱਖੀ 'ਤੇ ਹੋਏ ਹਮਲੇ ਨੂੰ ਨਾ ਸਹਾਰਦਿਆਂ ਰੋਸ ਦਾ ਪ੍ਰਗਟਾਵਾ ਕੀਤਾ ਹੈ, ਦੀ ਵੀ ਭਰਪੂਰ ਪ੍ਰਸੰਸਾ ਕਰਦਾ ਹਾਂ ਤੇ ਵਿਸ਼ਵਾਸ ਦੁਆਉਂਦਾ ਹਾਂ ਕਿ ਨਾ ਕੇਵਲ ਦੁਨੀਆ ਦੇ ਕੋਨੇ ਕੋਨੇ ਵਿਚ ਵਸਦਾ ਸਿੱਖ ਉਹਨਾਂ ਦੀ ਕੁਰਬਾਨੀ ਦੀ ਹਮਾਇਤ ਕਰਦਾ ਹੈ, ਸਗੋਂ ਸਮੂੰਹ ਸਿੱਖ ਜਗਤ ਆਪਣੇ ਬਹਾਦਰ ਸਪੁੱਤਰਾਂ 'ਤੇ ਮਾਣ ਕਰਦਾ ਹੈ।

ਸੋ, ਖ਼ਾਲਸਾ ਜੀ! ਭਾਰਤ ਦੇ ਸਾਮਰਾਜੀ ਹਾਕਮਾਂ ਨੇ ਕੌਮੀ ਏਕਤਾ, ਧਰਮ ਨਿਰਪੱਖਤਾ ਤੇ ਜਮਹੂਰੀਅਤ ਦੇ ਪਰਦੇ ਵਿਚ ਸਿੱਖ ਸ਼ਕਤੀ ਕੁਚਲਣ ਲਈ ਜੋ ਦਮਨ ਚੱਕਰ ਚਲਾਇਆ ਹੈ, ਅੱਜ ਲੋੜ ਇਸ ਜ਼ੁਲਮੀ ਤੇ ਜਾਬਰ ਸਿੱਖ ਵਿਰੋਧੀ ਰਾਜ ਦਾ ਟਾਕਰਾ ਕਰਨ ਤੇ ਕਲਗੀਧਰ ਪਿਤਾ ਦੇ ਸਾਜੇ ਖ਼ਾਲਸਾ ਪੰਥ ਦੀ ਰਾਖੀ ਦੀ ਹੈ।

ਅੱਜ ਸਿੱਖੀ ਦੀ ਹੋਂਦ ਨੂੰ ਖ਼ਤਰਾ ਪੈਦਾ ਹੋ ਗਿਆ ਹੈ। ਇਸ ਭਾਰੀ ਖ਼ਤਰੇ ਦਾ ਟਾਕਰਾ ਅਸੀਂ ਤਾਂ ਹੀ ਕਰ ਸਕਦੇ ਹਾਂ, ਜੇ ਅਸੀਂ:

"ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥"

ਦੇ ਗੁਰਵਾਕ ਅਨੁਸਾਰ ਆਪਣੇ ਸਿਆਸੀ ਤੇ ਜ਼ਾਤੀ ਮਤਭੇਦ ਭੁਲਾ ਕੇ ਖ਼ਾਲਸੇ ਦੇ ਸਾਜਣਹਾਰ ਕਲਗ਼ੀਧਰ ਪਿਤਾ ਦੇ ਕੇਸਰੀ ਨਿਸ਼ਾਨ ਦੀ ਛਾਵੇਂ ਚਟਾਨ ਵਾਂਗ ਡਟ ਜਾਈਏ। ਪੰਥਕ ਏਕਤਾ ਸਮੇਂ ਦੀ ਲੋੜ ਹੈ। ਅੱਜ ਜ਼ਰੂਰਤ ਹੈ ਹਰ ਸਿੱਖ ਦੇ ਹਿਰਦੇ ਅਤੇ ਮੁਖ 'ਚੋਂ ਇਹੋ ਆਵਾਜ਼ ਨਿਕਲੇ ਕਿ 'ਹੋਰ ਗੱਲਾਂ ਸਭ ਪਿੱਛੋਂ ਨੇ ਤੇ ਪੰਥ ਪਿਆਰਾ ਪਹਿਲਾਂ ਏ।' ਮੈਨੂੰ ਦੁਖ ਹੈ ਕਿ ਸਰਕਾਰ ਇਕ ਪਾਸੇ ਸਿੱਖਾਂ ਦੇ ਲਹੂ ਦੀ ਹੋਲੀ ਖੇਡ ਰਹੀ ਹੈ, ਦੂਜੇ ਪਾਸੇ ਸਿੱਖ ਕੌਮ ਨੂੰ 'ਲੀਡਰ ਰਹਿਤ' ਅਤੇ ਖੇਰੂੰ ਖੇਰੂੰ ਕਰਨ ਲਈ ਜੇਲ੍ਹਾਂ ਵਿਚ ਬੰਦ ਕੌਮ ਦੇ

ਨੇਤਾਵਾਂ ਵਿਰੁੱਧ ਆਪਣੇ ਏਜੰਟਾਂ ਰਾਹੀਂ ਝੂਠਾ, ਨਿਰ-ਆਧਾਰ ਤੇ ਗੁੰਮਰਾਹਕੁੰਨ ਪ੍ਰਚਾਰ ਕਰ ਰਹੀ ਹੈ। ਮੇਰੀ ਸਮੂੰਹ ਸੰਗਤ ਅੱਗੇ ਨਿਮਰਤਾ ਸਹਿਤ ਬਿਨੈ ਹੈ ਕਿ ਉਹ ਸਰਕਾਰ ਦੇ ਭਾੜੇ 'ਤੇ ਛੱਡੇ ਲੋਕਾਂ ਵੱਲੋਂ ਸਿੱਖ ਨੇਤਾਵਾਂ ਵਿਰੁੱਧ ਲਾਈਆਂ ਊਜਾਂ ਤੋਂ ਸੁਚੇਤ ਰਹਿਣ। ਇਹ ਉਹ ਲੋਕ ਹਨ, ਜੋ ਸਿੱਖੀ ਤੋਂ ਖ਼ਾਰਜ ਹੋਏ ਨਿਹੰਗ ਸੰਤਾ ਸਿੰਘ ਅਤੇ ਦਿੱਲੀ ਦਰਬਾਰ ਦੇ ਗ਼ੁਲਾਮ ਬੂਟਾ ਸਿੰਘ ਦੀ ਬੋਲੀ ਬੋਲ ਕੇ ਸਿੱਖ ਸ਼ਕਤੀ ਨੂੰ ਖੇਰੂੰ ਖੇਰੂੰ ਕਰ ਕੇ ਆਪਣੀ ਰਾਜ-ਗੱਦੀ ਪੱਕੀ ਕਰਨੀ ਚਾਹੁੰਦੇ ਹਨ।

ਅੱਜ ਦੇ ਇਸ 'ਸਰਬ ਸੰਸਾਰ ਸਿੱਖ ਸੰਮੇਲਨ' ਸੱਦੇ ਜਾਣ ਦਾ ਮੁਖ ਮਨੋਰਥ ਜਿਥੇ ਪੰਥਕ ਏਕੇ ਨੂੰ ਮਜ਼ਬੂਤ ਕਰ ਕੇ ਸਰਕਾਰ ਦੀਆਂ ਨਾਪਾਕ ਸਾਜ਼ਿਸ਼ਾਂ ਨੂੰ ਫ਼ੇਲ੍ਹ ਕਰਨਾ ਹੈ, ਉਥੇ ਅੱਜ ਅਸੀਂ ਉਹ ਢੰਗ ਤਰੀਕੇ ਵੀ ਵਿਚਾਰਨੇ ਹਨ ਜਿਹਨਾਂ ਨੂੰ ਅਪਣਾ ਕੇ ਸਿੱਖੀ ਦੀ ਆਜ਼ਾਦ ਹਸਤੀ, ਸਿੱਖ ਪਰੰਪਰਾਵਾਂ, ਬਾਣੀ, ਬਾਣੇ ਤੇ ਮਹਾਨ ਇਨਕਲਾਬੀ ਸਿੱਖ ਵਿਚਾਰਧਾਰਾ ਦੀ ਸੁਰੱਖਿਆ ਕੀਤੀ ਜਾ ਸਕੇ।

ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਪੁੱਤਰਾਂ ਦੇ ਦਾਨੀ ਸਤਿਗੁਰੂ ਮਿਹਰ ਕਰੇਗਾ ਅਤੇ ਖ਼ਾਲਸਾ ਪੰਥ ਅਕਾਲ ਪੁਰਖ ਦੀ ਓਟ ਲੈ ਕੇ ਵਿਸ਼ਾਲ ਪੰਥਕ ਏਕਤਾ ਦੀ ਸ਼ਕਤੀ ਨਾਲ ਦਿੱਲੀ ਦੇ ਤਾਜਦਾਰਾਂ ਵੱਲੋਂ ਸਿੱਖੀ 'ਤੇ ਹਮਲਿਆਂ ਦਾ ਸ਼ਾਂਤਮਈ ਕੁਰਬਾਨੀ ਕਰ ਕੇ ਤਸੱਲੀਬਖ਼ਸ਼ ਜਵਾਬ ਦੇਵੇਗਾ।

ਮੈਂ ਦਿੱਲੀ ਦੇ ਤਖ਼ਤ 'ਤੇ ਬੈਠੇ ਹੁਕਮਰਾਨਾਂ ਨੂੰ ਚਿਤਾਵਨੀ ਦਿੰਦਾ ਹਾਂ ਕਿ ਉਹ ਸਿੱਖ ਪੰਥ ਵਿਰੁੱਧ ਦਮਨ ਚੱਕਰ ਚਲਾਉਣ ਵਾਲੀਆਂ ਪਹਿਲੀਆਂ ਸਰਕਾਰਾਂ ਦਾ ਹਸ਼ਰ ਨਾ ਭੁੱਲਣ ਅਤੇ ਸ੍ਰੀ ਅਕਾਲ ਪੁਰਖ ਦੇ ਰੱਬੀ ਤਖ਼ਤ ਨਾਲ ਟਕਰਾਉ ਖ਼ਤਮ ਕਰ ਕੇ ਕੀਤੇ ਦੀ ਭੁੱਲ ਬਖ਼ਸ਼ਾਉਣ ਤੇ ਸਿੱਖਾਂ ਨੂੰ ਕੁਚਲਣ ਦੇ ਮਨਸੂਬੇ ਤਿਆਗ ਦੇਣ।

ਮੈਂ ਸੰਸਾਰ ਭਰ ਦੇ ਸੁਤੰਤਰ ਤੇ ਇਨਸਾਫ਼-ਪਸੰਦ ਲੋਕਾਂ, ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਜੂਝਦੀਆਂ 'ਹਿਊਮੈਨ ਰਾਈਟਸ ਕਮਿਸ਼ਨ' ਅਤੇ 'ਐਮੈਨੇਨਿਸਟੀ ਇੰਟਰਨੈਸ਼ਨਲ' ਵਰਗੀਆਂ ਕੌਮਾਂਤਰੀ ਸੰਸਥਾਵਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਪੰਜਾਬ ਵਿਚ ਆਪਣੇ ਦਰਸ਼ਕ ਭੇਜ ਕੇ ਭਾਰਤ ਦੀ ਧਰਮ ਨਿਰਪੇਖਤਾ, ਲੋਕਤੰਤਰ ਅਤੇ ਧੜਿਆਂ ਤੋਂ ਨਿਰਲੇਪਤਾ ਦੀ ਠੇਕੇਦਾਰ ਸਰਕਾਰ ਵੱਲੋਂ ਸਿੱਖ ਕੌਮ ਉੱਤੇ ਢਾਹੇ ਗਏ ਅਣਮਨੁੱਖੀ ਜ਼ੁਲਮ ਅਤੇ ਫ਼ੌਜ ਰਾਹੀਂ ਉਹਨਾਂ ਦੇ ਧਰਮ ਅਸਥਾਨਾਂ ਵਿਚ ਜਾ ਕੇ ਉਨ੍ਹਾਂ ਦੇ ਕੀਤੇ ਗਏ ਖੁੱਲ੍ਹੇ ਕਤਲੇਆਮ ਬਾਰੇ ਜਾਂਚ-ਪੜਤਾਲ ਕਰਨ ਤੇ ਭਾਰਤੀ ਸਰਕਾਰ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ ਸਿੱਖਾਂ ਨੂੰ ਇਨਸਾਫ਼ ਦਿਵਾਣ 'ਚ ਸਹਾਈ ਹੋਣ।

ਅੰਤ ਵਿਚ ਮੈਂ ਸਰਕਾਰ ਨੂੰ ਚਿਤਾਵਨੀ ਦਿੰਦਾ ਹਾਂ ਕਿ ਉਹ 30 ਸਤੰਬਰ ਤਕ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਆਪਣੀਆਂ ਫ਼ੌਜਾਂ ਕੱਢ ਕੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਨੂੰ ਖ਼ਾਲਸਾ ਪੰਥ ਦੀ ਪ੍ਰਤੀਨਿਧ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦੇਵੇ। ਜੇ ਸਰਕਾਰ ਨੇ ਤੀਹ ਸਤੰਬਰ ਤਕ ਸ੍ਰੀ ਦਰਬਾਰ ਸਾਹਿਬ ਵਿੱਚੋਂ ਫ਼ੌਜ ਨਾ ਕੱਢੀ ਤਾਂ ਮੈਂ ਸਮੂੰਹ ਸਿੱਖ ਜਗਤ ਨੂੰ ਅਪੀਲ ਕਰਦਾ ਹਾਂ ਕਿ ਤੀਹ ਸਤੰਬਰ ਨੂੰ ਸ੍ਰੀ ਦਰਬਾਰ ਸਾਹਿਬ ਦੀ ਆਜ਼ਾਦੀ ਲਈ ਸਿਰ ਤਲੀਆਂ 'ਤੇ ਰੱਖ ਕੇ ਸ੍ਰੀ ਅੰਮ੍ਰਿਤਸਰ ਵੱਲ ਮਾਰਚ ਕਰ ਦੇਣ ਤੇ ਇਕ ਅਕਤੂਬਰ ਨੂੰ ਸਵੇਰੇ ਸ੍ਰੀ ਅੰਮ੍ਰਿਤਸਰ ਪੁੱਜ ਜਾਣ। ਅਸੀਂ ਪੰਜੇ ਸਿੰਘ ਸਾਹਿਬਾਨ ਖ਼ੁਦ ਸ੍ਰੀ ਦਰਬਾਰ ਸਾਹਿਬ ਦੀ ਆਜ਼ਾਦੀ ਲਈ 1 ਅਕਤੂਬਰ ਸਵੇਰੇ 10-00 ਵਜੇ ਸ਼ਾਂਤਮਈ ਮਾਰਚ ਦੀ ਅਗਵਾਈ ਕਰਾਂਗੇ। ਭਾਵੇਂ ਇਸ ਲਈ ਸਰਕਾਰ

ਕੋਈ ਵੀ ਜਬਰ ਤੇ ਜ਼ੁਲਮ ਕਰ ਲਵੇ। ਅਸੀਂ ਸ਼ਾਂਤਮਈ ਰਹਿ ਕੇ ਤੇ ਹਰ ਕੁਰਬਾਨੀ ਕਰ ਕੇ ਸ੍ਰੀ ਦਰਬਾਰ ਸਾਹਿਬ 'ਆਜ਼ਾਦ' ਕਰਵਾਵਾਂਗੇ।

ਇਕ ਵਾਰ ਮੈਂ ਫੇਰ 'ਸਰਬ ਸੰਸਾਰ ਸਿੱਖ ਸੰਮੇਲਨ' ਵਿਚ ਸ਼ਾਮਲ ਹੋਏ ਸਮੂੰਹ ਮਾਈ ਭਾਈ ਦਾ ਹਾਰਦਿਕ ਸਵਾਗਤ ਕਰਦਾ ਹੋਇਆ ਆਪ ਪਾਸੋਂ ਖਿਮਾ ਦਾ ਜਾਚਕ ਹਾਂ ਅਤੇ ਸ੍ਰੀ ਦਰਬਾਰ ਸਾਹਿਬ ਤੇ ਗੁਰਧਾਮਾਂ ਦੀ ਆਜ਼ਾਦੀ ਲਈ 1 ਅਕਤੂਬਰ ਨੂੰ ਸ਼ੁਰੂ ਹੋਣ ਵਾਲੇ ਸੰਘਰਸ਼ ਲਈ ਹੁਣ ਤੋਂ ਹੀ ਡਟ ਜਾਣ ਲਈ ਅਪੀਲ ਕਰਦਾ ਹਾਂ।

ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।

*ਗੁਰੂ ਪੰਥ ਦਾ ਦਾਸ,*
*-/ਸਹੀ*
(ਕਿਰਪਾਲ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

## ਮਤੇ

ਮਤਾ ਨੰਬਰ 1

ਸਰਬ ਸੰਸਾਰ ਸਿੱਖ ਸੰਮੇਲਨ ਦਾ ਅੱਜ ਦਾ ਵਿਸ਼ਾਲ ਇਕੱਠ ਸ੍ਰੀ ਦਰਬਾਰ ਸਾਹਿਬ, ਦੂਸਰੇ ਪਵਿੱਤਰ ਗੁਰਧਾਮਾਂ ਅਤੇ ਪੰਜਾਬ ਭਰ ਵਿਚ ਭਾਰਤੀ ਫ਼ੌਜ ਵੱਲੋਂ ਕੀਤੇ ਗਏ ਵਹਿਸ਼ੀਆਨਾ ਹਮਲੇ ਦੌਰਾਨ ਸ਼ਹੀਦ ਹੋਣ ਵਾਲੇ ਸੂਰਬੀਰ ਸਿੰਘਾਂ, ਸਿੰਘਣੀਆਂ ਅਤੇ ਬੱਚਿਆਂ ਨੂੰ ਭਰਪੂਰ ਸ਼ਰਧਾਂਜਲੀ ਭੇਟ ਕਰਦਾ ਹੋਇਆ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਉਹ ਸਮੂੰਹ ਸ਼ਹੀਦਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ ਅਤੇ ਪਿੱਛੇ ਖ਼ਾਲਸਾ ਪੰਥ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

ਅੱਜ ਦਾ ਇਹ ਵਿਸ਼ਾਲ ਇਕੱਠ ਫ਼ੌਜ ਵੱਲੋਂ ਭਗਤੀ ਤੇ ਸ਼ਕਤੀ ਦੇ ਕੇਂਦਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਆਦਿ ਸਿੱਖ ਸ਼ਕਤੀ ਦੇ ਸੋਮਿਆਂ ਉੱਤੇ ਕੀਤੇ ਗਏ ਜਾਬਰਾਨਾ ਹਮਲੇ ਦੀ ਸਖ਼ਤ ਨਿਖੇਧੀ ਕਰਦਾ ਹੋਇਆ ਮਹਿਸੂਸ ਕਰਦਾ ਹੈ ਕਿ ਕੇਂਦਰ ਦੀ ਫ਼ਿਰਕੂ ਸਰਕਾਰ ਨੇ ਇਹ ਸਭ ਕੁਝ ਇਕ ਨਾਪਾਕ ਸਾਜ਼ਿਸ਼ ਅਧੀਨ ਮਹਾਨ ਸਿੱਖ ਵਿਰਸੇ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਨੂੰ ਖ਼ਤਮ ਕਰਨ ਲਈ ਕੀਤਾ ਹੈ। ਇਹੋ ਕਾਰਣ ਹੈ ਕਿ ਮੁੱਠੀ ਭਰ ਅਤਿਵਾਦੀਆਂ ਦਾ ਬਹਾਨਾ ਬਣਾ ਕੇ ਹਮਲਾ ਕਰਨ ਵਾਲੀ ਸਰਕਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ, ਦਰਸ਼ਨੀ ਡਿਉਢੀ ਅਤੇ ਹੋਰ ਇਮਾਰਤਾਂ ਨੂੰ ਢਹਿ-ਢੇਰੀ ਕਰਨ ਦੇ ਨਾਲ ਨਾਲ ਪੰਜੀ ਸੌ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਦੁਰਲੱਭ ਗ੍ਰੰਥ, ਕੇਂਦਰੀ ਸਿੱਖ ਅਜਾਇਬ ਘਰ ਦੀਆਂ ਦੁਰਲੱਭ ਪੇਂਟਿੰਗਜ਼, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਸਾਰਾ ਰੀਕਾਰਡ ਵੀ ਅਗਨ-ਭੇਟ ਕਰ ਦਿੱਤਾ ਹੈ।

ਅੱਜ ਦਾ ਇਹ ਸਮਾਗਮ ਕੇਂਦਰ ਸਰਕਾਰ ਦੇ ਸਿੱਖ ਕੌਮ ਉੱਤੇ ਕੀਤੇ ਗਏ ਮਾਰੂ ਹਮਲੇ ਦੀ ਸਖ਼ਤ ਨਿੰਦਾ ਕਰਦਾ ਹੈ ਅਤੇ ਫ਼ੌਜ ਦੀ ਵਾਪਸੀ ਅਤੇ ਸ੍ਰੀ ਦਰਬਾਰ ਸਾਹਿਬ

ਤੇ ਦੂਜੇ ਗੁਰਧਾਮਾਂ 'ਤੇ ਹਮਲੇ ਸਮੇਂ ਵਾਪਰੀਆਂ ਸਮੂੰਹ ਘਟਨਾਵਾਂ ਦੀ ਉੱਚ-ਪੱਧਰੀ ਜਾਂਚ ਦੀ ਮੰਗ ਕਰਦਾ ਹੈ।

ਮਤਾ ਨੰਬਰ 2

ਸਰਬ ਸੰਸਾਰ ਸਿੱਖ ਸੰਮੇਲਨ ਦਾ ਅੱਜ ਦਾ ਇਹ ਭਾਰੀ ਸਮਾਗਮ ਸਰਕਾਰ ਵੱਲੋਂ ਫ਼ੌਜੀ ਸਾਏ ਹੇਠ ਆਪਣੇ ਇਕ ਹੱਥਠੋਕੇ ਨਿਹੰਗ ਸੰਤਾ ਸਿੰਘ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਦੇ ਰਚੇ ਗਏ ਪਾਖੰਡ ਦੀ ਸਖ਼ਤ ਨਿੰਦਾ ਕਰਦਾ ਹੈ ਅਤੇ ਸਮਝਦਾ ਹੈ ਕਿ ਅਜਿਹਾ ਕਰ ਕੇ ਸਰਕਾਰ ਨੇ ਨਾ ਕੇਵਲ, ਸਿੱਖ ਪਰੰਪਰਾਵਾਂ, ਗੁਰਮਤਿ ਮਰਯਾਦਾ ਤੇ ਸਿੱਖ ਰਹੁ-ਰੀਤਾਂ ਦਾ ਹੀ ਘੋਰ ਉਲੰਘਣ ਕੀਤਾ ਹੈ, ਸਗੋਂ ਸਿੱਖਾਂ ਦੇ ਜ਼ਖ਼ਮੀ ਜਜ਼ਬਿਆਂ ਨੂੰ ਵਲੂੰਧਰ ਕੇ, ਉਹਨਾਂ ਦੇ ਜ਼ਖ਼ਮਾਂ 'ਤੇ ਨਿਮਕ ਛਿੜਕਿਆ ਹੈ।

ਅੱਜ ਦਾ ਇਹ ਇਕੱਠ ਕੇਂਦਰ ਸਰਕਾਰ ਨੂੰ ਚਿਤਾਵਨੀ ਦੇਂਦਾ ਹੈ ਕਿ ਖ਼ਾਲਸਾ ਪੰਥ ਸਰਕਾਰ ਦੀ ਇਸ ਕੋਝੀ ਹਰਕਤ ਨੂੰ ਕਦਾਚਿਤ ਸਹਿਣ ਨਹੀਂ ਕਰੇਗਾ।

ਅੱਜ ਦਾ ਇਹ ਵਿਸ਼ਾਲ ਇਕੱਠ ਸਰਕਾਰ ਤੋਂ ਮੰਗ ਕਰਦਾ ਹੈ ਕਿ ਉਹ ਤੁਰੰਤ ਸੰਤਾ ਸਿੰਘ ਨਿਹੰਗ ਵਰਗੇ ਹੱਥਠੋਕੇ ਰਾਹੀਂ ਹੁੰਦੀ ਸਰਕਾਰ-ਸੇਵਾ ਦਾ ਪਾਖੰਡ ਬੰਦ ਕਰੇ ਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਫ਼ੌਜ ਕੱਢ ਕੇ ਪ੍ਰਬੰਧ ਖ਼ਾਲਸਾ ਪੰਥ ਦੀ ਪ੍ਰਤੀਨਿਧ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪੇ ਤਾਂਕਿ ਸਿੱਖ ਜਗਤ ਆਪਣੀਆਂ ਰਹੁ-ਰੀਤਾਂ ਅਤੇ ਪਰੰਪਰਾਵਾਂ ਅਨੁਸਾਰ ਕਾਰ-ਸੇਵਾ ਕਰ ਸਕੇ।

ਮਤਾ ਨੰਬਰ 3

ਸਰਬ ਸੰਸਾਰ ਸਿੱਖ ਸੰਮੇਲਨ ਦਾ ਅੱਜ ਦਾ ਇਹ ਮਹਾਨ ਸਮਾਗਮ, ਪਿਛਲੇ ਦਿਨੀਂ ਕਾਂਗਰਸ ਵੱਲੋਂ ਰਚੇ ਗਏ ਅਖੌਤੀ ਸਰਬੱਤ ਖ਼ਾਲਸਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭੰਗ ਕੀਤੇ ਜਾਣ ਦੀ ਮੰਗ ਦੀ ਸਖ਼ਤ ਨਿੰਦਾ ਕਰਦਾ ਹੋਇਆ ਵਾਰਨਿੰਗ ਦੇਂਦਾ ਹੈ ਕਿ ਸਿੱਖ ਕੌਮ ਵੱਲੋਂ ਲੰਮੇ ਲਹੂ-ਭਿੱਜੇ ਸੰਘਰਸ਼ ਪਿੱਛੋਂ ਪ੍ਰਾਪਤ ਕੀਤੇ ਗੁਰਦੁਆਰਾ ਸਾਹਿਬਾਨ ਦੇ ਜਮਹੂਰੀ ਪ੍ਰਬੰਧ ਵਿਚ ਕਿਸੇ ਤਰ੍ਹਾਂ ਦੀ 'ਰੱਦੋ-ਬਦਲ' ਸਹਿਣ ਨਹੀਂ ਕਰੇਗਾ। ਕਿਉਂਕਿ ਨਹਿਰੂ-ਤਾਰਾ ਸਿੰਘ ਪੈਕਟ ਅਨੁਸਾਰ ਸਰਕਾਰ ਨੂੰ ਗੁਰਦੁਆਰਾ ਕਾਨੂੰਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਾਇ ਬਿਨਾਂ ਤਰਮੀਮ ਕਰਨ ਦਾ ਹੱਕ ਨਹੀਂ।

ਅੱਜ ਦਾ ਇਕੱਠ ਮਹਿਸੂਸ ਕਰਦਾ ਹੈ ਕਿ ਸਰਕਾਰ ਅਜਿਹੀਆਂ ਸਾਜ਼ਿਸ਼ਾਂ ਰਚ ਕੇ ਸਿੱਖ ਗੁਰਧਾਮਾਂ ਉੱਤੇ ਆਪਣੇ ਪਿੱਠੂਆਂ ਦਾ ਕਬਜ਼ਾ ਕਰਵਾਉਣਾ ਚਾਹੁੰਦੀ ਹੈ, ਜੋ ਕਿ ਨਾ ਕੇਵਲ ਸਿੱਖਾਂ ਦੇ ਬੁਨਿਆਦੀ ਸੰਵਿਧਾਨਕ ਅਧਿਕਾਰਾਂ 'ਤੇ ਹੀ ਇਕ ਹਮਲਾ ਹੈ, ਸਗੋਂ ਜਮਹੂਰੀਅਤ ਤੇ ਧਰਮ ਨਿਰਪੱਖਤਾ ਦਾ ਵੀ ਅਪਮਾਨ ਹੈ।

ਮਤਾ ਨੰਬਰ 4

ਸਰਬ ਸੰਸਾਰ ਸਿੱਖ ਸੰਮੇਲਨ ਦਾ ਅੱਜ ਦਾ ਇਹ ਮਹਾਨ ਇਕੱਠ ਦਿੱਲੀ ਦਰਬਾਰ ਦੇ ਟਕਸਾਲੀ ਏਜੰਟ ਨਿਹੰਗ ਸੰਤਾ ਸਿੰਘ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਆਦੇਸ਼ਾਂ ਦੀ ਉਲੰਘਣਾ ਕਰਨ ਤੇ ਸਿੰਘ ਸਾਹਿਬਾਨ ਦੀ ਸ਼ਾਨ ਵਿਚ ਗੁਸਤਾਖ਼ੀ ਭਰੇ ਸ਼ਬਦ ਕਹਿਣ ਦੀ ਸਖ਼ਤ ਨਿੰਦਾ ਕਰਦਾ ਹੋਇਆ ਸਿੰਘ ਸਾਹਿਬਾਨ ਵੱਲੋਂ ਉਸ ਨੂੰ ਸਿੱਖੀ 'ਚੋਂ ਖ਼ਾਰਜ ਕਰਨ ਦੇ ਫ਼ੈਸਲੇ ਦੀ ਪੂਰੀ ਪੂਰੀ ਪ੍ਰੋੜ੍ਹਤਾ ਕਰਦਾ ਹੈ। ਇਕੱਠ ਸਪੱਸ਼ਟ ਕਰਦਾ ਹੈ

ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਪੰਥ ਦਾ ਸਰਵਉੱਚ ਅਸਥਾਨ ਹੈ ਅਤੇ ਇਥੋਂ ਜਾਰੀ ਹੋਇਆ ਹਰ ਹੁਕਮ ਸਿੱਖ ਪੰਥ ਲਈ ਇਲਾਹੀ ਆਦੇਸ਼ ਹੈ।

ਇਕੱਠ ਸਿੰਘ ਸਾਹਿਬਾਨ ਨੂੰ ਅਪੀਲ ਕਰਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਸਤੀ ਤੇ ਹੁਕਮ ਉੱਤੇ ਕਿੰਤੂ ਪਰੰਤੂ ਕਰਨ ਵਾਲੇ ਦਿੱਲੀ ਦੇ ਤਾਜਦਾਰਾਂ ਤੇ ਏਜੰਟਾਂ ਵਿਰੁੱਧ ਸਖ਼ਤ ਐਕਸ਼ਨ ਲੈਣ ਤਾਂ ਕਿ ਭਵਿੱਖ ਵਿਚ ਕਿਸੇ ਸਰਕਾਰੀ ਟਾਊਟ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁਕਮ ਦੀ ਅਵੱਗਿਆ ਕਰਨ ਦੀ ਜੁਰਅਤ ਨਾ ਪਵੇ।

ਮਤਾ ਨੰਬਰ 5

ਸਰਬ ਸੰਸਾਰ ਸਿੱਖ ਸੰਮੇਲਨ ਦਾ ਅੱਜ ਦਾ ਇਹ ਵਿਸ਼ਾਲ ਇਕੱਠ ਖ਼ਾਲਸਾ ਪੰਥ ਦੀ ਮਹਾਨ ਜੁਝਾਰੂ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਅਤੇ ਇਸ ਦੇ ਪ੍ਰਧਾਨ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਵੱਲੋਂ ਪਿਛਲੇ ਸਮੇਂ ਧਰਮ ਯੁੱਧ ਮੋਰਚੇ ਦੇ ਰੂਪ ਵਿਚ ਕੀਤੇ ਗਏ ਸੰਘਰਸ਼ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ, ਉਨ੍ਹਾਂ ਦੀ ਲੀਡਰਸ਼ਿਪ ਅਤੇ ਨੀਤੀਆਂ ਵਿਚ ਪੂਰਨ ਭਰੋਸੇ ਦਾ ਪ੍ਰਗਟਾਵਾ ਕਰਦਾ ਹੈ।

ਇਕੱਠ ਭਾਰਤ ਸਰਕਾਰ ਤੋਂ ਮੰਗ ਕਰਦਾ ਹੈ ਕਿ ਸਮੂੰਹ ਅਕਾਲੀ ਨੇਤਾਵਾਂ, ਸਿੱਖ ਨੌਜਵਾਨਾਂ ਤੇ ਅਕਾਲੀ ਵਰਕਰਾਂ 'ਤੇ ਬਣੇ ਝੂਠੇ ਕੇਸ ਵਾਪਸ ਲਵੇ ਤੇ ਉਨ੍ਹਾਂ ਨੂੰ ਤੁਰੰਤ ਰਿਹਾਅ ਕਰੇ।

ਇਕੱਠ ਦਿੱਲੀ ਦਰਬਾਰ ਦੇ ਏਜੰਟਾਂ ਵੱਲੋਂ ਸਿੱਖ ਲੀਡਰਸ਼ਿਪ ਵਿਰੁੱਧ ਕੀਤੇ ਜਾ ਰਹੇ ਗੁੰਮਰਾਹਕੁੰਨ, ਨਿਰ-ਆਧਾਰ, ਘਟੀਆ ਭੰਡੀ ਪ੍ਰਚਾਰ ਦੀ ਸਖ਼ਤ ਨਿੰਦਾ ਕਰਦਾ ਹੋਇਆ ਸਮੁੱਚੇ ਖ਼ਾਲਸਾ ਪੰਥ ਨੂੰ ਇਸ ਕੋਝੇ ਸਰਕਾਰੀ ਪ੍ਰਚਾਰ ਅਤੇ ਹੱਥ ਠੋਕਿਆਂ ਤੋਂ ਸੁਚੇਤ ਰਹਿਣ ਦੀ ਅਪੀਲ ਕਰਦਾ ਹੈ।

ਮਤਾ ਨੰਬਰ 6

ਸਰਬ ਸੰਸਾਰ ਸਿੱਖ ਸੰਮੇਲਨ ਦਾ ਵਿਸ਼ਾਲ ਸਮਾਗਮ ਪੰਜਾਬ ਵਿਚ ਗੁਰਦੁਆਰਿਆਂ 'ਤੇ ਉਗਰਵਾਦੀਆਂ ਤੇ ਵੱਖਵਾਦੀਆਂ ਦੇ ਬਹਾਨੇ ਬੇਗੁਨਾਹ ਅਤੇ ਮਾਸੂਮ ਸਿੱਖ ਨੌਜਵਾਨਾਂ ਦੀਆਂ ਅੰਧਾ-ਧੁੰਦ ਗ੍ਰਿਫ਼ਤਾਰੀਆਂ ਤੇ ਫ਼ਰਜ਼ੀ ਪੁਲਸ ਮੁਕਾਬਲਿਆਂ ਦੇ ਨਾਂਅ 'ਤੇ ਕੀਤੇ ਜਾ ਰਹੇ ਖੁੱਲ੍ਹੇ ਕਤਲੇਆਮ ਦੀ ਕਰੜੀ ਨਿੰਦਾ ਕਰਦਾ ਹੈ ਅਤੇ ਸਰਕਾਰ ਨੂੰ ਚਿਤਾਵਨੀ ਦੇਂਦਾ ਹੈ ਕਿ ਫ਼ੌਜ ਰਾਹੀਂ ਧਰਮ ਅਸਥਾਨਾਂ 'ਤੇ ਹਮਲੇ ਅਤੇ ਸਿਆਸੀ ਸਮੱਸਿਆਵਾਂ ਦੇ ਹੱਲ ਵਿਚ ਫ਼ੌਜ ਦੀ ਦੁਰਵਰਤੋਂ ਲੋਕ ਰਾਜ ਅਤੇ ਧਰਮ ਨਿਰਪੇਖਤਾ ਲਈ ਮਾਰੂ ਸਿੱਧ ਹੋਵੇਗੀ।

ਅੱਜ ਦਾ ਇਹ ਸਮਾਗਮ ਸਪੈਸ਼ਲ ਅਦਾਲਤਾਂ ਅਤੇ ਸੁਰੱਖਿਆ ਕਾਨੂੰਨ ਬਣਾਉਣ ਦੀ ਕਰੜੀ ਨਿੰਦਾ ਕਰਦਾ ਹੋਇਆ ਸਰਕਾਰ ਦੇ ਇਨ੍ਹਾਂ ਹੱਥ-ਕੰਢਿਆਂ ਨੂੰ ਜੁਡੀਸ਼ਰੀ ਅਤੇ ਸੰਵਿਧਾਨ ਦੀ ਹੱਤਕ ਕਰਾਰ ਦੇਂਦਾ ਹੈ, ਕਿਉਂਕਿ ਇਨ੍ਹਾਂ ਕਾਨੂੰਨਾਂ ਰਾਹੀਂ ਸਰਕਾਰ ਲੋਕਾਂ ਦੇ ਇਨਸਾਫ਼ ਪ੍ਰਾਪਤੀ ਦੇ ਬੁਨਿਆਦੀ ਹੱਕਾਂ 'ਤੇ ਛਾਪੇ ਮਾਰਦੀ ਹੈ। ਸਮਾਗਮ ਮੰਗ ਕਰਦਾ ਹੈ ਕਿ ਗ਼ੈਰ-ਵਿਧਾਨਿਕ ਤੇ ਅਸਮਾਨਤਾ 'ਤੇ ਆਧਾਰਿਤ ਕਾਨੂੰਨਾਂ ਨੂੰ ਵਾਪਸ ਲਵੇ।

ਮਤਾ ਨੰਬਰ 7

ਸਰਬ ਸੰਸਾਰ ਸਿੱਖ ਸੰਮੇਲਨ ਦਾ ਇਹ ਸਮਾਗਮ ਉਨ੍ਹਾਂ ਸਿੱਖ ਫ਼ੌਜੀਆਂ ਜਿਨ੍ਹਾਂ ਨੂੰ

ਦਰਬਾਰ ਸਾਹਿਬ ਉੱਤੇ ਹੋਏ ਜਾਬਰਾਨਾ ਹਮਲੇ ਵਿਰੁੱਧ ਰੋਸ ਦਾ ਪ੍ਰਗਟਾਵਾ ਕੀਤਾ, ਉਨ੍ਹਾਂ ਵੱਲੋਂ ਵਿਖਾਈ ਬਹਾਦਰੀ ਅਤੇ ਧਰਮ ਪ੍ਰਤੀ ਸ਼ਰਧਾ ਦੀ ਭਰਪੂਰ ਸ਼ਲਾਘਾ ਕਰਦਾ ਹੈ। ਇਕੱਠ ਸਰਕਾਰ ਤੋਂ ਮੰਗ ਕਰਦਾ ਹੈ ਕਿ ਇਹ ਇਨ੍ਹਾਂ ਬਹਾਦਰ ਤੇ ਸਿੱਖ ਸਿਪਾਹੀਆਂ ਵਿਰੁੱਧ ਕੋਈ ਐਕਸ਼ਨ ਨਾ ਲਵੇ।

ਇਹ ਸਮਾਗਮ ਉਨ੍ਹਾਂ ਸਾਰੇ ਵਿਅਕਤੀਆਂ ਜਿਨ੍ਹਾਂ ਸਿੱਖੀ 'ਤੇ ਹੋਏ ਹਮਲੇ ਵਿਰੁੱਧ ਆਵਾਜ਼ ਉਠਾਈ, ਇਸਦਾ ਵਿਰੋਧ ਕੀਤਾ ਅਤੇ ਰੋਸ ਵਜੋਂ ਆਪਣੇ ਅਹੁਦੇ ਤੇ ਸਨਮਾਨ ਤਿਆਗੇ, ਦੀ ਵੀ ਭਰਪੂਰ ਪ੍ਰਸੰਸਾ ਕਰਦਾ ਹੈ।

ਮਤਾ ਨੰਬਰ 8

ਸਰਬ ਸੰਸਾਰ ਸਿੱਖ ਸੰਮੇਲਨ ਦਾ ਇਹ ਮਹਾਨ ਇਕੱਠ ਸਰਕਾਰ ਵੱਲੋਂ ਸਿੱਖ ਪੰਥ ਦੇ ਇਸ ਸਮਾਗਮ ਵਿਚ ਪਾਈਆਂ ਗਈਆਂ ਰੋਕਾਂ ਅਤੇ ਸ੍ਰੀ ਅੰਮ੍ਰਿਤਸਰ ਆਉਣ ਵਾਲੀਆਂ ਸੰਗਤਾਂ ਦੀਆਂ ਅੰਨ੍ਹੇਵਾਹ ਕੀਤੀਆਂ ਗਈਆਂ ਗ੍ਰਿਫ਼ਤਾਰੀਆਂ ਦੀ ਸਖ਼ਤ ਨਿਖੇਧੀ ਕਰਦਾ ਹੈ। ਸਰਕਾਰ ਦਾ ਇਸ ਤਰ੍ਹਾਂ ਸਿੱਖਾਂ ਨੂੰ ਆਪਣੇ ਧਾਰਮਿਕ ਸਮਾਗਮ ਕਰਨ ਤੋਂ ਸਰਕਾਰੀ ਸ਼ਕਤੀ ਰਾਹੀਂ ਰੋਕਣਾ ਸੰਵਿਧਾਨ ਵੱਲੋਂ ਮਿਲੀ ਧਰਮ ਦੀ ਆਜ਼ਾਦੀ ਦੀ ਘੋਰ ਉਲੰਘਣਾ ਹੈ ਅਤੇ ਭਾਰਤ ਦੀ ਨਿਰਪੱਖਤਾ ਤੇ ਲੋਕਤੰਤਰ ਦੇ ਮੱਥੇ 'ਤੇ ਕਲੰਕ ਹੈ।

ਮਤਾ ਨੰਬਰ 9

ਸਰਬ ਸੰਸਾਰ ਸਿੱਖ ਸੰਮੇਲਨ ਦਾ ਇਹ ਮਹਾਨ ਸਮਾਗਮ ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਰਹਿੰਦੇ ਸਿੱਖਾਂ ਨਾਲ ਭਾਰਤ ਸਰਕਾਰ ਵੱਲੋਂ ਹਰ ਖੇਤਰ ਵਿਚ ਕੀਤੇ ਜਾ ਰਹੇ ਅਨਿਆਂ ਤੇ ਵਿਤਕਰੇ ਦੀ ਸਖ਼ਤ ਨਿਖੇਧੀ ਕਰਦਾ ਹੈ।

ਇਸੇ ਤਰ੍ਹਾਂ ਭਾਰਤ ਤੋਂ ਬਾਹਰ ਰਹਿੰਦੇ ਸਿੱਖਾਂ ਨੂੰ ਆਪਣੇ ਧਰਮ ਅਸਥਾਨਾਂ ਦੇ ਦਰਸ਼ਨ ਕਰਨ ਲਈ ਭਾਰਤ ਆਉਣ ਵਿਚ ਪਾਈਆਂ ਜਾਂਦੀਆਂ ਰੋਕਾਂ ਅਤੇ ਸਿੱਖਾਂ 'ਤੇ ਲਾਈਆਂ ਪਾਬੰਦੀਆਂ ਦੀ ਵੀ ਸਖ਼ਤ ਨਿੰਦਾ ਕਰਦਾ ਹੈ। ਅੱਜ ਦਾ ਇਹ ਸਮਾਗਮ ਵਿਦੇਸ਼ ਵਿਚ ਰਹਿੰਦੇ ਖ਼ਾਲਸਾ ਜੀ ਨੂੰ ਵਿਸ਼ਵਾਸ ਦਿਵਾਉਂਦਾ ਹੈ ਕਿ ਸਮੁੱਚਾ ਖ਼ਾਲਸਾ ਪੰਥ ਉਹਨਾਂ ਦੇ ਨਾਲ ਹੈ ਅਤੇ ਉਹਨਾਂ ਦੇ ਹਰ ਦੁਖ ਸੁਖ ਵਿਚ ਭਾਈਵਾਲ ਹੈ, 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ' ਅਨੁਸਾਰ ਸਿੱਖੀ ਦੀ ਚੜ੍ਹਦੀ ਕਲਾ ਤੇ ਖ਼ਾਲਸੇ ਦੇ ਬੋਲ ਬਾਲੇ ਲਈ ਅਸੀਂ ਸਾਰੇ ਇਕਮੁੱਠ ਹਾਂ।

ਅੱਜ ਦਾ ਇਕੱਠ ਭਾਰਤ ਸਰਕਾਰ ਤੋਂ ਮੰਗ ਕਰਦਾ ਹੈ ਕਿ ਉਹ ਪੰਜਾਬ ਅਤੇ ਬਾਹਰ ਵਸਦੇ ਸਿੱਖਾਂ ਨੂੰ ਨਿਆਂ ਤੇ ਸੁਰੱਖਿਆ ਦੀ ਗਰੰਟੀ ਦੇਵੇ ਅਤੇ ਵਿਦੇਸ਼ਾਂ ਵਿਚ ਰਹਿੰਦੇ ਸਿੱਖਾਂ ਨੂੰ ਭਾਰਤ ਵਿਚਲੇ ਉਹਨਾਂ ਦੇ ਧਰਮ ਅਸਥਾਨਾਂ ਦੇ ਦਰਸ਼ਨ ਕਰਨ ਦੀ ਖੁੱਲ੍ਹ ਦੇਵੇ।

ਮਤਾ ਨੰਬਰ 10

ਪੰਥ ਦੀ ਗੰਭੀਰ ਸਥਿਤੀ ਨੂੰ ਮੁਖ ਰੱਖਦਿਆਂ ਤੇ ਪੰਥਕ ਏਕਤਾ ਦੀ ਖ਼ਾਤਰ ਇਹ ਇਤਿਹਾਸਕ ਇਕੱਤਰਤਾ ਪੰਥ ਵਿਚ ਚੱਲ ਰਹੇ ਵੱਖ ਵੱਖ ਦਲਾਂ ਨੂੰ ਬੇਨਤੀ ਕਰਦੀ ਹੈ ਕਿ ਉਹ ਸ਼੍ਰੋਮਣੀ ਅਕਾਲੀ ਦਲ ਦੇ ਝੰਡੇ ਹੇਠ ਇਕੱਤਰ ਹੋ ਜਾਣ, ਤਾਂ ਕਿ ਸਿੱਖ ਕੌਮ ਦੇ ਹੱਥਾਂ ਵਿਚ ਪਈਆਂ ਅਸਮਾਨਤਾ ਅਤੇ ਅਧੀਨਗੀ ਦੀਆਂ ਜ਼ੰਜੀਰਾਂ ਨੂੰ ਤੋੜਿਆ ਜਾ ਸਕੇ।





ਮਿਤੀ : 1-5-1994

## ਅੰਮ੍ਰਿਤਸਰ ਐਲਾਨਨਾਮਾ

ਸ਼੍ਰੋਮਣੀ ਅਕਾਲੀ ਦਲ ਜਮਹੂਰੀਅਤ ਦੇ ਦਾਇਰਿਆਂ ਵਿਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਤੇ ਆਧਾਰਿਤ ਪੰਜਾਬੀ ਕੌਮੀ ਸਭਿਆਚਾਰ ਦੇ ਮੋਹਰੀ ਹੋਣ ਵਜੋਂ ਸਿੱਖ ਕੌਮ ਲਈ ਇਕ ਅਜਿਹੇ ਵੱਖਰੇ ਖਿੱਤੇ ਵਾਸਤੇ ਜੱਦੋਜਹਿਦ ਕਰਨ ਦੇ ਆਪਣੇ ਵਚਨ ਨੂੰ ਦੁਹਰਾਉਂਦਾ ਹੈ, ਜਿਥੇ ਉਹ ਆਜ਼ਾਦੀ ਦਾ ਨਿੱਘ ਮਾਣ ਸਕਣ। ਵੰਡ ਤੋਂ ਪਹਿਲਾਂ ਕਾਂਗਰਸ ਨੇ ਇਕ ਅਜਿਹਾ ਖਿੱਤਾ ਬਣਾਉਣ ਦਾ ਵਾਅਦਾ ਕੀਤਾ ਸੀ, ਪਰ ਅਜੇ ਤਕ ਇਹ ਹੋਂਦ ਵਿਚ ਨਹੀਂ ਆਇਆ। ਕੇਵਲ ਅਜਿਹੇ ਖਿੱਤੇ ਦੇ ਹੋਂਦ ਵਿਚ ਆਉਣ ਨਾਲ ਹੀ ਸਿੱਖ ਕੌਮ ਅਤੇ ਪੰਜਾਬੀਆਂ ਦੀਆਂ ਰੀਝਾਂ ਪੂਰੀਆਂ ਹੋ ਸਕਦੀਆਂ ਹਨ। ਅਜਿਹਾ ਖਿੱਤਾ ਘੱਟ-ਗਿਣਤੀਆਂ ਦੀਆਂ ਸੰਭਾਵਨਾਵਾਂ ਨੂੰ ਮੂਰਤੀਮਾਨ ਕਰਨ ਵਿਚ ਸਹਾਈ ਹੋਵੇਗਾ। ਇਤਿਹਾਸ ਦੇ ਇਸ ਮੋੜ 'ਤੇ ਇਕ ਪਾਸੇ ਜੋ ਦੱਖਣ ਪੂਰਬੀ ਏਸ਼ੀਆ ਬੇਚੈਨ ਹੈ ਅਤੇ ਦੂਜੇ ਪਾਸੇ ਪੱਛਮੀ ਕੌਮਾਂ ਵੀ ਆਪਣੀ ਤਕਦੀਰ ਘੜਨ ਲਈ ਕਦਰਾਂ-ਕੀਮਤਾਂ ਦੇ ਨਵੇਂ ਮਾਡਲ ਦੀ ਤਾਲਾਸ਼ ਵਿਚ ਹਨ। ਇਹ ਕੌਮਾਂ ਆਪਣੇ ਵਿਲੱਖਣ ਸਭਿਆਚਾਰਾਂ ਨੂੰ ਨਵੇਂ ਸਿਰਿਉਂ ਵਿਉਂਤਣ ਲਈ ਵੀ ਯਤਨ ਕਰ ਰਹੀਆਂ ਹਨ। ਅਜਿਹੀ ਹਾਲਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਬ੍ਰਹਿਮੰਡੀ ਏਕਤਾ ਅਤੇ ਇਕਸੁਰਤਾ, ਸੰਬਾਦ, ਸ਼ਾਇਰਾਨਾ ਤਰਜ਼ਿ-ਜ਼ਿੰਦਗੀ, ਲੁੱਟ-ਖਸੁੱਟ ਰਹਿਤ ਰਾਜਨੀਤੀ ਅਤੇ ਦੂਜਿਆਂ ਨੂੰ ਅਧੀਨ ਕਰਨ ਵਾਲੀ ਮਾੜੀ ਬਿਰਤੀ ਤੋਂ ਮੁਕਤ ਖਿੱਤਾ, ਹੋਰਨਾਂ ਸਭਿਆਚਾਰਾਂ ਲਈ ਵੀ ਚਾਨਣ ਮੁਨਾਰਾ ਹੋਵੇਗਾ। ਇਸ ਖਿੱਤੇ ਵਿਚ ਸਿੱਖੀ ਜੀਵਨ-ਜਾਚ ਉੱਤੇ ਉਸਰੀਆਂ ਵਿਲੱਖਣ ਧਾਰਮਿਕ, ਆਰਥਿਕ, ਰਾਜਸੀ ਅਤੇ ਸਮਾਜਿਕ ਸੰਸਥਾਵਾਂ ਇਕ ਪਾਸੇ ਮੌਲਿਕ ਚੇਤਨਤਾ ਨੂੰ ਸਾਕਾਰ ਕਰਨਗੀਆਂ ਅਤੇ ਦੂਜੇ ਪਾਸੇ ਉਹਨਾਂ ਨੂੰ ਇਤਿਹਾਸ ਵਿਚ ਇਕ ਅਜਿਹਾ ਮੌਕਾ ਪ੍ਰਦਾਨ ਕਰਨਗੀਆਂ, ਜੋ ਪਿਛਲੇ ਸਮੇਂ ਵਿਚ ਨਹੀਂ ਮਿਲਿਆ। ਅਜਿਹੀ ਪ੍ਰਾਪਤੀ ਨਾਲ ਸਿੱਖ ਅਤੇ ਪੰਜਾਬੀਅਤ, ਸੰਸਾਰ ਸਭਿਆਚਾਰ ਨੂੰ ਆਪਣੇ ਅਤਿਅੰਤ ਸੁੰਦਰ ਪ੍ਰਗਟਾਵੇ ਰਾਹੀਂ ਗੌਰਵਸ਼ੀਲ ਯੋਗਦਾਨ ਦੇ ਸਕੇਗੀ।

ਅਕਾਲੀ ਦਲ ਦਾ ਇਹ ਮੱਤ ਹੈ ਕਿ ਹਿੰਦੁਸਤਾਨ ਵੱਖ ਵੱਖ ਕੌਮੀ ਸਭਿਆਚਾਰਾਂ ਦਾ ਇਕ ਉਪ-ਮਹਾਂਦੀਪ ਹੈ, ਜਿਸ ਵਿਚ ਹਰ ਸਭਿਆਚਾਰ ਦੀ ਆਪਣੀ ਨਿਵੇਕਲੀ ਵਿਰਾਸਤ ਅਤੇ ਨਿਵੇਕਲੀ ਮੁਖਧਾਰਾ ਹੈ। ਇਸ ਉਪ-ਮਹਾਂਦੀਪ ਨੂੰ ਇਕ ਕਨਫ਼ੈਡਰਲ ਵਿਧਾਨ ਰਾਹੀਂ ਨਵੇਂ ਸਿਰਿਉਂ ਸੰਗਠਿਤ ਕਰਨ ਦੀ ਲੋੜ ਹੈ, ਤਾਂ ਜੋ ਹਰ ਸਭਿਆਚਾਰ ਆਪਣੀ ਪ੍ਰਤਿਭਾ ਅਤੇ ਆਭਾ ਅਨੁਸਾਰ ਪ੍ਰਫੁਲਤ ਹੋਵੇ ਅਤੇ ਆਪਣੀ ਵਿਸ਼ੇਸ਼ ਖ਼ੁਸ਼ਬੂ ਵਿਸ਼ਵ ਸਭਿਆਚਾਰਾਂ ਦੇ ਬਾਗ਼ ਨੂੰ ਦੇ ਸਕੇ। ਜੇ ਇਸ ਤਰ੍ਹਾਂ ਦਾ ਕਨਫ਼ੈਡਰਲ ਨਵ-ਸੰਗਠਨ, ਹਿੰਦੁਸਤਾਨੀ ਹੁਕਮਰਾਨਾਂ ਵੱਲੋਂ ਪ੍ਰਵਾਨ ਨਹੀਂ ਕੀਤਾ ਜਾਂਦਾ ਤਾਂ ਸ਼੍ਰੋਮਣੀ

ਅਕਾਲੀ ਦਲ ਕੋਲ ਇਕ ਪ੍ਰਭੂਸੱਤਾ ਸੰਪੰਨ ਰਾਜ ਦੀ ਮੰਗ ਕਰਨ ਅਤੇ ਇਸ ਲਈ ਜੱਦੋਜਹਿਦ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਰਹਿ ਜਾਵੇਗਾ।

-/ਸਹੀ
(ਅਮਰਿੰਦਰ ਸਿੰਘ)

-/ਸਹੀ
(ਭਾਈ ਮਨਜੀਤ ਸਿੰਘ)

-/ਸਹੀ
(ਸਿਮਰਨਜੀਤ ਸਿੰਘ ਮਾਨ)

-/ਸਹੀ
(ਜਗਦੇਵ ਸਿੰਘ ਤਲਵੰਡੀ)

-/ਸਹੀ
(ਜਸਮੇਰ ਸਿੰਘ ਬਾਲਾ ਕਰਨਲ (ਰਿਟਾ.))

-/ਸਹੀ
(ਸੁਰਜੀਤ ਸਿੰਘ ਬਰਨਾਲਾ)



4

## ਖ਼ਾਲਸਾ ਪੰਥ ਨਾਲ ਪ੍ਰਣ ਪੱਤਰ

ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਅਤੇ ਸ੍ਰੀ ਦਰਬਾਰ ਸਾਹਿਬ ਦੀ ਪਾਵਨ ਧਰਤੀ 'ਤੇ ਬੈਠ ਕੇ ਪਿਛਲੇ ਦਿਨਾਂ ਤੋਂ ਆਪਸੀ ਏਕਤਾ ਦੀਆਂ ਸਿਧਾਂਤ ਆਧਾਰਿਤ ਵੀਚਾਰਾਂ ਕਰਨ ਉਪਰੰਤ ਇਹ ਪ੍ਰਣ ਅੱਜ ਦੇ ਇਸ ਪੰਥਕ ਇਕੱਠ ਵਿਚ ਗੁਰੂ ਸੰਗਤਾਂ ਦੇ ਸਾਹਮਣੇ ਕਰਦੇ ਹਾਂ।

ਅੱਜ ਤੋਂ ਅਸੀਂ ਸਾਰੇ ਮਤਭੇਦ ਭੁਲਾ ਕੇ ਕੌਮੀ ਹਿੱਤਾਂ ਦੀ ਖ਼ਾਤਰ ਇਕੱਠੇ ਵਿਚਰਾਂਗੇ। ਪੰਥ ਦੋਖੀਆਂ ਦੀਆਂ ਸਾਜ਼ਿਸ਼ਾਂ ਅਧੀਨ ਆਪਸੀ ਖਿਚੋਤਾਣ ਦੇ ਸ਼ਿਕਾਰ ਹੋਣ ਤੋਂ ਪੂਰਨ ਤੌਰ 'ਤੇ ਮੁਕਤ ਰਹਾਂਗੇ।

ਸਾਡੀ ਸੋਚ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਨੂੰ ਸਮਰਪਿਤ ਹੈ। ਅਸੀਂ ਹਰ ਉਸ ਕਾਰਜ ਲਈ ਹਮੇਸ਼ਾ ਯਤਨਸ਼ੀਲ ਹੋਵਾਂਗੇ, ਜੋ ਸਾਨੂੰ ਖ਼ਾਲਸਾ ਪੰਥ ਦੀਆਂ ਪ੍ਰੇਰਨਾਵਾਂ 'ਚੋਂ ਪ੍ਰਾਪਤ ਹੈ ਤੇ ਪ੍ਰਾਪਤ ਹੋਵੇਗਾ। ਖ਼ਾਲਸਾਈ ਰਵਾਇਤਾਂ ਦੀ ਪਾਲਣਾ ਲਈ ਆਪਣਾ ਤਨ, ਮਨ, ਧਨ ਕੌਮ ਨੂੰ ਸਮਰਪਤ ਕਰਦੇ ਹਾਂ। ਅਸੀਂ ਹਰ ਸੰਭਵ ਯਤਨ ਕਰ ਕੇ ਸਮੁੱਚੀਆਂ ਪੰਥਕ ਜਥੇਬੰਦੀਆਂ ਨੂੰ ਇਕ ਪਲੇਟ ਫ਼ਾਰਮ 'ਤੇ ਇਕੱਠੇ ਕਰ ਕੇ ਕੌਮੀ ਕਾਜ ਲਈ ਲੋਕਤੰਤਰੀ ਢੰਗ ਤਰੀਕੇ ਨਾਲ ਸਦੀਵੀ ਤੌਰ 'ਤੇ ਜੂਝਦੇ ਰਹਾਂਗੇ। ਕਿਸੇ ਵੀ ਸੂਰਤ ਵਿਚ ਕੌਮ ਨਾਲ ਵਿਸ਼ਵਾਸਘਾਤ ਨਹੀਂ ਕਰਾਂਗੇ। ਇਕ ਸੇਵਕ ਦੀ ਹੈਸੀਅਤ ਵਿਚ ਵਿਚਰਾਂਗੇ।

ਗੁਰੂ ਪੰਥ ਦੇ ਦਾਸ :

-/ਸਹੀ
(ਗੁਰਚਰਨ ਸਿੰਘ ਟੌਹੜਾ)

-/ਸਹੀ
(ਭਾਈ ਮਨਜੀਤ ਸਿੰਘ)

-/ਸਹੀ
(ਜਸਮੇਰ ਸਿੰਘ ਬਾਲਾ ਕਰਨਲ (ਰਿਟਾ.))

-/ਸਹੀ
(ਜਗਦੇਵ ਸਿੰਘ ਤਲਵੰਡੀ)

-/ਸਹੀ
(ਅਮਰਿੰਦਰ ਸਿੰਘ)

-/ਸਹੀ
(ਸਿਮਰਨਜੀਤ ਸਿੰਘ ਮਾਨ)

-/ਸਹੀ
(ਸੁਰਜੀਤ ਸਿੰਘ ਬਰਨਾਲਾ)





ਅਸੀਂ ਸ਼੍ਰੋਮਣੀ ਅਕਾਲੀ ਦਲ ਦੇ ਸੇਵਾਦਾਰ ਖ਼ਾਲਸਾ ਪੰਥ ਅਤੇ ਸਮੂੰਹ ਪੰਜਾਬ ਦੇ ਸੰਤਾਪ ਨੂੰ ਨਿਵਾਰਨ ਹਿੱਤ ਇਕ ਸ਼੍ਰੋਮਣੀ ਅਕਾਲੀ ਦਲ ਦੀ ਹੋਂਦ ਬਣਾਉਣ ਅਤੇ ਪਰਸਪਰ ਏਕਤਾ ਦਾ ਨਿਸ਼ਚਾ ਕਰਦੇ ਹਾਂ ਤੇ ਸਿਰ ਜੋੜ ਕੇ ਬੈਠਣ ਦੀ ਬਚਨਬੱਧਤਾ ਦੁਹਰਾਉਂਦੇ ਹਾਂ। ਇਹ ਵੀ ਬਚਨ ਕਰਦੇ ਹਾਂ ਕਿ ਪਿਛਲੇ ਕੁਝ ਸਮੇਂ ਦੇ ਹਾਲਾਤ ਤੇ ਅਜੋਕੀ ਪ੍ਰਸਥਿਤੀ ਨੂੰ ਮੁੱਖ ਰੱਖਦੇ ਹੋਏ ਸ਼੍ਰੋਮਣੀ ਅਕਾਲੀ ਦਲ ਦਾ ਆਪਣਾ ਰਾਜਸੀ ਮਨੋਰਥ, ਜਥੇਬੰਦਕ ਬਣਤਰ ਅਤੇ ਵਿਧਾਨਕ ਤੇ ਸੰਬੰਧਤ ਮਾਮਲਿਆਂ ਨੂੰ ਵਿਸਾਖੀ ਦੇ ਦਿਹਾੜੇ ਤਕ ਵਿਚਾਰ-ਵਟਾਂਦਰਾ ਕਰ ਕੇ ਫ਼ੈਸਲਾ ਕਰਨ ਦੇ ਪਾਬੰਦ ਹੋਵਾਂਗੇ। ਅਸੀਂ ਸਮੂਹ ਅਕਾਲੀ ਵਰਕਰਾਂ ਤੇ ਆਗੂਆਂ ਨੂੰ ਅਪੀਲ ਕਰਦੇ ਹਾਂ, ਕਿਉਂਕਿ ਮਾਹੌਲ ਨੂੰ ਸੁਖਾਵਾਂ ਬਣਾਉਣ ਲਈ ਸਾਂਝਾ ਉਦਮ ਕਰਨ, ਤਾਂ ਕਿ ਬੀਤੇ ਸਮੇਂ ਵਿਚ ਪੈਦਾ ਹੋਈ ਕੁੜੱਤਣ ਤੇ ਵਿੱਥ ਨੂੰ ਸਮਾਪਤ ਕੀਤਾ ਜਾ ਸਕੇ। ਅਸੀਂ ਆਪਣੇ ਕੀਤੇ ਹੋਏ ਇਸ ਪ੍ਰਣ ਨੂੰ ਦੁਹਰਾਉਂਦੇ ਹਾਂ ਕਿ ਇਕ ਦੂਜੇ ਦੇ ਵਿਰੁੱਧ ਕੋਈ ਬਿਆਨ ਨਹੀਂ ਦੇਵਾਂਗੇ ਅਤੇ ਨਾ ਹੀ ਅਸੀਂ ਕਿਸੇ ਸਾਥੀ ਨੂੰ ਅਜਿਹਾ ਕਰਨ ਦੇਵਾਂਗੇ। ਇਸ 'ਤੇ ਪੂਰੀ ਸੁਹਿਰਦਤਾ ਨਾਲ ਪਹਿਰਾ ਦੇਵਾਂਗੇ।

ਅਸੀਂ ਇਹ ਫ਼ੈਸਲਾ ਕੀਤਾ ਹੈ, ਕੋਈ ਵੀ ਵਿਅਕਤੀ ਜਾਂ ਸੰਸਥਾ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਦੇ ਵਿਰੁੱਧ ਲੇਖ ਲਿਖੇਗਾ ਜਾਂ ਬਿਆਨ ਦੇਵੇਗਾ, ਉਸ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਾਂਗੇ।

*-/ਸਹੀ*
(ਰਣਜੀਤ ਸਿੰਘ ਬ੍ਰਹਮਪੁਰਾ)

*-/ਸਹੀ*
(ਭਾਈ ਮਨਜੀਤ ਸਿੰਘ)

*-/ਸਹੀ*
(ਜਗਦੇਵ ਸਿੰਘ ਤਲਵੰਡੀ)

*-/ਸਹੀ*
(ਅਮਰਿੰਦਰ ਸਿੰਘ)

*-/ਸਹੀ*
(ਪਰਕਾਸ਼ ਸਿੰਘ)

*-/ਸਹੀ*
(ਸੁੱਚਾ ਸਿੰਘ ਛੋਟੇਪੁਰ)

*-/ਸਹੀ*
(ਪ੍ਰਕਾਸ਼ ਸਿੰਘ ਮਜੀਠਾ)

*-/ਸਹੀ*
(ਅਸ਼ੋਕ ਸਿੰਘ ਭਾਈ)

*-/ਸਹੀ*
(ਜਸਮੇਰ ਸਿੰਘ ਬਾਲਾ)

*-/ਸਹੀ*
(ਕੁਲਦੀਪ ਸਿੰਘ ਵਡਾਲਾ)

*-/ਸਹੀ*
(ਬਲਵਿੰਦਰ ਸਿੰਘ)

*-/ਸਹੀ*
(ਗੁਰਚਰਨ ਸਿੰਘ ਟੌਹੜਾ)

*-/ਸਹੀ*
(ਸੁਰਜੀਤ ਸਿੰਘ ਬਰਨਾਲਾ)

*-/ਸਹੀ*
(ਸੁਖਦੇਵ ਸਿੰਘ ਢੀਂਡਸਾ)

*-/ਸਹੀ*
(ਸੁਖਜਿੰਦਰ ਸਿੰਘ)





## ਸੰਦੇਸ਼

[ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੋਂ 14 ਅਪ੍ਰੈਲ, 1999 ਨੂੰ ਖ਼ਾਲਸਾ ਸਾਜਣਾ ਤ੍ਰੈ-ਸ਼ਤਾਬਦੀ ਦੇ ਸੁਭਾਗੇ ਇਤਿਹਾਸਕ ਅਵਸਰ 'ਤੇ ਪੰਜ ਸਿੰਘ ਸਾਹਿਬਾਨ ਵੱਲੋਂ ਸਿੱਖ ਸੰਗਤਾਂ ਦੇ ਨਾਮ ਦਿੱਤਾ ਸੰਦੇਸ਼ ਹੂ-ਬ-ਹੂ ਛਾਪਣ ਦੀ ਖ਼ੁਸ਼ੀ ਲੈ ਰਹੇ ਹਾਂ। *—ਸੰਪਾਦਕ*][1]

ਗੁਰੂ-ਸਵਾਰੇ ਸਨਮਾਨਯੋਗ ਗੁਰੂ-ਖ਼ਾਲਸਾ ਜੀਓ!

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਦਾ ਇਹ ਸੁਭਾਗਾ ਦਿਨ 'ਨਾਨਕ ਨਿਰਮਲ ਪੰਥ' ਦੇ ਪਾਂਧੀਆਂ ਲਈ ਵਾਹਿਗੁਰੂ ਦੀਆਂ ਅਨੰਤ ਮਿਹਰਾਂ ਦਾ ਪ੍ਰਤੀਕ ਹੈ। ਹਰ ਗੁਰੂ ਨਾਨਕ ਨਾਮ ਲੇਵਾ ਗੁਰਸਿਖ 'ਪਰਮਾਤਮ ਕੀ ਮੌਜ' ਵਿਚ ਪ੍ਰਗਟ ਹੋਏ ਗੁਰੂ-ਖ਼ਾਲਸਾ ਜੀ ਦਾ 300 ਸਾਲਾ ਸਿਰਜਣਾ ਦਿਵਸ ਮਨਾਉਣ ਵਿਚ ਮਗਨ ਹੈ। ਇਹ ਅਧਿਆਤਮਿਕ ਸੱਚ ਸਾਡੇ ਸਾਰਿਆਂ ਲਈ ਕਿਤਨਾ ਅਸਚਰਜ ਅਤੇ ਆਨੰਦਦਾਇਕ ਹੈ ਕਿ ਸਮੁੱਚੇ ਸੰਸਾਰ ਦੀਆਂ ਕੌਮਾਂ ਦੇ ਇਤਿਹਾਸ ਵਿਚ ਕੇਵਲ ਗੁਰੂ ਨਾਨਕ ਪਾਤਸ਼ਾਹ ਦਾ ਨਿਰਮਲ ਨਿਆਰਾ-ਪੰਥ ਹੀ ਹੈ, ਜਿਸ ਨੂੰ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਰੂਹਾਨੀ ਤਪ ਤੇਜ ਨਾਲ ਨਿਵਾਜੇ ਖ਼ਾਲਸਾ ਪੰਥ ਦੇ ਰੂਪ ਵਿਚ ਸਿਰ ਨਿਵਾਉਂਦਿਆਂ ਹੋਇਆਂ ਗੁਰੂ-ਪਦਵੀ ਬਖ਼ਸ਼ਿਸ਼ ਕੀਤੀ। ਇਸੇ ਦਿਨ ਬਾਦਸ਼ਾਹ ਦਰਵੇਸ਼ ਸਤਿਗੁਰੂ ਜੀ ਨੇ ਅਕਾਲ ਪੁਰਖ ਜੀ ਵੱਲੋਂ ਨੀਯਤ ਕੀਤੇ ਆਪਣੀ ਜ਼ਿੰਦਗੀ ਦੇ "ਪੰਥ ਪ੍ਰਚੁਰ ਕਰਬੇ ਕਹੁ ਸਾਜਾ" ਦੇ ਮਕਸਦ ਨੂੰ ਪੂਰਿਆਂ ਕਰਦਿਆਂ ਖੰਡੇ-ਬਾਟੇ ਦੀ ਪਾਹੁਲ ਰਾਹੀਂ 'ਵਾਹਿਗੁਰੂ ਜੀ ਕੇ ਖ਼ਾਲਸੇ' ਬਣਾ ਕੇ ਸਦਾ ਵਾਸਤੇ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਕੀਤੀ ਹੋਈ ਫ਼ਤਹਿ ਸਾਡੀ ਝੋਲੀ ਪਾਈ। ਇਸ ਬਖ਼ਸ਼ਿਸ਼ ਸਦਕਾ ਹੀ ਪਿਛਲੇ ਤਿੰਨ ਸੌ ਸਾਲ ਤੋਂ ਦੁਨੀਆ ਭਰ ਵਿਚ ਫੈਲੇ ਹੋਏ ਗੁਰੂ ਦਿਆਂ ਸਿੱਖਾਂ ਨੇ ਜੋ ਮੱਲਾਂ ਮਾਰੀਆਂ ਹਨ, ਉਸ 'ਤੇ ਸਿੱਖ ਕੌਮ ਹੀ ਨਹੀਂ ਬਲਕਿ ਪੂਰਾ ਮਨੁੱਖੀ ਸਮਾਜ ਹੀ ਮਾਣ ਕਰ ਸਕਦਾ ਹੈ। ਇਸ ਅਰਸੇ ਵਿਚ ਗੁਰੂ ਦੇ ਸਿੱਖਾਂ ਨੇ ਆਪਣੇ ਜਾਗਤ ਜੋਤਿ ਸਤਿਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਖ਼ਾਲਸਾਈ ਜੀਵਨ ਜੁਗਤ ਦਾ ਧਾਰਨੀ ਹੁੰਦਿਆਂ ਸਰਬੱਤ ਦੇ ਭਲੇ ਦੇ ਗੁਰ-ਉਪਦੇਸ਼ ਅਧੀਨ ਅਣਗਿਣਤ ਕੁਰਬਾਨੀਆਂ ਅਤੇ ਪਰਉਪਕਾਰਾਂ ਰਾਹੀਂ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦੇ ਗੁਰ-ਸੰਦੇਸ਼ ਨੂੰ ਅਮਲੀ ਰੂਪ ਦਿੱਤਾ ਹੈ।

ਆਪਣੀਆਂ ਇਨ੍ਹਾਂ ਬਹੁ-ਪੱਖੀ ਪ੍ਰਾਪਤੀਆਂ ਕਰਕੇ ਕੌਮ ਦੇ ਵਾਰਿਸਾਂ ਦੀਆਂ

1. ਗੁਰਦੁਆਰਾ ਗਜ਼ਟ, ਅਪ੍ਰੈਲ 1999, ਪੰਨੇ 8-9.

ਜ਼ਿੰਮੇਵਾਰੀਆਂ ਪਹਿਲਾਂ ਨਾਲੋਂ ਬਹੁਤ ਜ਼ਿਆਦਾ ਵਧ ਗਈਆਂ ਹਨ। ਇਨ੍ਹਾਂ ਜ਼ਿੰਮੇਵਾਰੀਆਂ ਨੂੰ ਗੁਰੂ-ਜੁਗਤ ਵਿਚ ਨਿਰਵਿਘਨ ਅਤੇ ਸਫਲ ਢੰਗ ਨਾਲ ਨਿਭਾਉਣ ਲਈ ਪੁਰਾਤਨ ਸਿੰਘ, ਸਿੰਘਣੀਆਂ ਦੀ ਕਮਾਈ ਦਾ ਧਿਆਨ ਧਰਨ ਅਤੇ ਉਸ ਕਮਾਈ ਦਾ ਵਾਰਿਸ ਬਣਨ ਦੀ ਲੋੜ ਹੈ। ਇਸ ਮਾਣ ਭਰੀ ਗੱਲ ਨੂੰ ਧਿਆਨ ਵਿਚ ਰੱਖਦਿਆਂ ਕਿ ਖ਼ਾਲਸਾ ਪੰਥ ਗੁਰੂ-ਪਦਵੀ ਦਾ ਅਧਿਕਾਰੀ ਬਣਾਇਆ ਗਿਆ ਹੈ, ਸਾਨੂੰ ਇਸੇ ਚੇਤਨਾ ਅਧੀਨ ਹੀ ਖ਼ਾਲਸਾ ਜੀ ਦੇ ਬੋਲ-ਬਾਲੇ ਅਤੇ ਸਰਬੱਤ ਦੇ ਭਲੇ ਦੀ ਸੋਚ ਵਿਚ ਆਪਣੀ ਨਿੱਜੀ, ਪਰਿਵਾਰਿਕ ਅਤੇ ਕੌਮੀ ਜ਼ਿੰਦਗੀ ਨੂੰ ਢਾਲਣ ਦੀ ਲੋੜ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ, ਜੇ ਅਸੀਂ ਬੰਦਿਆਂ ਦੇ ਬੰਦੇ ਬਣਨ ਦੀ ਥਾਂ ਸ਼ਬਦ-ਗੁਰੂ ਦੇ ਬੰਦੇ ਬਣਨ ਲਈ ਪ੍ਰਣ ਕਰੀਏ। "ਗੁਰੂ ਦੁਆਰੈ ਹੋਇ ਸੋਝੀ ਪਾਇਸੀ" ਦੇ ਗੁਰ-ਫ਼ੁਰਮਾਨ ਅਸੀਂ ਆਪਣੀਆਂ ਕਿਰਤ ਕਮਾਈਆਂ ਵਿੱਚੋਂ ਸਿਰਜੇ ਗੁਰਦੁਆਰਿਆਂ ਨੂੰ ਇਕ ਵਾਰ ਫਿਰ ਧਰਮਸਾਲ ਦਾ ਰੂਪ ਦੇ ਕੇ ਆਪਣੀ ਸਿੱਖ ਪਹਿਚਾਣ, ਸਿੱਖ ਵਿਚਾਰਧਾਰਾ ਅਤੇ ਸਿੱਖੀ ਵਿਰਸੇ ਨਾਲ ਆਪ ਜੁੜਨ ਅਤੇ ਆਪਣੇ ਬੱਚਿਆਂ ਨੂੰ ਜੋੜਨ ਲਈ ਸੱਚਮੁੱਚ ਦੇ ਧਰਮ ਦੇ ਕੇਂਦਰ ਬਣਾਈਏ। ਅੱਜ ਸਾਰੇ ਸਿੱਖ ਭਾਈਚਾਰੇ ਵਿਚ ਵਧ ਰਹੀ ਬੇ-ਸੰਜਮੀ, ਫ਼ੈਸ਼ਨ-ਪ੍ਰਸਤੀ ਅਤੇ ਦੁਨਿਆਵੀ ਰੰਗ-ਤਮਾਸ਼ਿਆਂ ਦੀ ਮਿਥਿਆ ਖਿੱਚ ਕਰ ਕੇ ਨੌਜਵਾਨ ਪੀੜ੍ਹੀ ਨਸ਼ਿਆਂ, ਪਤਿਤਪੁਣੇ ਆਦਿ ਦੀਆਂ ਮੈਲੀਆਂ ਅਤੇ ਆਤਮਘਾਤੀ ਬਿਰਤੀਆਂ ਦਾ ਸ਼ਿਕਾਰ ਹੋ ਰਹੀ ਹੈ। ਅੱਜ ਲੋੜ ਹੈ ਐਸੀ ਗੁਰਮਤਿ ਚੇਤਨਾ ਲਹਿਰ ਪ੍ਰਚੰਡ ਕਰਨ ਦੀ, ਜੋ ਇਹ ਦ੍ਰਿੜ੍ਹ ਕਰਵਾ ਸਕੇ ਕਿ ਇਕ ਇਸਤਰੀ ਨੇ ਸਿੱਖ ਮਾਂ ਬਣ ਕੇ ਆਪਣੇ ਬੱਚੇ ਨੂੰ ਕਿਵੇਂ ਸਿੱਖੀ ਸੰਸਕਾਰਾਂ ਵਾਲਾ ਜਨਮ ਦੇਣਾ ਹੈ ਅਤੇ ਪੂਜਨੀਕ ਮਾਤਾ ਗੁਜਰ ਕੌਰ ਅਤੇ ਮਾਤਾ ਸਾਹਿਬ ਕੌਰ ਵਾਂਗ ਆਪਣੇ ਬੱਚਿਆਂ ਨੂੰ ਗੋਦ ਵਿਚ ਲੈ ਕੇ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਉਣ ਲਈ ਗੁਰੂ-ਜੁਗਤ ਦ੍ਰਿੜ੍ਹ ਕਰਵਾਉਣੀ ਹੈ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਖ਼ਸ਼ਿਸ਼ ਹੋਏ ਖੰਡੇ-ਬਾਟੇ ਦੀ ਪਾਹੁਲ ਦੀ ਦਾਤ ਪ੍ਰਾਪਤ ਕਰ ਕੇ ਗੁਰੂ ਦੇ ਲਾਡਲੇ ਪੁੱਤਰ-ਪੁੱਤਰੀਆਂ ਬਣਨ ਦਾ ਮਾਣ ਪ੍ਰਾਪਤ ਕਰਨਾ ਹੈ। ਹਰ ਗੁਰਸਿੱਖ ਸੰਸਾਰਕ ਜਾਤਾਂ-ਪਾਤਾਂ, ਧੜੇਬੰਦੀਆਂ ਅਤੇ ਹੋਰ ਵਖਰੇਵਿਆਂ ਤੋਂ ਉਪਰ ਉਠ ਕੇ "ਈਹਾ ਸੁਖੁ ਆਗੈ ਮੁਖ ਊਜਲ" ਦੀ ਪ੍ਰਾਪਤੀ ਲਈ ਗੁਰ-ਸ਼ਬਦ ਅਤੇ ਗੁਰ-ਸੰਗਤ ਦੀ ਸ਼ਰਨ ਵਿਚ ਆਏ ਇਸ ਧਰਤੀ 'ਤੇ ਵੱਸਣ ਵਾਲੇ ਹਰ ਮਨੁੱਖ ਦੇ ਸਵੈਮਾਨ, ਧਾਰਮਿਕ ਵਿਸ਼ਵਾਸ ਅਤੇ ਅਧਿਕਾਰਾਂ ਦੀ ਆਜ਼ਾਦੀ ਲਈ ਗੁਰੂ-ਜੁਗਤ ਵਿਚ ਜੂਝਦੇ ਰਹਿਣ ਲਈਂ ਹਰ ਸਮੇਂ ਤਤਪਰ ਹੋਇਆ ਜਾਵੇ।

ਅੱਜ ਦੇ ਇਸ ਮੁਬਾਰਕ ਸਮੇਂ 'ਤੇ ਅਸੀਂ ਖ਼ਾਲਸਾ ਪੰਥ ਅਤੇ ਸੰਸਾਰ ਦੇ ਸਰਬੱਤ ਪ੍ਰਾਣੀਆਂ ਨੂੰ ਲੱਖ-ਲੱਖ ਵਧਾਈ ਦਿੰਦੇ ਹਾਂ ਅਤੇ ਸਮੁੱਚੇ ਮਨੁੱਖੀ ਸਮਾਜ ਲਈ ਗੁਰੂਦੇਵ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਹਰ ਇਕ ਪ੍ਰਾਣੀ ਨੂੰ ਗੁਰੂ-ਪਿਤਾ ਦਾ ਇਹ ਪਿਆਰ ਭਰਿਆ ਸੰਦੇਸ਼ ਦਿੰਦੇ ਹਾਂ ਕਿ ਆਓ ਸਭ ਰਲ-ਮਿਲ ਕੇ ਆਉਣ ਵਾਲੇ ਭਵਿੱਖ ਨੂੰ ਗੁਰੂ ਨਾਨਕ ਪਾਤਸ਼ਾਹ ਵੱਲੋਂ ਬਖ਼ਸ਼ੇ ਅਧਿਆਤਮਿਕ-ਗਿਆਨ ਦੇ ਰਾਹੀਂ ਨਸ਼ਿਆਂ, ਜਾਤਾਂ-ਪਾਤਾਂ, ਅਮੀਰੀ-ਗ਼ਰੀਬੀ ਦੇ ਵਖਰੇਵਿਆਂ, ਅਨਪੜ੍ਹਤਾ ਅਤੇ ਹਰ ਤਰ੍ਹਾਂ ਦੀ ਸਮਾਜਿਕ ਕੁਰੀਤੀ ਤੋਂ ਰਹਿਤ ਬਣਾਉਣ ਲਈ ਕਮਰਕੱਸੇ ਕਰੀਏ ਅਤੇ ਸਰਬੰਸਦਾਨੀ ਸਤਿਗੁਰੂ ਦੇ ਪਰਉਪਕਾਰਾਂ ਦਾ ਕਰਜ਼ਾ

ਉਤਾਰਨ ਲਈ ਖੰਡੇ ਬਾਟੇ ਦਾ ਅੰਮ੍ਰਿਤ ਛਕੀਏ, ਬਾਣੀ ਬਾਣੇ ਵਿਚ ਪਰਪੱਕ ਹੋ ਕੇ ਧਰਮ ਦੀ ਕਿਰਤ ਕਰਦੇ ਵੰਡ ਛਕੀਏ। ਇਸ ਇਤਿਹਾਸਕ ਦਿਹਾੜੇ 'ਤੇ ਆਪਣੇ ਮਤਭੇਦਾਂ ਨੂੰ ਭੁਲਾ ਕੇ "ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ" ਦੇ ਸੰਦੇਸ਼ ਨੂੰ ਹਿਰਦੇ ਵਿਚ ਵਸਾਈਏ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

*ਗੁਰੂ ਪੰਥ ਦਾ ਦਾਸ,*
*-/ਸਹੀ*
(ਗਿ: ਪੂਰਨ ਸਿੰਘ)
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

# ਚੋਣਵੀਂ ਸਹਾਇਕ ਪੁਸਤਕ ਸੂਚੀ


*ਪੰਜਾਬੀ :*

ਇੰਦਰ ਸਿੰਘ ਗਿੱਲ (ਗਿ:) (ਸੰਪਾ.), *ਗੁਰਬਿਲਾਸ ਪਾਤਿਸ਼ਾਹੀ ਛੇਵੀਂ*. ਵਜ਼ੀਰ ਹਿੰਦ ਪ੍ਰੈਸ, 1977.

ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1994.

—, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ 50 ਸਾਲਾ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1998.

—, *ਨੀਸਾਣ ਤੇ ਹੁਕਮਨਾਮੇ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1967.

ਸੁਖਦਿਆਲ ਸਿੰਘ, *ਸ੍ਰੀ ਅਕਾਲ ਤਖ਼ਤ ਸਾਹਿਬ*, ਸਿੱਖ ਨੈਸ਼ਨਲ ਇਟੈਲੀਜੈਸੀਆਂ ਫ਼ੋਰਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1984.

—, *ਸਿਰੀ ਅਕਾਲ ਤਖ਼ਤ ਸਾਹਿਬ ਇਤਿਹਾਸਕ ਵਿਸ਼ਲੇਸ਼ਣ*, ਲਾਹੌਰ ਬੁੱਕ ਸ਼ਾਪ, 1985.

ਸੋਹਣ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ*, ਨਵਯੁਗ ਪਬਲਿਸ਼ਰਜ਼, ਦਿੱਲੀ, 1992.

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

*ਸਿੱਖ ਰਹਿਤ ਮਰਿਆਦਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

*ਗੁਰਮਤਿ ਪ੍ਰਕਾਸ਼*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1993, 1994, 1995.

*ਵਾਰਾਂ, ਗਿਆਨ ਰਤਨਾਵਲੀ ਭਾਈ ਗੁਰਦਾਸ ਜੀ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1987.

ਹਰਜਿੰਦਰ ਸਿੰਘ ਦਿਲਗੀਰ, *ਅਕਾਲ ਤਖ਼ਤ ਸਾਹਿਬ*, ਗੁਰੂ ਨਾਨਕ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼।

ਕਰਮ ਸਿੰਘ ਜ਼ਖ਼ਮੀ, *ਅਕਾਲੀ ਮੋਰਚੇ ਦਾ ਇਤਿਹਾਸ*, ਮਹਿੰਦਰ ਸਿੰਘ ਭਾਟੀਆ, 1955.

ਕਾਨ੍ਹ ਸਿੰਘ ਨਾਭਾ (ਭਾਈ), *ਗੁਰਮਤਿ ਮਾਰਤੰਡ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1983.

—, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, 1998.

ਕਿਰਪਾਲ ਸਿੰਘ, *ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1991.

ਕਿਰਪਾਲ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

—, *ਪੰਥਕ ਮਤੇ*, ਡਾ. ਮਾਨ ਸਿੰਘ, 2002.

ਕਿਰਪਾਲ ਸਿੰਘ (ਗਿ:), *ਅਕਾਲ ਤਖ਼ਤ ਤੇ ਅਕਾਲ ਤਖ਼ਤ ਦੇ ਜਥੇਦਾਰ*, ਭਾਈ ਚਤਰ ਸਿੰਘ ਜੀਵਨ ਸਿੰਘ।

—, *ਸਾਕਾ ਨੀਲਾ ਤਾਰਾ*, ਭਾਈ ਚਤਰ ਸਿੰਘ ਜੀਵਨ ਸਿੰਘ, 1995.

—, *ਸਿੱਖ ਮਤ ਦਰਸ਼ਨ*, ਭਾਈ ਚਤਰ ਸਿੰਘ ਜੀਵਨ ਸਿੰਘ, 1998.

ਕਿਰਪਾਲ ਸਿੰਘ (ਡਾ.), *ਬਾਬਾ ਆਲਾ ਸਿੰਘ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2002.

ਗੰਡਾ ਸਿੰਘ (ਡਾ.) (ਸੰਪਾ.), *ਹੁਕਮਨਾਮੇ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985.

ਗਿਆਨ ਸਿੰਘ (ਭਾਈ), *ਤਵਾਰੀਖ਼ ਗੁਰੂ ਖ਼ਾਲਸਾ*, ਭਾਸ਼ਾ ਵਿਭਾਗ, ਪੰਜਾਬ, 1987.

ਗੁਰਸ਼ਰਨਜੀਤ ਸਿੰਘ (ਡਾ.) (ਅਨੁ:), *ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਜੀਤ ਸਿੰਘ ਸੀਤਲ (ਡਾ.), *ਸ੍ਰੀ ਗੁਰ ਪੰਥ ਪ੍ਰਕਾਸ਼*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1994.

ਜੇ.ਐੱਸ. ਗਰੇਵਾਲ, *ਅਕਾਲੀਆਂ ਦੇ 75 ਸਾਲ*, ਪੰਜਾਬ ਸਟੱਡੀਜ਼ ਪਬਲੀਕੇਸ਼ਨਜ਼, ਚੰਡੀਗੜ੍ਹ, 1996.

ਤੇਜਾ ਸਿੰਘ (ਪ੍ਰਿੰ.) ਗੰਡਾ ਸਿੰਘ, *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.

ਤੇਜਾ ਸਿੰਘ (ਪ੍ਰਿੰ.), *ਸਿੱਖ ਧਰਮ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਨਰੈਣ ਸਿੰਘ (ਸੰਪਾ.), *ਅਕਾਲੀ ਮੋਰਚੇ ਤੇ ਝੱਬਰ*, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ, 1907.

—, *ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ*, ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ, 1978.

ਪਿਆਰਾ ਸਿੰਘ ਪਦਮ, *ਸੌ ਸਾਖੀ*, ਕਲਮ ਮੰਦਰ, ਲੋਅਰ ਮਾਲ, ਪਟਿਆਲਾ, 1983.

— (ਸੰਪਾ.), *ਗੁਰੂ ਕੀਆਂ ਸਾਖੀਆਂ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991.

—, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977.

—, *ਗੁਰੂ ਘਰ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997.

—, *ਰਹਿਤਨਾਮੇ*, ਕਲਮ ਮੰਦਰ, ਲੋਅਰ ਮਾਲ, ਪਟਿਆਲਾ, 1974.

ਪ੍ਰਤਾਪ ਸਿੰਘ (ਗਿ:), *ਅਕਾਲੀ ਲਹਿਰ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1994.

—, *ਅਕਾਲੀ ਲਹਿਰ ਦੇ ਮਹਾਨ ਨੇਤਾ*।

—, *ਗੁਰਮਤਿ ਫ਼ਿਲਾਸਫ਼ੀ*, ਖ਼ਾਲਸਾ ਬ੍ਰਦਰਜ਼, ਅੰਮ੍ਰਿਤਸਰ, 1946.

—, *ਨਵੇਂ ਤਖ਼ਤ ਬਾਰੇ ਵਿਚਾਰ*, ਖ਼ਾਲਸਾ ਬ੍ਰਦਰਜ਼, ਅੰਮ੍ਰਿਤਸਰ, 1966.

 

ਪ੍ਰੇਮ ਸਿੰਘ ਹੋਤੀ (ਬਾਬਾ), *ਅਕਾਲੀ ਫੂਲਾ ਸਿੰਘ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1976.
—, *ਨਵਾਬ ਕਪੂਰ ਸਿੰਘ*, ਲਾਹੌਰ ਬੁੱਕ ਸ਼ਾਪ, 1954.
ਪ੍ਰੇਮ ਸਿੰਘ ਹੋਤੀ (ਬਾਬਾ), *ਮਹਾਰਾਜਾ ਰਣਜੀਤ ਸਿੰਘ*, ਲਾਹੌਰ ਬੁੱਕ ਸ਼ਾਪ, 1918.
ਬਲਕਾਰ ਸਿੰਘ, *ਅਕਾਲ ਤਖ਼ਤ ਸਾਹਿਬ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1995.
ਰਣਧੀਰ ਸਿੰਘ (ਭਾਈ), *ਦਸਮ ਗ੍ਰੰਥ (ਸ਼ਬਦਾਰਥ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ।
ਲਾਲ ਸਿੰਘ (ਗਿ:), *ਸਿੱਖ ਕਾਨੂੰਨ*, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, 1946.
—, *ਗੁਰਮਤਿ ਨਿਰਣਯ ਭੰਡਾਰ*, ਸੰਗਰੂਰ।
ਲਾਲ ਸਿੰਘ (ਗਿ:), ਡਾ. ਜਸਬੀਰ ਸਿੰਘ ਆਹਲੂਵਾਲੀਆ, *ਮੀਰ ਪੀਰ ਦਾ ਸਿਧਾਂਤ*, ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ, ਚੰਡੀਗੜ੍ਹ, 1977.

***ਅਖ਼ਬਾਰਾਂ :***

ਰੋਜ਼ਾਨਾ *ਅਜੀਤ*, ਜਲੰਧਰ, ਅਕਤੂਬਰ 1973.
ਰੋਜ਼ਾਨਾ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ, 1988.
*ਅਕਾਲੀ*, ਮਈ ਤੋਂ 10 ਜੁਲਾਈ, 1922.
*ਅਕਾਲੀ*, 2 ਜੁਲਾਈ ਤੋਂ 30 ਸਤੰਬਰ, 1942.
*ਅਕਾਲੀ ਤੇ ਪ੍ਰਦੇਸੀ*, ਜੂਨ 1923.

***English :***

Fauja Singh, *Hukamnamas,* Punjabi University Press, 1976.
Harbans Singh, *The Encyclopaedia of Sikhism,* Punjabi University Press, 1996.
Harjinder Singh Dilgeer (Dr.), *The Sikh Reference Book,* 1997.
Jasbir Singh Ahluwalia, H.S. Dilgeer (Ed.), *Sri Akal Takht,* Guru Gobind Singh Foundation, 1994.
Khushwant Singh, *The Sikhs,* Oxford University Press, 1984.





ਭਾਈ ਸਾਹਿਬ, ਸਰਦਾਰ ਖੜਕ ਸਿੰਘ ਜੀ, ਸਨਮਾਨ 4 ਜੂਨ, 1927



ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਸਨਮਾਨ 15 ਸਤੰਬਰ, 1931



ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ, ਸਿਰਦਾਰ ਕਪੂਰ ਸਿੰਘ ਜੀ,
ਸਨਮਾਨ 13 ਅਕਤੂਬਰ, 1973



ਭਾਈ ਸਾਹਿਬ, ਸਰਦਾਰ ਹਰਿਭਜਨ ਸਿੰਘ ਜੀ (ਯੋਗੀ)
ਸਨਮਾਨ 13 ਜਨਵਰੀ, 1974

## ਤਨਖ਼ਾਹ ਸੰਬੰਧੀ



ਸਿੰਘ ਸਾਹਿਬ ਸਾਧੂ ਸਿੰਘ ਜੀ ਭੌਰਾ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, 10 ਜੂਨ, 1978 ਨੂੰ ਨਿਰੰਕਾਰੀਆਂ ਨੂੰ ਪੰਥ 'ਚੋਂ ਖਾਰਜ ਕਰਨ ਦਾ ਹੁਕਮਨਾਮਾ ਜਾਰੀ ਕਰਦੇ ਹੋਏ।



ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, 10 ਜੂਨ, 1981 ਨੂੰ ਜਥੇਦਾਰ ਸੰਤੋਖ ਸਿੰਘ (ਦਿੱਲੀ) ਨੂੰ ਤਨਖ਼ਾਹ ਸੁਣਾਉਂਦੇ ਹੋਏ।




ਸਿੰਘ ਸਾਹਿਬ ਪ੍ਰੋ. ਦਰਸ਼ਨ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, 5 ਦਸੰਬਰ, 1988
ਨੂੰ ਸੁਰਜੀਤ ਸਿੰਘ ਬਰਨਾਲਾ (ਸਾਬਕਾ ਮੁੱਖ ਮੰਤਰੀ, ਪੰਜਾਬ) ਨੂੰ ਤਨਖ਼ਾਹ ਸੁਣਾਉਂਦੇ ਹੋਏ।



ਸ: ਬੂਟਾ ਸਿੰਘ (ਸਾਬਕਾ ਕੇਂਦਰੀ ਮੰਤਰੀ) 26 ਨਵੰਬਰ, 1994 ਨੂੰ
ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 'ਗੁਰੂ-ਪੰਥ' ਵਲੋਂ ਲੱਗੀ ਤਨਖ਼ਾਹ ਸੁਣਦੇ ਹੋਏ।



ਸਿੰਘ ਸਾਹਿਬ ਗਿ: ਭਗਵਾਨ ਸਿੰਘ ਜੀ, ਮੁੱਖ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ,
ਸਰਦਾਰ ਅਵਤਾਰ ਸਿੰਘ ਹਿਤ (ਦਿੱਲੀ) ਨੂੰ ਗੁਰੂ-ਪੰਥ ਵਲੋਂ ਲੱਗੀ ਤਨਖ਼ਾਹ
ਪੂਰੀ ਕਰਨ 'ਤੇ ਅਰਦਾਸ ਕਰਦੇ ਹੋਏ।



**ਜੂਨ, 1984 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਸੰਬੰਧੀ**
**ਸਪੱਸ਼ਟੀਕਰਨ ਦਿੰਦੇ ਹੋਏ ਭਾਰਤ ਦੇ ਰਾਸ਼ਟਰਪਤੀ ਗਿ: ਜ਼ੈਲ ਸਿੰਘ ਜੀ**



ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ
31 ਦਸੰਬਰ, 1998 ਨੂੰ ਪੰਥਕ ਆਗੂਆਂ ਪ੍ਰਤੀ ਹੁਕਮਨਾਮਾ ਜਾਰੀ ਕਰਦੇ ਹੋਏ।



ਸਿੰਘ ਸਾਹਿਬ ਗਿ: ਪੂਰਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ
28 ਮਾਰਚ, 2000 ਨੂੰ ਸ: ਪ੍ਰੀਤਮ ਸਿੰਘ (ਭਾਟੀਆ) ਨੂੰ ਤਨਖ਼ਾਹ ਸੁਣਾਉਂਦੇ ਹੋਏ।




ਪਹਿਲੀ ਮਈ, 1994 ਨੂੰ ਖ਼ਾਲਸਾ ਪੰਥ ਨਾਲ ਪ੍ਰਣ ਪੱਤਰ ਪੜ੍ਹਦੇ ਹੋਏ ਪ੍ਰਮੁੱਖ ਸਿੱਖ ਨੇਤਾ।



ਆਤਮਿਕ ਸ਼ੁੱਧੀ ਵਾਸਤੇ ਗੁਰੂ ਕੇ ਲੰਗਰ ਦੇ ਬਰਤਨ ਸਾਫ਼ ਕਰਦੇ ਪ੍ਰਮੁੱਖ ਸਿੱਖ ਨੇਤਾ।



ਜਥੇਦਾਰ ਰਛਪਾਲ ਸਿੰਘ (ਦਿੱਲੀ), ਨੂੰ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ
ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, 24 ਮਈ, 1994 ਨੂੰ ਤਨਖ਼ਾਹ ਸੁਣਾਉਂਦੇ ਹੋਏ।



ਡਾ. ਪਿਸ਼ੌਰਾ ਸਿੰਘ 27 ਜੂਨ, 1994 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ
ਲੱਗੀ ਤਨਖ਼ਾਹ ਸੁਣਦੇ ਹੋਏ।

ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲੱਗੀ ਸੇਵਾ ਕਰਦੇ ਹੋਏ ।




